੧ ੴ ਸਤਿਗੁਰ ਪ੍ਰਸਾਦਿ ॥

# ਗੁਰਬਾਣੀ ਅਤੇ ਭਗਤ ਬਾਣੀ ਦੇ ਸੂਖਸ਼ਮ ਭੇਧ ਦਾ ਵਿਵੇਚਨ

ਅਥਵਾ

## ਖੋਜ ਕਿਰਣ

ਲੇਖਕ ਤੇ ਪ੍ਰਕਾਸ਼ਕ

ਫੁੱਮਣ ਸਿੰਘ "ਕੈਂਵਲ"





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh dhana

ੴ ਸਤਿਗੁਰ ਪ੍ਰਸਾਦਿ ॥

# ਗੁਰਬਾਣੀ ਅਤੇ ਭਗਤ ਬਾਣੀ

## ਦੇ

## ਸੂਖਸ਼ਮ ਭੇਧ

## ਦਾ

## ਵਿਵੇਚਨ

ਅਥਵਾ

**ਖੋਜ ਕਿਰਣ**

ਲੇਖਕ ਤੇ ਪ੍ਰਕਾਸ਼ਕ

**ਛੁੱਮਣ ਸਿੰਘ "ਕੰਵਲ"**

**ਪੁਸਤਕ ਸਮਾਪਤੀ**

| | |
|---|---|
| ਸੰਮਤ-੨੦੪੨— | ਬਿ: 2042 |
| ਸੰਨ-੧੯੮੬— | ਈ: 1986 |
| ਸੰਮਤ ਨਾਨਕ ਸ਼ਾਹੀ ੫੧੭ | ਬਿ: 517 ਈ: |
| ਸੰਮਤ ਖਾਲਸਾ ੨੮੭ | ਬਿ: 287 ਈ: |

ਪਹਲੀ ਵਾਰ ੧੦੦੦
ਮੁੱਲ—ਡੀਲੈਕਸ 40 ਰੁਪੈ      ਸਾਦਾ ਜਿਲਦ 30 ਰੁਪੈ
ਡਾਕ ਖਰਚਾ ਵਖਰਾ

ਛਾਪਕ ਸੁੰਦਰ ਪ੍ਰਿੰਟਰਜ
ਪਹਾੜ ਗੰਜ ਨਵੀਂ ਦਿਲੀ ।

# ਵਿਖਯ ਸੂਚੀ

| ਨੰ: | | ਪੰਨਾ |
|---|---|---|

## ਸੋਧ ਪੱਤਰ

| ਪੰਨਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| 40 | 6 | ਆਇਆਂ | ਸ਼ਨਮੁੱਖ ਆਕੇ ਬਾਣੀ ਉਚਾਰਣ ਕੀਤੀ |
| 24 | 5 | ਭੁਲ | ਕੁੱਲ |
| 56 | 1 | ਤੁਲਸ਼ਤਾ | ਤੁਲੱਜਤਾ |
| 68 | 1 | ਗਾਥਿਆ | ਸਾਖਿਆ |
| '' | 1 | ਸੁਮਾਨ | ਸੁਮਾਨੇ |
| '' | 10 | ਹਰਿਆਂ | ਰਹਿਆਂ |
| | 19 | ਕਹਿ ਕਬੀਰ ਹੰਸਹਿ | ਕਹ ਕਬੀਰ ਸੁਆਮੀ ਸੁਖ ਸਾਗਰ ਹੰਸਹਿ ਹੰਸ ਮਿਲਾਵਹਿੰਗੇ |
| 94 | 15 | ਝਮੁ | ਭ੍ਰੂਮ |

ੴ ਸਤਿਗੁਰ ਪ੍ਰਸਾਦਿ ॥

# ਖੋਜ ਕਿਰਨ

## ਗੁਰਬਾਣੀ ਅਤੇ ਭਗਤ ਬਾਣੀ ਦੇ

## ਸੂਖਸ਼ਮ ਭੇਦ ਦਾ

## ਵਿਵੇਚਨ

ਲੇਖਕ—

ਪ੍ਰੇਮਣ ਸਿੰਘ "ਕੰਵਲ"
ਅਓਮ ਵਿਹਾਰ, ਹਾਊਸ ਨੰ: WZC-33, ਪੋਸਟ ਆਫਿਸ ਉਤਮ ਨਗਰ,
ਨਿਊ ਦਿੱਲੀ-110059

P. S. KANWAL, OM VIHAR, H. N. WZC-33,
P. O. UTTAM NAGAR, NEW DELHI-110059

## (ੳ) ਦੋਹਰਾ ਗੁਰੂ ਦੇਵ ਮੰਗਲ

ਨਮੋ ਨਮੋ ਸ੍ਰੀ ਗੁਰੂ ਕਉ ਬ੍ਰਹਮੰ ਰੂਪ ਅਵਤਾਰ ॥
''ਕੰਵਲ'' ਭੌਰ ਲਿਪਟੇ ਚਰਨ ਭੁੰਚੇ ਅੰਮ੍ਰਿਤ ਧਾਰ ॥

# (ਅ) ਪ੍ਰਾਪਤੀ

ਗੁਰ ਕਿਰਪਾ ਤੇ ਬੁੱਧਿ ਉਜਾਗਰ, ਸਾਗਰ 'ਚੋਂ ਇਕ ਬੂੰਦ ਲਈ ਹੈ ॥
ਤੇਰੀ ਸ਼ਕਤਿ ਤੇ ਬਰਕਤਿ ਕਾਰਣ, ਗੁਰਬਾਣੀ ਦੀ ਸੁੱਧ ਭਈ ਹੈ ॥
ਬੁਧਿ ਦੇਈ ਸਦਾ ਸੁਧਿ ਦੇਈ, ਗੁਰ ਜਸ ਲਿਖਣੇ ਦੀ ਸ਼ਕਤਿ ਦਈ ਹੈ ॥
"ਕੰਵਲ" ਕਰੇ ਸਦਾ ਨਮੋ ਨਮੋ, ਤੋਹਿ ਚਰਨ ਸਰੋਜ ਸੁਗੰਧ ਮਈ ਹੈ ॥

## (ੲ) ਗੁਰਬਾਣੀ ਤੋਂ ਪ੍ਰਾਪਤ ਫਲ

ਬਾਣੀ ਗਾਵਹੁ ਸਦਾ ਗੁਰ ਕੇਰੀ,
ਹਾਥ ਜੋੜਿ ਕੇ ਸੀਸ ਨਿਵਾਇਓ ॥
ਚੰਦਨ ਕੁੰਕਮ ਪੁਸ਼ਪਾਦਿੱਕ ਸੇ,
ਪੂਜ ਕਰੋ ਇੱਛਤ ਫਲ ਪਾਇਓ ॥
ਚਾਰ ਪਦਾਰਥ ਜੋ ਜੁਗ ਮਾਹੀ,
ਆਨਿ ਮਿਲੈਂ ਗੁਰਬਾਣੀ ਗਾਇਓ ॥
ਅੰਤ ਕਾਲ ਅੰਤਕ ਨਹਿ ਭੇਟੈ,
ਮੁਕਤਿ "ਕੇਵਲ" ਬੈਕੁੰਠ ਸਿਧਾਇਓ ॥

# ਗੁਰੂ ਨਾਨਕ ਦੇਵ ਜੀ ਦੀ ਉਦਾਰਤਾ :--

ਕਬਿੱਤ :—

(ਸ) ਦਾਨੀ ਹੈ ਮਹਾਨੀ ਔ ਰਚੇਤਾ ਗੁਰੂ ਗੁਰਬਾਣੀ,
ਸਾਨੀ ਕੋਈ ਨਾਹੀ "ਕੰਵਲ" ਆਂਦੀ ਪ੍ਰਭੂ ਬਾਣੀ ਏ ।
ਸੁਧਾ ਕੋਲੋਂ ਮਿਠੀ ਅਤੇ ਸਚੁ ਭਰੀ ਸ਼ੁੱਧ ਬਾਣੀ,
ਠਾਣੀ ਰਿਦੈ ਮਧੂ ਮਾਣੀ ਸਵੱਛਤਾ ਵਖਾਣੀ ਏ ॥
ਪੱਥਰ ਕਠੋਰ ਪਿਘਲਾਇ ਜਿਨ ਮੋਮ ਕਰ,
ਐਸੋ ਗੁਰੂ ਨਾਨਕ ਨਿਰੰਕਾਰ ਨਿਰਬਾਣੀ ਏ ॥
ਦੇਸ ਦਾ ਰਟਨ ਕਰਿ ਪਾਪ ਦਾ ਪਤਨ ਕਰ,
ਭਗਤਾਂ ਦੇ ਭਾਵ ਰਚੀ ਗੁਰੂ ਗੁਰਬਾਣੀ ਏ ॥

## ਔਰ :--

(ਹ) ਭਗਤੋਂ ਕੀ ਬਾਣੀ ਜੇਹੜੀ ਜਗ ਵਿਚ ਕਿੱਨ੍ਹ ਜਾਣੀ,
ਗੁਰੂ ਜੀਆਂ ਰਾਣੀ ਕਰਿ ਤਖਤ ਬਿਠਾਈ ਏ
ਜਦੋਂ ਤਾਂਈਂ ਚੰਦ, ਸੂਰ, ਧਰਤੀ, ਅਕਾਸ਼, ਤਾਰੇ,
ਤਦੋਂ ਤਾਂਈਂ ਗੁਰੂ ਬਾਣੀ ਨਾਲ ਜਾਊ ਗਾਈਏ ॥
ਨੀਚੋਂ ਊਚ ਕਰਿ ਸਭ ਜੱਗ ਨੂੰ ਦਿਖਾਇਆ ਜਿਨ,
ਐਸੀ ਇਕ ਜੋਤਿ ਗੁਰੂ ਨਾਨਕ ਦੀ ਆਈ ਏ ॥
ਈਸ਼ਵਰ ਦਾ ਘਰ ਏਥੇ ਸਚ ਦਾ ਨਿਤਾਰਾ ਜਾਣੋ,
"ਕੰਵਲ" ਦੋ ਹਾਰ ਲੈਕੇ ਢੂਕਦੀ ਲਕਾਈ ਏ ॥

ਰਾਗ ਔ ਤਾਲ ਮ੍ਰਿਦੰਗ ਪਖਾਵਜ,
ਬੋਲ ਭਲੇ ਸੁਰ ਤਾਨ ਸੁਨਾਏ ॥
ਮਧੁਰ ਸਰੋਦ ਸਿਤਾਰ ਤੰਬੂਰਾ,
ਨਾਲ ਦਿਲਰੁਬਾ ਦਿਲ ਬਹਿਲਾਏ ॥
ਰੁਣ ਝੁਣ ਰੁਣ ਝੁਣ ਪਾਇਲ ਬਾਜਤ,
ਨ੍ਰਿੱਤ ਗੀਤ ਅਬਲਾ ਮਨ ਭਾਏ ॥
''ਕੰਵਲ'' ਪੁਸ਼ਪ ਕੀ ਬਰਖਾ ਬਰਸੇ,
ਗੁਰ ਸਿੱਖ ਦੇਵ ਸਦਾ ਹਰਖਾਏ ॥




ਭੱਟ ਬਾਣੀ ਦਾ ਨਿਰਣਾ ਕਰਕੇ, ਭੱਟ ਸਤਾਰਾਂ ਸੋਧੇ ਸਾਰੇ ॥
ਇੱਕ ਓਅੰਕਾਰ ਪੁਰਖ ਦਾ ਨਿਰਣਾ, ਬ੍ਰਹੰਮਾਂ ਬਿਸ਼ਨ ਮਹੇਸ਼ ਨਿਆਰੇ ॥
ਵੇਦ ਉਪਨਿਸ਼ਦਾਂ ਔ ਵਿਦਵਾਨਾ, ਔਰ ਅਨੇਕਾਂ ਗਰੰਥ ਨਿਹਾਰੇ ॥
ਗੁਰੂ ਨਾਨਕ ਦਾ ਗੁਰੂ ਕਉਣ ਸੀ, ''ਕੰਵਲ'' ਅਕਾਲ ! ਅਕਾਲ !! ਪੁਕਾਰੇ ॥

ਗੁਰਬਾਣੀ ਦਾ ਪਿੰਗਲ ਲਿਖਿ ਕੇ ਨੌ ਰਸ ਰੀਤ ਸਹੀ ਬਤਲਾਈ ॥
ਬਿਉਰਾ ਤੇਤੀ ਰਾਗੋਂ ਕਾ ਲਿਖਿ, ਰਾਗਨ ਰੀਤ ਭਲੀ ਸਮਝਾਈ ॥
ਗੁਰ ਨਾਨਕ ਦੀ ਰਚਨਾ ਲਿੱਪੀ, ਗੁਰਮੁਖ ਬਾਣੀ ਅਘੁੜ ਘੜਾਈ ॥
ਅੰਤਕ ਧਾਂਮ ਅੰਤ ਨਹਿ ਭੇਟੈ ''ਕੰਵਲ'' ਕਹੇ ਚਰਨਨ ਚਿਤੁ ਲਾਈ ॥

''ਕੰਵਲ'' ਕਰੇ ਅਰਜੋਈ ਸਭਨਾ,
ਗੁਰੂ ਨਾਨਕ ਦੇ ਜੋ ਸਿੱਖ ਸਾਰੇ ॥
ਗੁਰ ਬਾਣੀ ਤੇ ਭਗਤ ਬਾਣੀ ਦਾ,
ਨਿਰਣਾ ਹੈ ਇਸ ਬੀਚ ਪਿਆਰੇ ॥
ਪੜੋ ਪ੍ਰੇਮ ਸੇ ਰੀਝ ਲਗਾਇ,
ਭੇਦ ਔਰ ਭਰਮ ਕਰੇ ਨਿਸਤਾਰੇ ॥
ਕਰਹੁੰ ''ਸਮਰਪਨ'' ਗੁਰੂ ਪੰਥ ਕੋ,
ਭੂਲ ਚੂਕ ਗੁਰੂ ਆਪ ਸੁਧਾਰੇ ॥

## ਸ੍ਰੀ ਆਦਿ ਗਰੰਥ ਜੀ ਵਿਚਲੇ ਅਕਾਲ ਪੁਰਖ ਮੰਗਲਾਂ ਦਾ ਵੇਰਵਾ :

ਆਦਿ ਗਰੰਥ ਜੀ ਵਿਚ ਗੁਰੂ ਜੀ ਨੇ ਚਾਰ ਪ੍ਰਕਾਰ ਦੇ ਮੰਗਲਾਂ ਦਾ ਉਚਾਰਣ ਕੀਤਾ ਹੈ।

ਨੰ: (੧) ੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਆਜੂਨੀ ਸੈਭੰ ਗੁਰਪ੍ਰਸਾਦਿ ॥
ਇਹੁ ਮੰਗਲ ੩੧ ਜਗਾ ਪਰ ਵਿਦਮਾਨ ਹੈ।

ਨੰ: (੨) ੧ਓ ਸਤਿਨਾਮ ਕਰਤਾ ਪੁਰਖ ਗੁਰ ਪ੍ਰਸਾਦਿ।
ਇਹੁ ੬ ਜਗਾ ਪਰ ਵਿਦਮਾਨ ਹੈ।

ਨੰ: (੩) ੧ਓ ਸਤਿਗੁਰ ਪ੍ਰਸਾਦਿ।
ਇਹ ਪੰਜਾਂ ਰਾਗਾਂ ਪਰ ਸੋਭਾਏ ਮਾਨ ਹੈ। ਜੋੜ ੧੨੫ ਸਾਰਾ ਹੈ।

ਨੰ: (੪) ੧ਓ ਸਤਿਨਾਮ ਗੁਰ ਪ੍ਰਸਾਦਿ। ਏਹੁ ਕੇਵਲ ਇਕ ਥਾਂ ਤੇ ਦਰਜ ਹੈ।

ਇਨ੍ਹਾਂ ਸਾਰੇ ਮੰਗਲਾ ਦਾ ਆਦਿ ੧ਓ ਹੈ ਅਤੇ ਅੰਤ ਗੁਰਪ੍ਰਸਾਦਿ ਪਹਿਲੇ ਅਤੇ ਨੰ: ੨ ਵਿਚ ਕਰਤਾ ਪੁਰਖ ਵਿਸ਼ੇਸ਼ ਹੈ।

(੧) ਜਪੁਜੀ ਸਾਹਿਬ ਤੇ ਨੰ: (੧) ਦਾ ਮੰਗਲ ਬੜਾ ਹੈ।
(੨) ਸ੍ਰੀ ਰਾਗ ਤੇ ਨੰ: (੩) ਦਾ ਮੰਗਲ ਛੋਟਾ ਹੈ।
(੩) ਮਾਝ ਰਾਗ ਤੇ ਨੰ: (੧) ਦਾ ਬੜਾ ਮੰਗਲ ਹੈ।
(੪) ਗਉੜੀ ਰਾਗ ਤੇ ਨੰ: (੧) ,, ,, ,, ,,
(੫) ਆਸਾ ਰਾਗ ਤੇ ਨੰ: (੧) ,, ,, ,, ,,
(੬) ਗੂਜਰੀ ਰਾਗ ਤੇ ਨੰ: (੧) ,, ,, ,, ,,

(੭) ਦੇਵ ਗੰਧਾਰ ਤੇ ਨੰ: (੧) ,, ,, ,, ,,
(੮) ਬਿਹਾਗੜਾ ਰਾਗ ਤੇ ਨੰ: (੧) ,, ,, ,, ,,
(੯) ਵਡਹੰਸ ਰਾਗ ਤੇ ਨੰ: (੧) ,, ,, ,, ,,
(੧੦) ਸੋਰਠ ਰਾਗ ਤੇ ਨੰ: (੧) ,, ,, ,, ,,
(੧੧) ਧਨਾਸਰੀ ਰਾਗ ਤੇ ਨੰ: (੧) ,, ,, ,, ,,

(੧੨) ਜੈਤਸਰੀ ਰਾਗ ਤੇ ਨੰ: (੩) ੧ਓ ਸਤਿਗੁਰ ਪ੍ਰਸਾਦਿ ਛੋਟਾ ਮੰਗਲ ਹੈ ।
(੧੩) ਟੋਡੀ ਰਾਗ ਤੇ ਨੰ: (੧) ਦਾ ਮੰਗਲ ਬੜਾ ਹੈ ।

(੧੪) ਬੈਰਾੜੀ ਰਾਗ ਤੇ ਨੰ: (੩) ੧ਓ ਸਤਿਗੁਰ ਪ੍ਰਸਾਦਿ ਮੰਗਲ ਛੋਟਾ ਹੈ ।
(੧੫) ਤਿਲੰਗ ਰਾਗ ਤੇ ਨੰ: (੧) ਦਾ ਬੜਾ ਮੰਗਲ ਹੈ ।
(੧੬) ਸੂਹੀ ਰਾਗ ਤੇ ਨੰ: (੧) ,, ,, ,, ,,
(੧੭) ਬਿਲਾਵਲ ਰਾਗ ਤੇ ਨੰ: (੧) ,, ,, ,, ,,
(੧੮) ਗੋਂਡ ਰਾਗ ਤੇ ਨੰ: (੧) ,, ,, ,, ,,
(੧੯) ਰਾਮਕਲੀ ਰਾਗ ਤੇ ਨੰ: (੧) ,, ,, ,, ,,
(੨੦) ਨਟ ਨਰੈਣ ਰਾਗ ਤੇ ਨੰ: (੧) ,, ,, ,, ,,
(੨੧) ਮਾਲੀ ਗਉੜਾ ਰਾਗ ਤੇ ਨੰ: (੧) ,, ,, ,, ,,
(੨੨) ਮਾਰੂ ਰਾਗ ਤੇ ਨੰ: (੧) ,, ,, ,, ,,

(੨੩) ਤੁਖਾਰੀ ਰਾਗ ਤੇ ਨੰ: (੩) ੧ਓ ਸਤਿਗੁਰ ਪ੍ਰਸਾਦਿ । ਮੰਗਲ ਛੋਟਾ ਹੈ ।

(੨੪) ਕੇਦਾਰਾ ਰਾਗ ਤੇ ਨੰ: (੩) ੧ਓ ਸਤਿਗੁਰ ਪ੍ਰਸਾਦਿ । ,, ,, ,,
(੨੫) ਭੈਰਉ ਰਾਗ ਤੇ ਨੰ: (੧) ਬੜਾ ਮੰਗਲ ਹੈ ।
(੨੬) ਬਸੰਤ ਰਾਗ ਤੇ ਨੰ: (੧) ,, ,, ,,
(੨੭) ਸਾਰੰਗ ਰਾਗ ਤੇ ਨੰ: (੧) ,, ,, ,,
(੨੮) ਮਲਾਰ ਰਾਗ ਤੇ ਨੰ: (੧) ,, ,, ,,
(੨੯) ਕਾਨੜਾ ਰਾਗ ਤੇ ਨੰ: (੧) ,, ,, ,,
(੩੦) ਕਲਿਆਣ ਰਾਗ ਤੇ ਨੰ: (੧) ,, ,, ,,
(੩੧) ਪ੍ਰਭਾਤੀ ਰਾਗ ਤੇ ਨੰ: (੧) ,, ,, ,,
(੩੨) ਜੈ ਜਾ ਵੰਤੀ ਰਾਗ ਤੇ ਨੰ: (੧) ,, ,, ,,
(੩੩) ਸਲੋਕ ਸੰਸਕ੍ਰਿਤੀ ਸ੍ਰੀ ਮੁਖਵਾਕ ਨੰ: (੧) ਦਾ ਬੜਾ ਮੰਗਲ ਹੈ ।
(੩੪) (੨) ,, ,, ,, ,, ਨੰ: (੧) ,, ,, ,, ,,
(੩੫) ਸਵੀਯੇ ਸ੍ਰੀ ਮੁਖਵਾਕ ਮ: ੫ ਤੇ ਨੰ: (੧) ,, ,, ,, ,,
(੩੬) ਸਲੋਕ ਵਾਰਾਂ ਤੇ ਵਧੀਕ ਤੇ ਨੰ: (੧) ,, ,, ,, ,,

## ਨੰ: (੨) ਦਾ ਮੰਗਲ

(੧) ਵਾਰ ਮਾਝਕੀ ਤਥਾ ਸਲੋਕ ਮ: ੧ ਮਲਕ ਮੁਰੀਦ ਪੰਨਾ ੧੩੭

ੴ ਸਤਿਨਾਮ ਕਰਤਾ ਪੁਰਖ ਗੁਰਪ੍ਰਸਾਦਿ ॥

| | | | | | | |
|---|---|---|---|---|---|---|
| (੨) | ਪੰਨਾ ੨੨੦ ਰਾ: ਗਉੜੀ ਮ: ੧ | ,, | ,, | ,, | ,, | ,, |
| (੩) | ,, ੨੩੪ ਰਾ: ਗਉੜੀ ਗੁਆਰੇਰੀ ਮਾ: ੫ | ,, | ,, | ,, | ,, | ,, |
| (੪) | ਪੰਨਾ ੨੪੨ ਰਾ: ਗਉੜੀ ਪੂਰਬੀ ਛੰਤ ਮ: ੧ | ,, | ,, | ,, | ,, | ,, |
| (੫) | ,, ੨੪੩ ,, ,, ,, ,, ਮ: ੩ | ,, | ,, | ,, | ,, | ,, |
| (੬) | ,, ੩੪੫ ਗਉੜੀ ਰਵਿਦਾਸ ਜੀ ਕੇ ਪਦੇ | ,, | ,, | ,, | ,, | ,, |
| (੭) | ,, ੩੪੦ ,, ਬਾਵਨ ਅਖਰੀ ਕਬੀਰ | ,, | ,, | ,, | ,, | ,, |
| (੮) | ,, ੩੨੩ ,, ਭਗਤਾਂ ਕੀ ਬਾਣੀ | ,, | ,, | ,, | ,, | ,, |
| (੯) | ,, ੮੫੫ ਰਾ: ਬਿਲਾਵਲ ਕਬੀਰ | ,, | ,, | ,, | ,, | ,, |

(੧੦) ,, (੮੧) ਸਿਰੀ ਰਾ: ਮ: ੪ ਵਣਜਾਰਾ ਨੰ: (੪) ੴ ਸਤਿਨਾਮ ਗੁਰ ਪ੍ਰਸਾਦਿ ॥

ਉਪ੍ਰੋਕਤਿ ਨੰ: ੧ ਦਾ ਖੜਾ ਮੰਗਲ ੨੬ ਰਾਗਾਂ ਦੇ ਅਰੰਭ ਵਿਚ ਹੈ ਨੰ: ੩ ਦਾ ਮੰਗਲ ਕੇਵਲ (੫) ਪੰਜਾਂ ਰਾਗਾਂ ਦਾ ਸਿਰਲੇਖ ਹੈ। (੧) ਸਿਰੀ ਰਾਗ, (੨) ਜੈਤਸਰੀ, (੩) ਬੈਰਾੜੀ, (੪) ਤੁਖਾਰੀ, (੫) ਕੇਦਾਰ ॥ ਨੰ: (੨) ਦਾ ਮੰਗਲ (੯) ਜਗਾ ਤੇ ਸਥਿਰ ਹੈ । ਨੰ: (੪) ਕੇਵਲ ਇਕ ਥਾਂ ਤੇ ਹੈ। ਸਾਰੇ ਮੰਗਲਾਂ ਦਾ ਸਰੂਪ ਭਾਵੇਂ ਜੁਦਾ ਜੁਦਾ ਹੈ ਪ੍ਰੰਤੂ ਅੰਤ੍ਰੀਵ ਭਾਵ ਇਕੋ ਹੀ ਹੈ। ਨੰ: ੧ ਵਿਚ ਅਤੇ ਨੰ: (੨) ਵਿਚ ਕਰਤਾ ਪੁਰਖ ਵਿਸ਼ੇਸ਼ ਹੈ।

ਆਦਿ ਵਿਚ ੧ਓਅੰਕਾਰ ਅਤੇ ਅੰਤ ਵਿਚ ਗੁਰ ਪ੍ਰਸਾਦਿ। ਸਭ ਮੰਗਲਾਂ ਦਾ ਸਾਂਝਾ ਮਤੁ ਹੈ। ਇਸਦਾ ਭਾਵ ਏਹੁ ਹੋਇਆ ਕਿ (੧) ਇਕ ਅਕਾਲ ਪੁਰਖ ਤੋਂ ਸਾਰੇ ਸੰਸਾਰ ਦਾ ਢਾਂਚਾ ਬਣਿਆ ਹੈ। ਜਿਸਨੂੰ ਗੁਰੂ ਜੀ ਨੇ ੧ਓਅੰਕਾਰ ਆਖਿਆ ਹੈ। ਇਸਦਾ ਨਿਰਣਾ ਜਪੁਜੀ ਦੀ ੩੦ ਵੀਂ ਪਉੜੀ ਵਿਚ ਸਪੱਸ਼ਟ ਕੀਤਾ ਹੈ। ਯਥਾ :

**ਏਕਾ ਮਾਈ, ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥**
**ਜਿਵ ਤਿਸੁ ਭਾਵੈ, ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥**
**ਓਹ ਵੇਖੈ, ਓਨ੍ਹਾਂ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ ॥**

ਸਾਰਾਂਸ਼ ਏਕੋ ਨੇ ਆਪਣਾ ਸਰੂਪ ਬਦਲ ਕੇ, ਮਾਇਆ (ਮਾਈ) ਇਸਤਰੀ ਲਿੰਗ ਹੋ ਕੇ ਜੁਗਤਿ-ਨਾਟਕੀ ਢੰਗ ਨਾਲ ਵਿਆਈ—ਤਿਨਿ ਚੇਲੇ ਬ੍ਰਹੰਮਾ, ਬਿਸ਼ਨ, ਮਹੇਸ਼, ਭਾਵ, ਤਿੰਨ ਗੁਣ ਰਜੋ, ਤਮੋ, ਸਤੋ ਪੈਦਾ ਕੀਤੇ—(ਬਣਾਏ) ਪ੍ਰਵਾਣੁ ਮੰਨੇ ਗਏ। ਏਨ੍ਹਾਂ ਦੇ ਵੱਖੋ ਵੱਖਰੇ ਕੰਮ ਹਨ, ਸਤੋਗੁਣੀ ਬ੍ਰਹੰਮਾ ਦਾ ਕੰਮ ਸੰਸਾਰ ਉਤਪਤਿ। ਵਿਸ਼ਣ ਭੰਡਾਰੀ, ਰੋਜ਼ੀ ਦੇਣ ਵਾਲਾ, ਤਮੋਗੁਣੀ ਰੁੱਦ੍ਰ (ਮਹੇਸ਼) ਸਚ ਝੂਠ ਦਾ ਨਿਰਣਾ ਕਰਨ ਲਈ ਕਚੈਹਰੀ ਲਾ ਕੇ ਕੀਤੇ ਕਰਮਾਂ ਦਾ ਉਚਿਤ ਦੰਡ ਦੇਣ ਵਾਲਾ ਮੰਨਿਆ ਹੈ। ਫਿਰ ਵੀ ਉਹ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੀ ਕੰਮ ਕਰਦੇ ਹਨ, ਯਥਾ :

"ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨਾ ਕੋਇ" (ਜਪੁਜੀ)

ਪਰ ਇਕ ਅਸਚਰਜਤਾ ਦੀ ਗਲ ਹੈ ?

ਏਹੁ ਤਿੰਨ ਦੇਵਤੇ ਜਿਥੋਂ ਪੈਦਾ ਹੋਇ ਹਨ, ਬ੍ਰਹਮਾ, ਬਿਸ਼ਨ, ਮਹੇਸ਼ ਇਨ੍ਹਾਂ ਨੂੰ ਪੈਦਾ ਕਰਨ ਵਾਲਾ ਦਿਖਾਈ ਨਹੀਂ ਦੇਂਦਾ ਅਤੇ ਜਿਸਨੇ ਪੈਦਾ ਕੀਤੇ ਹਨ ਉਹ ਇਨ੍ਹਾਂ ਨੂੰ ਹਰ ਵੇਲੇ ਦੇਖਦਾ ਹੈ, ਇਹੁ ਵੱਡੀ ਅਜਚਰਜਤਾ ਦੀ ਗੱਲ ਹੈ, ਭਾਵ ਉਸ ਅਕਾਲ ਦੀ ਗਤਿ ਨੂੰ ਕੋਈ ਨਹੀਂ ਜਾਣ ਸਕਿਆ। ਹੇਠ ਅਸੀਂ 'ਯੁਜੁਰ' ਵੇਦ ਦਾ ਵਾਕਿਆ ਅਤੇ "ਮੁੰਡੂਕ ਉਪਨਿਸ਼ਦ" ਮੰਤ੍ਰ ੧, ਕੱਠ ਉਪਨਿਸ਼ਦ, 'ਵਲੀ ੨, ਮੰ: ੧੫ ਆਦਿ ਦੇ ਵਾਕਿ ਵਿਚੋਂ ਓਅੰਕਾਰ ਦਾ ਵਿਵਰਣ ਲਿਖਦੇ ਹਾਂ, ਜੋ ਇਸ ਪ੍ਰਕਾਰ ਹੈ :

## ਉਦਾਹਰਣ : ੧ ਓਅੰਕਾਰ ਦੀ ਸਿਰਜਨਾਤਮਕ ਵਿਸ਼ੇਸ਼ਤਾ

* ਅ-ਓ-ਮ—ਇਨ੍ਹਾਂ ਤਿੰਨਾਂ ਅੱਖਰਾਂ ਤੋਂ ਮਿਲਕੇ 'ਅਓਮ' ਬਣਿਆ ਹੈ, ਇਸ ਨੂੰ ਵੇਦ ਨੇ ਈਸ਼ਵਰ ਦੇ ਸਰਵੋਤਮ ਨਾਮ ਨਾਲ ਪੁਕਾਰਿਆ ਹੈ। ਇਸ ਵਿਚੋਂ ਵਿਦਵਾਨਾਂ ਨੇ ਅਕਾਲ ਪੁਰਖ ਦੇ ਅਨੇਕਾਂ ਨਾਮਾਂ ਦਾ ਵਰਨਣ ਕੀਤਾ ਹੈ ਜੈਸੇ : ਅਕਾਰ ਸੇ '⌒' ਵਿਰਾਟ, ਅਗਨੀ ਔਰ ਵਿਸ਼ਵ ਆਦਿ। 'ਓਅੰਕਾਰ' ਤੋਂ 'ਹਿਰਣਯ ਗਰਭ' ਵਾਯੂ ਔਰ ਤੇਜਸਵਆਦਿ' 'ਮਕਾਰ' ਸੇ ਈਸ਼ਵਰ, ਅਦਿੱਤਯੀ(ਸੂਰਜ) ਵਿਵਾਮ ਪ੍ਰਾਗਿਯਾਦਿ(ਗਿਆਨੀ ਸਾਹਿਤ ਗਿਆਤਾ)ਨਾਮ ਕਾ ਵਾਚਕ ਔਰ ਗ੍ਰਾਹਕ (ਗ੍ਰਹਣ ਕਰਨਾ) ਹੈ। ਇਸਦਾ ਐਸਾ ਅਰਥ ਵੇਦਾਂ ਸ਼ਾਸਤਰਾਂ ਵਿਚ ਸਪਸ਼ਟਤਾ ਨਾਲ ਕੀਤਾ ਹੈ ਕਿ ਪ੍ਰਕਰਣ ਅਨੁਸਾਰ ਸਾਰੇ ਪ੍ਰਮੇਸ਼ਵਰ ਦੇ ਹੀ ਨਾਮ ਹਨ ਅਤੇ 'ਓਮ' ਨਾਮ ਕਦੀ ਨਸ਼ਟ ਨਹੀਂ ਹੋਤਾ, ਸ਼ਾਸਤਰਾਂ ਵਿਚ ਇਸਦੀ ਉਪਾਸਨਾ ਕਰਨੀ ਦ੍ਰਿੜ੍ਹ ਕਹੀ ਹੈ ਹੋਰ ਦੀ ਨਹੀਂ। ਇਸ 'ਓਮ' ਦਾ ਨਾਮ ਸਭ ਵੇਦਾਂ ਸ਼ਾਸਤਰਾਂ ਵਿਚ ਪ੍ਰਧਾਨ ਮੰਨਿਆ ਹੈ ਅਤੇ ਬਾਕੀ ਸਭ ਨਾਮ ਗੌਣਕ ਹਨ।

"ਚੌਅੰਕਾਰ" ਸੂਖਸਮ ਤੋਂ ਸੂਖਸ਼ਮ ਅਤੇ ਸਭ ਨੂੰ ਪ੍ਰਕਾਸ਼ ਦੇਣ ਵਾਲਾ ਸੁਮਾਧੀ ਸਥਿਤ ਕਰਨੇ ਲਾਇਕ, ਬੁਧੀ ਦੁਆਰਾ ਜਾਨਣ ਯੋਗ ਹੈ। ਏਹੀ **ਓਅੰਕਾਰ ਸਭ ਪ੍ਰਕਾਰ ਹੋਣੇ ਸੇ** ਇਸਦਾ ਨਾਮ "ਅਗਨਿ", ਵਿਗਯਾਨ ਸਰੂਪ ਹੋਣੇ ਸੇ 'ਮਨੁ'।

(ਙ) ਸਭ ਕਾ ਪਾਲਣ ਪੋਖਣ ਕਰਨੇ ਸੇ (ਪ੍ਰਜਾਪਤੀ) ਬ੍ਰਹੰਮ। ਅਤੇ ਪਰਮ ਐਸ਼ਵਰਯ ਹੋਣੇ ਕਰ ਕੇ 'ਇੰਦ੍ਰ'। ਅਤੇ ਸਭਦਾ ਜੀਵਨ ਹੋਣੇ ਤੇ "ਪ੍ਰਾਣ"। ਨਿਰੰਤ੍ਰ-ਸਰਬ ਵਿਆਪਕ ਹੋਣੇ ਕਰਕੇ "ਵਿਸ਼ਨੂੰ"। ਅਤੇ ਦੁਸ਼ਟਾਂ ਨੂੰ ਦੰਡ ਦੇਣ ਕਰਕੇ ਭਾਵ ਰੁਲਾਨੇ ਸੇ ਇਸਦਾ ਨਾਮ 'ਰੁਦ੍ਰ' ਹੈ। ਮੰਗਲ ਮਈ ਹੋਣੇ ਕਰਕੇ ਸਭਦਾ ਕਲਿਆਣ ਕਰਨ ਕਰਕੇ ਇਸ ਦਾ ਨਾਮ "ਸ਼ਿਵ" ਕਿਹਾ ਹੈ।

ਗੁਰੂ ਨਾਨਕ ਦੇਵ ਜੀ ਨੇ **ਓਅੰਕਾਰ ਦੇ ਮੱਢ "੧" ਏਕਾ ਲਾ ਕੇ ੧ਓ** ਦੀ ਸਿਰਜਨਾ ਕੀਤੀ। ਉੜੇ ਉਪਰ ਜਦ ਤਾਈ "⌒" ਕਾਰ ਦਾ ਪ੍ਰਯੋਗ ਨਹੀਂ ਕੀਤਾ ਜਾਂਦਾ ਤਦੋਂ ਤਾਈਂ ਏਹ

---

* ੧ ਵੇਦ ਮੇਂ ਅ-ਓ-ਮ ਤਿੰਨਾਂ ਨਾਲ ਬਨਣਾ ਲਿਖਿਆ ਹੈ।

"ੴ" ਹੀ ਰਹੇਗਾ। ਏਸੇ ਕਰਕੇ ਗੁਰੂ ਜੀ ਨੇ ਆਪਣੀ ਸਮਗਰ ਬਾਣੀ ਦੇ ਅਰੰਭ ਤੇ ੴ ਦਾ ਤੇ ਅੰਤ ਗੁਰ ਪ੍ਰਸਾਦਿ ਦਾ ਪ੍ਰਯੋਗ ਕੀਤਾ ਹੈ। ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ।

"ੴ" ਤਾਂ ਆਪਣੀ ਰਚਨਾ ਬਾਣੀ ਵਿਖੇ ਗੁਰੂ ਨਾਨਕ ਵਾਂਗ ਹੀ ਵਰਤਿਆ ਹੈ, ਪਰ ਅਗ੍ਹੋ ਵਾਹਿਗੁਰੂ ਜੀ ਕੀ ਫਤਹਿ ਲਿਖ ਕੇ ਜਿੱਤ ਦਾ ਨਿਸ਼ਾਨ ਲਾ ਦਿਤਾ। ਪਰ ਚੰਡੀ ਦੀ ਵਾਰ ਦੀ ਪਉੜੀ ਦੂਜੀ ਦਾ ਅਰੰਭ ਗੁਰੂ ਜੀ ਨੇ ਇਸ ਪ੍ਰਕਾਰ ਅਰੰਭਿਆ ਹੈ। ਯਥਾ :—

"ਖੰਡਾ" ਪ੍ਰਿਥਮੈ ਸਾਜ ਕੈ ਜਿਨ ਸਭੁ ਸੈਸਾਰ ਉਪਾਇਆ ॥
ਬ੍ਰਹੰਮਾ, ਬਿਸ਼ਨੁ, ਮਹੇਸ਼, ਸਾਜ ਕੁਦਰਤੀ ਦਾ ਖੇਲ ਰਚਾਏ ਬਣਾਇਆ ॥
ਸਿੰਧ ਪਰਬਤ ਮੇਦਨੀ ਬਿਨ ਥੰਮਾ ਗਗਨੁ ਰਹਾਇਆ ॥

"ਮਹਾਨਕੋਸ਼ ਦੇ ਕਰਤਾ ਨੇ "ਖੰਡਾ" ਦਾ ਅਰਥ ਮਾਇਆ ਕੀਤਾ ਹੈ ਜੈਸੇ ਮਾਇਆ ਜੋ (ਦਵੰਦ ਪਦਾਰਥ) ਰਚਣ ਵਾਲੀ ਹੈ।" ਵਿਆਕਰਣ ਅਨੁਸਾਰ ਜੈਸੇ ਏਕਾ"੧" ਪੁਰਖ ਰੂਪ ਹੈ ਤੈਸੇ "ਖੰਡਾ" ਵੀ ਪੁਰਖ ਰੂਪ ਹੈ। ਗੁਰੂ "ਦਸਮੇਸ਼" ਤੋਂ ਭਾਵ ਹੈ ਗੁਰੂ ਨਾਨਕ ਦੀ ਗੱਦੀ ਦਾ ਵਾਰਸ—**ਦਸਵਾਂ ਈਸ਼ਵਰ**—ਏਥੇ ਵੀ ਗੁਰੂ ਜੀ ਨੇ "ਖੰਡਾ" ਪੁਰਖ ਨੂੰ ਇਸਤ੍ਰੀ ਰੂਪ ਮਾਇਆ ਕਰਕੇ ਇਸ ਤੋਂ ਉਤਪਤੀ ਦਰਸਾਈ ਹੈ।

ਇਸ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਮਾਈ (ਮਾਇਆ) ਨੇ ਇਸਤ੍ਰੀ ਰੂਪ ਹੋ ਕੇ ਜਿਹੜੇ ਚੇਲੇ (ਸਿੱਸ਼) ਬਣਾਏ, ਇਨ੍ਹਾਂ ਨੂੰ ਸੰਸਾਰੀ ਜ਼ਨਨੀਆਂ ਵਾਂਗ ਨੌਂ ਮਹੀਨੇ ਆਪਣੇ ਪੇਟ (ਗ੍ਰਭ) ਵਿਚ ਰੱਖਿਆ। ਲਿਖਿਤ ਹੈ :—"ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪ੍ਰਵਾਣ" ਭਾਵ-ਈਸ਼ਵਰ ਦੀ ਸ਼ਕਤਿ (ਮਾਇਆ) ਨੇ ਆਪਣੇ ਫੁਰਨੇ-ਮਾਇਆਵੀ-ਜਾਦੂਗਰੀ ਨਾਲ ਇਨ੍ਹਾਂ ਤਿੰਨਾਂ ਦੀ ਸਿਰਜਨਾ ਕੀਤੀ। ਇਸ ਪਰ ਭਾ: ਗੁਰਦਾਸ ਜੀ ਨੇ ਵੀ ਲਿਖਿਆ ਹੈ :—

**ਓਅੰਕਾਰੁ ਅਕਾਰ ਕਰਿ ਏਕ ਕੁਵਾਓ ਪਸਾਓ ਪਸਾਰਾ**

ਭਾਵ—ਕਵਾਓ, ਫੁਰਨੇ ਤੋਂ ਸਾਰਾ ਪਸਾਰਾ ਕੀਤਾ ਅਤੇ :— (ਵਾਰ ੪)

**ਓਅੰਕਾਰ ਅਕਾਰ ਕਰਿ ਪਵਣ ਪਾਣੀ ਬੈਸੰਤਰ ਧਾਰੇ।** (ਪਉੜੀ ੧੮, ਵਾਰ ੧)

ਅਤੇ **ਇਕ ਕਵਾਓ ਪਸਾਓ ਕਰ ਓਅੰਕਾਰ ਅਨੇਕ ਅਕਾਰਾ ॥**
**ਪਉਣ ਪਾਣੀ ਬੈਸੰਤਰੋ ਧਰਤਿ ਅਕਾਸ਼ ਨਿਵਾਸ ਬਿਥਾਰਾ ॥**
**ਜਲ ਥਲ ਤਰਵਰ ਪ੍ਰਬਤਾਂ ਜੀਆ ਜੰਤ ਅਗਿਣਤ ਅਪਾਰਾ ॥**
**ਇਕ ਵਰਭੰਤ ਅਖੰਡ ਹੈ ਲੱਖ ਵਰਭੰਡ ਪਲਕ ਪ੍ਰਵਾਰਾ ॥**

(ਹ) **ਕੁਦਰਤ ਕੀਮ ਨ ਜਾਣੀਐ, ਕੇਵਡ ਕਾਦਰ ਸਿਰਜਣਹਾਰਾ ॥**
**ਅੰਤ ਬੇਅੰਤ ਨ ਪਾਰਾ ਵਾਰਾ ॥ ੧ ॥** (ਵਾਰ ਲੜੀ ੧੮)

**ਅਤੇ**

**ਓਅੰਕਾਰ ਅਕਾਰ ਕਰ ਤੜੋ ਗੁਣ ਪੰਜ ਤੱਤ ਉਪਜਾਇਆ ॥**
**ਬ੍ਰਹਮਾਂ ਬਿਸ਼ਨੁ ਮਹੇਸ਼ ਸਾਜ ਦਸ ਅਵਿਤਾਰ ਚਲਿਤ ਵਰਤਾਇਆ।**
**(ਵਾਰ ੨੯ ਵਾਰ ੧੩)**

### (ਘ) ਮੂਲ ਮੰਤਰ—ਗੁਰ ਪ੍ਰਸਾਦਿ ਤਕ ਯਾ ਨਾਨਕ ਹੋਸੀ ਭੀ ਤੱਕ !

ਮੂਲ ਮੰਤ੍ਰ ਨਾਨਕ ਹੋਸੀ ਭੀ ਤੱਕ ਪੂਰਾ ਹੁੰਦਾ ਹੈ, ਕਿਉਂਕਿ, ਗੁਰੂ ਜੀ ਨੇ, ਨਾਨਕ ਹੋਸੀ ਭੀ ਲਿਖਕੇ ਅਗੇ "੧" ਏਕਾ ਲਾ ਕੇ ਮੰਗਲ ਪੂਰਾ ਕੀਤਾ। ਅਗਲੀ ਜਪੁਜੀ ਦੀ ਪੌੜੀ ਸੋਚੈ ਸੋਚ ਤੋਂ ਆਰੰਭ ਹੁੰਦੀ ਹੈ ਤੇ ਇਸ ਦਾ ਅੰਤ ਹੈ "ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲ" ਤੇ ਫ਼ਿਰ ਗਿਣਤੀ ਅੰਕ "੧" ਏਕਾ ਲਾ ਕੇ ਪਹਿਲੀ ਪਉੜੀ ਦਾ ਅਰੰਭ ਦਸਿਆ ਹੈ। ਅੰਤਲੀ ੩੮ ਵੀ ਪਾਉੜੀ 'ਨਾਨਕ ਨਦਰੀ ਨਦਰ ਨਿਹਾਲ" ਤੇ ਪੂਰੀ ਹੁੰਦੀ ਹੈ। ਅਤੇ ਪਉਣ ਗੁਰੂ ਪਾਣੀ ਦਾ ਸਲੋਕ ਵੱਖਰਾ ਹੈ, ਇਸ ਦੇ ਅੰਤ ਤੇ ਫਿਰ "੧" ਹੈ।

ਹੁਣ ਤੱਕ ਬਹੁਤੇ ਵਿਦਵਾਨਾਂ ਨੇ ੧ੳ ਅੰਕਾਰ ਤੋਂ ਗੁਰ ਪ੍ਰਸਾਦਿ ਤੱਕ ਮੂਲ ਮੰਤ੍ਰ ਮੰਨਿਆ ਹੈ। ਤਾਂ ਫਿਰ "ਜਪੁ" ਤੋਂ ਲੈ ਕੇ 'ਨਾਨਕ ਹੋਸੀ ਭੀ ਸੱਚੁ ਤੱਕ' ਕਿਸਦੀ ਰਚਨਾ ਸਮਝੀ ਜਾਵੇਗੀ ਜੋ ਹੋਸੀਭੀ ਸਚੁ ਤੱਕ ਗੁਰੂ ਨਾਨਕ ਦੀ ਰਚਨਾ ਹੈ, ਤਾਂ ਉਪ੍ਰੋਕਤਤਿ 'ਗੁਰ ਪ੍ਰਸਾਦਿ ਤੱਕ ਕਿਸਦੀ ਰਚਨਾ ਹੈ ?ਇਸ ਤੇ ਮੰਨਣਾ ਪਵੇਗਾ ਕਿ ਸਾਰਾ ਮੰਗਲਾ ਚਰਣ "੧ੳ ਅੰਕਾਰ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ" ਤੱਕ ਗੁਰੂ ਨਾਨਕ ਦੇਵ ਜੀ ਦਾ ਆਪਣੇ ਅਕਾਲ ਪੁਰਖ ਨੂੰ ਆਪਣਾ ਇਸ਼ਟ ਦੇਵ ਜਾਣ ਕੇ ਲਿਖਿਆ ਹੈ। ਇਹੁ ਹਰੇਕ ਵਿਦਵਾਨਾਂ ਦਾ ਕਾਇਦਾ ਹੈ ਕਿ ਗਰੰਥ ਦੀ ਰਚਨਾ ਆਰੰਭ ਕਰਨ ਤੋਂ ਪਹਿਲਾਂ ਆਪਣੇ ਇਸ਼ਟ ਦੇਵ ਲਈ ਮੰਗਲਾ ਚਰਣ ਲਿਖਦਾ ਹੈ। ਤਾਂ ਕੇ 'ਗਰੰਥ' ਵਿਘਨਤਾ ਰਹਿਤ ਸੰਪੂਰਣ ਹੋਵੇ। ਇਸ ਕਾਰਣ ਕਰਕੇ ਅਸੀਂ "੧ੳਅੰਕਾਰ ਤੋਂ ਨਾਨਕ ਹੋਸੀ ਭੀ ਸਚੁ" ਤੱਕ ਮੰਗਲਾ ਚਰਣ ਸੰਨ੍ਹਾਂਗੇ। ਅਗੋਂ ਭੀ ਸਾਰੇ ਗੁਰੂਆਂ ਨੇ ਅਕਾਲ ਪੁਰਖ ਮੰਗਲ ਸੰਖੇਪ ਕਰਕੇ ਲਿਖਿਆ ਹੈ। ਜਿਸ ਦਾ ਭਾਵ ਇਹੁ ਹੈ ਕਿ ਮੇਰੀ ਸਾਰੀ ਰਚਨਾ ਗੁਰੂ ਦੀ ਕਿਰਪਾ ਨਾਲ ਸਹੀ ਹੁੰਦੀ ਹੈ। ਸਾਡੇ ਲਈ ਏਥੇ ਇਹ ਵੀ ਸੂਚਨਾ ਹੈ ਕਿ ਰਚਨ ਕਾਲ ਤੋਂ ਪਹਿਲਾਂ "ਗੁਰ-ਪ੍ਰਸ-ਆਦਿ" ਫਿਰ ਰਚਨਾ ਦਾ ਅਰੰਭ ਕਰ ਗੁਰਬਾਣੀ ਦਾ ਸਿਧਾਂਤ ਹੈ :—"ਗੁਰ ਕੀ ਬਾਣੀ ਗੁਰ ਤੇ ਜਾਤੀ" ਆਦਿ ਨਾਲੇ ਮੂਲ ਮੰਤ੍ਰ ਦੀ ਲਿਖਿਤ, ਕੁਝ ਪਾਉੜੀਆਂ ਜਪੁਜੀ ਦੀਆਂ ਤੋਂ ਬਾਹਰ ਹੈ। ਲੇਖੇ ਵਿਚ ਨਹੀਂ। ਭਾਈ ਗੁਰਦਾਸ, ਜੀ ਨੇ ਵੀ ੩੮ ਤਾਲਵੀ ਵਾਰ ਦੇ ਅਰੰਭ ਵਿਚ ਜਪਜੀ ਦੀ ਪਹਿਲੀ ਮੰਗਲਾ ਚਰਣ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ ਜੋ ਨਾਨਕ ਹੋਸੀ ਭੀ ਸਚੁ ਤਾਈਂ ਹੈ :—

ਉਦਾਹਰਣ:—ਏਕੰਕਾਰ ਏਕਾਂਗ ਲਿਖਿ ਊੜਾ ਓਅੰਕਾਰ ਲਿਖਾਇਆ ॥
ਸਤਿ ਨਾਮ ਕਰਤਾ ਪੁਰਖ ਨਿਰਭਉ ਹੋਇ ਨਿਰਵੈਰੁ ਸਦਾਇਆ ॥
ਅਕਾਲ ਮੂਰਤਿ ਪ੍ਰਤੱਖ ਹੋਇ ਨਾਉ ਅਜੂਨੀ ਸੈ ਭੂੰ ਭਾਇਆ ॥
ਗੁਰ ਪ੍ਰਸਾਦਿ ਸੁ ਆਦਿ ਸਚੁ ਜੁਗਹੁ ਜੁਗੰਤਰ ਹੋਂਦਾ ਆਇਆ ॥
ਹੈ ਭੀ ਹੋਸੀ ਸਚੁ ਨਾਉਂ ਸਚ ਦਰਸ਼ਣ ਸਤਗੁਰੂ ਦਿਖਾਇਆ ॥
ਸ਼ਬਦ ਸੁਰਤਿ ਲਿਵ ਲੀਣ ਹੋਇ ਗੁਰ ਚੇਲਾ ਪੂਰਾ ਪਰਚਾਇਆ ॥
ਗੁਰ ਚੇਲਾ ਰਹਿਰਾਸ ਕਰਿ ਵਾਹ ਇਕੀਹ ਚੜਾਓ ਚੜਾਇਆ ॥
ਗੁਰਮੁਖ ਸੁਖ ਫਲ ਅਲਖ ਲਿਖਾਇਆ "੧੫" ਇਤਿ ॥

—o—

# ''ਮਹਲਾ'' ਦਾ ਅਸਲੀ ਸਰੂਪ ਕੀ ਹੈ ?

ਇਸ ਤੇ ਕੁਝ ਵਿਚਾਰ ਕਰਨ ਦੀ ਲੋੜ ਪ੍ਰਤੀਤ ਹੁੰਦੀ ਹੈ, ਕਿਉਂਕਿ ਇਸਦਾ ਸਹੀ ਉਚਾਰਣ ਹਾਲੇ ਤਾਈਂ ਬਹੁਤੇ ਵਿਦਵਾਨਾਂ ਦੀ ਵਿਚਾਰ-ਅਧੀਨ ਹੀ ਪਿਆ ਹੈ ।

(੧) ਮਹਾਨ ਕੋਸ਼ ਦੇ ਕਰਤਾ ਨੇ ਪੰ: ੯੩੪ ਤੇ ਇਸ ਪ੍ਰਕਾਰ ਬਿਆਨਿਆ ਹੈ ਕਿ ''ਮਹਲਾ'' ਸ਼ਬਦ ਗੁਰਬਾਣੀ ਵਿਖੇ ਗੁਰੂਆਂ ਨੇ ਆਪਣੇ ਆਪ ਲਈ ਵਰਤਿਆ ਹੈ, ਅਤੇ ''ਮਹਲਾ'' ਦੇ ਅੰਤ ਵਿਚ ਜੋ ਅੰਗ ਹੋਵੇ ਉਸ ਤੇ ਗੁਰੂ ਸਾਹਿਬ ਦਾ ਨਾਮ ਜਾਨਣਾ ਚਾਹੀਏ ਜਿਵੇਂ ''ਮਹਲਾ'' ੧ ਪਹਿਲਾ—ਗੁਰੂ ਨਾਨਕ ਦੇਵ ਜੀ । ''ਮਹਲਾ'' ੯ਵਾਂ ਗੁਰੂ ਤੇਗ ਬਹਾਦਰ ਸਾਹਿਬ ਆਦਿ ।

(੨) ''ਮਹਲਾ'' ਮਹਲਹ ਸੰਗਯਾ, ਜਿਸ ਥਾਂ ਨੂੰ ਫਤੇਹ ਕਰਕੇ ਜਾ ਉਤਰੀਏ ਹਲੂਲ ਦੀ ਥਾਂ ਅਥਵਾ ਢੇਰਣ ਦਾ ਅਸਥਾਨ । ਅਤੇ ਇਹਨਾਂ ਨੇ ''ਮਹਲਾ'' ਸ਼ਬਦ ਨੂੰ ਅਰਬੀ ਭਾਸ਼ਾ ਦਾ ਹੀ ਸੰਕੇਤ ਦਿੱਤਾ ਹੈ ਤੇ ਪੁਰਖ ਰੂਪ ਹੀ ਕਲਪਿਆ ਹੈ । ਆਦਿ ॥

(੩) ਪੰ: ਤਾਰਾ ਸਿੰਘ ''ਨਰੋਤਮ'' ਨੇ ਗੁਰਮਤ ਨਿਰਣੈ ਸਾਗਰ ਉਰਮੀ ੨੩ ਅਤੇ ਗੁਰੂ ਗ੍ਰਿਰਥ ਕੋਸ਼ ਦੇ ਪੰਨਾ ੫੧੩ ਤੇ ''ਮਹਲਾ'' ਦਾ ਅਰਥ ''ਮਹਿਲਾ'' ਇਸਤ੍ਰੀ ਕੀਤਾ ਹੈ ਤੇ ਇਸਨੂੰ ਸੰਸਕ੍ਰਿਤ ਭਾਸ਼ਾ ਦਾ ਅੰਗ ਮੰਨਿਆ ਹੈ । ''ਏਕਾ ਪੁਰਖ ਸਬਾਈ ਨਾਰ'' ਅਨੁਸਾਰ, ਅਕਾਲ ਪੁਰਖ ਭਰਤਾ ਤੇ ਗੁਰੂਆਂ ਨੇ ਆਪਣੇ ਆਪ ਨੂੰ ਇਸਤਰੀ ਮੰਨ ਕੇ ਬਾਣੀ ਦਾ ਉਚਾਰਣ ਕੀਤਾ ਹੈ । ਇਹਨਾਂ ਨੇ ''ਮਹੱਲਾ'' ਨੂੰ ਸੰਸਕ੍ਰਿਤ ਦਾ ਅੰਗ ਮੰਨਿਆ ਹੈ ।

(੪) ਪ੍ਰੋ: ਸਾਹਿਬ ਸਿੰਘ ਜੀ ਨੇ ਗੁਰੂ ਗਰੰਥ ਦੀਆਂ ਦਸ ਪੋਥੀਆਂ (ਟੀਕੇ ਵਾਲੀਆਂ) ਦੇ ਪੰਨਾ ੨੦ ਤੋਂ ੨੭ ਤੱਕ ''ਮਹਲਾ'' ਦੀ ਵਿਆਖਿਆ ਕੀਤੀ ਹੈ ਕਿ ''ਮਹਲਾ'' ੧ ਪਹਿਲਾ ਗੁਰੂ ਨਾਨਕ ਦਾ ''ਸਰੀਰ''। ''ਮਹਲਾ'' ੨ ਦੂਜਾ ਗੁਰੂ ਅੰਗਦ ਜੀ ਦਾ ''ਸਰੀਰ'' । ਇਸੀ ਰੀਤ ਨਾਲ ਸਾਰੇ ਗੁਰੂ ਮੰਨੇ ਹਨ । ਪਰ ਇਹਨਾਂ ਇਹ ਨਹੀਂ ਦੱਸਿਆ ਕਿ ''ਮਹਲਾ'' ਅਰਬੀ ਯਾ ਸੰਸਕ੍ਰਿਤ ਦਾ ਸ਼ਬਦ ਹੈ ਅਤੇ ਸ੍ਰੀਮਾਨ ਜੀ ਨੇ ''ਮਹਲਾ'' ਨੂੰ ਅੱਧਕ ( ˘ ) ਰਹਿਤ ਉਚਾਰਣ ਲਈ ਹੇਠ ਲਿਖੇ ਉਦਾਹਰਣ ਦਿਤੇ ਹਨ—

(੧) ਫਰੀਦਾ ਮਹਲ ਨਿਸੱਖਣ ਰਹਿ ਗਏ
(੨) ਮਹਲਾ ਅੰਦਰ ਹੋਂਦੀਆਂ
(੩) ਕਹਾਂ ਸੁ ਘਰ ਦਰ ਮੰਡਪ ਮਹਲਾ
(੪) ਮਹਲ ਕੁਚੱਜੀ ਮੜ ਵੜੀ
(੫) ਮਹਲਾ ਮੰਝ ਨਿਵਾਸ
(੬) ਮਹਲੀ ਮਹਲਿ ਬੁਲਾਈਏ
(੭) ਮਹਰਮੁ ਮਹਲਿ ਨ ਕੋ ਅਟਕਾਵੈ
(੮) ਗਹਲਾ ਰੂਹ ਨ ਜਾਣਈ ਆਦਿ ।

ਉਪ੍ਰੋਕਤਿ ਉਦਾਹਰਣਾਂ ਦੀ ਅਰਥ ਵਿਵੱਸਥਾ ਦੇਖੀ ਜਾਵੇ ਤਾਂ "ਮਹਲਾ" ਨਾਲ ਨਹੀਂ ਢੁੱਕਦੀ, ਐਵੇਂ ਹੀ ਪਾਠਕਾਂ ਦੀ ਰੁੱਚੀ ਨੂੰ ਲਾਂਭੇ ਪ੍ਰੇਰਿਆ ਹੈ ਕਵੀ ਵ੍ਰਿੰਦ ਨੇ ਲਿਖਿਆ ਹੈ —

**ਸਮੇ ਸਮਝਕੇ ਕੀਜੀਏ ਕਾਮ ਵਹੈ ਅਭਿਰਾਮ ।**
**ਸੈਂਧਵ ਮਾਂਗਿਯੋ ਜੀਂਮਤੇ ਘੋਰਾ ਕੋ ਕਹਿ ਕਾਮ ।**

ਭਾਵ—ਪ੍ਰਸ਼ਾਦ ਛਕਣ ਵੇਲੇ ਮੰਗਿਆ ਤਾਂ ਲੂਣ ਸੀ ਪਰ ਲਿਆ ਕੇ ਖੜਾ ਕਰ ਦਿਤਾ ਘੋੜਾ ਕਿਉਂਕਿ ਸੈਂਧਵ ਨਾਮ ਲੂਣ ਅਰ ਘੋੜੇ ਦਾ ਹੈ ।

(੫) ਸ੍ਰੀ ਆਦਿ ਗਰੰਥ ਜੀ ਵਿਖੇ ਕਿਤੇ ਵੀ ਅੱਧਕ ( ੱ ) ਨਹੀਂ ਵਰਤਿਆ ਗਿਆ । ਗੁਰ-ਬਾਣੀ ਵਿਖੇ ਕਈ ਐਸੇ ਸ਼ਬਦ ਹਨ, ਜਿਨ੍ਹਾਂ ਦਾ ਉਚਾਰਣ ਕਰਣ ਤੇ ਅੱਧਕ ( ੱ ) ਸੋਖੇ ਹੀ ਲੱਗ ਜਾਂਦਾ ਹੈ ਜੈਸੇ :—

ਨੱਕ, ਅੱਖ, ਰੱਜੀਆਂ ਖੱਲਾਂ ਤਿੱਤੁ ਵਿੱਚ ਸੱਚੀ, ਅਤੇ ਪਉਣ ਗੁਰੂ ਸਲੋਕ ਵਿਖੇ,ਮਹੱਤ,ਜੱਗਤ ਮਸੱਕਤ ਮੁੱਖ, ਛੁੱਟੀ ਆਦਿ ਹੋਰ ਵੀ ਅਨੇਕਾਂ ਐਸੇ ਸ਼ਬਦ ਹੈਨ, ਤਾਂ ਤੇ ਅੱਧਕ ਰਹਿਤ ਵਜਣ ਦੀ ਲੋੜ ਨਹੀਂ । "ਮਹਲਾ" ਸ਼ਬਦ ਅੱਧਕ ਲਾ ਕੇ ਹੀ ਪੜ੍ਹਿਆ ਜਾ ਸਕਦਾ ਹੈ ਕਿਉਂਕਿ ਏਹ ਅਰਬੀ ਲਿੱਪੀ ਦਾ ਚਿੰਨ੍ਹ ਹੈ ।

ਸ: ਸ਼ਮਸ਼ੇਰ ਸਿੰਘ ਜੀ "ਅਸ਼ੋਕ" ਨੇ ਸਿੱਖ ਰੈਫਰੈਂਸ ਲਾਇਬ੍ਰੇਰੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚੋਂ ਆਪਣੇ ਲੇਖ ਵਿਚ "ਮਹਲਾ" ਦਾ ਤਰਜਮਾਂ ਕਰਦਿਆਂ ਇਸ ਦਾ ਸਬੂਤ ਦਿਤਾ ਹੈ ਕਿ "ਮਹਲਾ" ਸੰਸਕ੍ਰਿਤ ਦਾ ਸ਼ਬਦ ਨਹੀਂ ਅਤੇ ਨਾ ਹੀ "ਮਹਲਾ" ਇਸਤਰੀ ਲਿੰਗ ਹੈ, ਇਨ੍ਹਾਂ ਦੇ ਲੇਖ ਤੋਂ ਇਹ ਸਿੱਧ ਹੋਇਆ ਕਿ "ਮਹਲਾ" ਅਰਬੀ ਦਾ ਸ਼ਬਦ ਅਤੇ ਪੁਲਿੰਗ ਹੈ ਇਸਤਰੀ ਲਿੰਗ ਨਹੀਂ ਗੁਰੂ ਨਾਨਕ ਦੀ ਜੋਤਿ ਨੇ ਗੁਰੂ ਅੰਗਦ ਵਿਚ ਪ੍ਰਵੇਸ਼ ਕੀਤਾ, ਅਤੇ ਅੰਗਦ ਨੇ ਗੁਰੂ ਅਮਰ ਦਾਸ, ਆਦਿ ਸਾਰੇ ਗੁਰੂਆਂ ਵਿਚ, ਇਹੁ ਰੁਤਬਾ ਮੰਨਿਆ ਹੈ ਅਤੇ "ਮਹਲਾ" ਦਾ ਭਾਵ "ਜੋਤਿ" ਹੈ ।

(੬) ਇਨ੍ਹਾਂ ਨੇ ਦਬਸਤਾਨੇ ਮਜਾਹਬ, ਕਰਤਾ ਮੋਹਸਨ ਫਾਨੀ ਅਤੇ ਡਾ: ਟਰੰਪ ਆਦਿ ਹੋਰ ਵੀ ਕਈ ਵਿਦਵਾਨਾਂ ਦੇ ਲੇਖਾਂ ਦਾ ਹਵਾਲਾ ਦੇ ਕੇ ਸਿੱਧ ਕਰ ਦਿਤਾ ਹੈ ਕਿ "ਮਹਲਾ" ਪੁਰਖ ਹੈ ਇਸਤਰੀ ਨਹੀਂ ।

(੭) ਭਾਈ ਗੁਰਦਾਸ ਜੀ ਦੇ ਹਵਾਲੇ ਤੋਂ ਵੀ ਸਿੱਧ ਹੁੰਦਾ ਹੈ, ਜੈਸੇ—

ਪੁੱਛਣ ਸਿੱਖ ਅਰਦਾਸ ਕਰ ?

ਛਇ "ਮਹਲਾ" ਤਕ ਦਰਸ ਨਿਹਾਰੀ।

ਭਾਵ ਸੰਗਤ ਨੇ ਪੁੱਛਿਆ ਕਿ ਅਸੀਂ ਛੇਇ ਪੁਰਖ ਗੁਰੂਆਂ ਤਾਈਂ ਦਰਸ਼ਣ ਕੀਤਾ ਹੈ, ਆਦਿ।

(੮) ਦਸਮ ਗਰੰਥ ਦੇ ਪੰਨਾ ੪੮ ਬਚਿੱਤਰ ਨਾਟਕ ਵਿਖੇ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ ਕਿ।

**ਅਮਰਦਾਸ ਪੁਨਿ ਨਾਮ ਕਹਾਯੋ ॥**
**ਜਨ ਦੀਪਕ ਤੇ ਦੀਪ ਜਗਾਯੋ ॥**

ਭਾਵੇਂ ਦੀਪਕ ਵੀ ਪੁਰਖ ਲਿੰਗ ਹੈ, ਇਸ ਪੁਰਖ ਦੀਵੇ ਤੋਂ ਵੀ ਅਗੋਂ ਦੀਪਕ ਰੂਪ ਸਾਰੇ ਗੁਰੂ ਜਗੇ। ਭਾਵ ਗੁਰੂ ਨਾਨਕ ਦੇਵ (ਦੀਵੇ) ਤੋਂ ਦੀਵਾ ਵੀ ਪੁਰਖ ਰੂਪ ਜਗਿਆ ਅਤੇ ਗੁਰਮਤ ਦਾ ਚਾਨਣ ਕੀਤਾ।

## ਅਕਾਲ ਪੁਰਖ ਗੁਰੂ ਨਾਨਕ ਦੇਵ

(੯) ਦੇਖੋ ਗੁਰੂ ਗਰੰਥ ਜੀ ਵਿਖੇ ਸਵੈਯੇ ਮ: ੫ ਕੇ

ਜੈਸੇ—**ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਯਉ ॥**
**ਤਾ ਤੇ ਅੰਗਦ ਭਯਉ ਤੱਤ ਸਿਉਂ ਤਤੁ ਮਿਲਾਯਉ ॥**
**ਅੰਗਦ ਕਿਰਪਾ ਧਾਰਿ ਅਮਰੁ ਸਤਿਗੁਰ ਥਿਰ ਕੀਅਉ ॥**
**ਅਮਰ ਦਾਸ ਅਮਰਤ ਛਤਰ ਗੁਰ ਰਾਮਹਿ ਦੀਅਉ ॥**
**ਗੁਰੂ ਰਾਮਦਾਸ ਦਰਸਨ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥**
**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜਣ ਪਿਖਹੁ ਨਯਣ ॥**

[ਛਪੈ (ਛੇ ਪੈਰ ਵਾਲਾ) ਛੰਦ]

ਭਾਵ—ਅਕਾਲ ਪੁਰਖ ਨੇ ਆਪਣੀ ਜੋਤਿ ਦਾ ਪ੍ਰਵੇਸ਼ ਗੁਰੂ ਨਾਨਕ ਵਿਚ ਕੀਤਾ ਅਤੇ ਜਗਤ ਵਿਚ ਗੁਰੂ ਨਾਨਕ ਕਹਾਇਆ। ਗੁਰੂ ਨਾਨਕ ਦੀ ਜੋਤਿ ਨੇ ਗੁਰੂ ਅੰਗਦ ਨੂੰ ਆਪਣਾ "ਪ੍ਰਕਾਸ਼" ਦੇ ਕੇ ਦੂਜਾ ਗੁਰੂ ਨਾਨਕ "ਅੰਗਦ" ਹੋਇਆ। ਗੁਰੂ ਅੰਗਦ ਤੋਂ "ਪ੍ਰਕਾਸ਼" ਲੈ ਕੇ ਗੁਰੂ ਅਮਰ ਦਾਸ ਤੀਜਾ ਗੁਰੂ ਹੋਇਆ। ਗੁਰੂ ਅਮਰ ਜੀ ਦੇ ਪ੍ਰਕਾਸ਼ ਤੋਂ ਗੁਰੂ ਰਾਮ ਦਾਸ ਜੀ ਆਦਿ ਸਾਰੇ ਗੁਰੂ ਪ੍ਰਕਾਸ਼ ਸਰੂਪ ਹੋਏ ਭਾਵ ਦੀਪਕ ਤੋਂ ਦੀਵੇ ਜਗੇ ਅਤੇ ਸਾਰੇ ਗੁਰੂ, ਗੁਰੂ ਨਾਨਕ ਦੇਵ ਜੀ ਦਾ ਹੀ ਸਰੂਪ ਸਨ। ਗੁਰਬਾਣੀ ਦੇ ਪਾਠ ਤੋਂ ਵੀ ਸਿੱਧ ਹੈ ਕਿ ਬਾਣੀ ਦਾ ਉਚਾਰਣ ਗੁਰੂ ਨਾਨਕ ਜੀ ਦਾ ਹੀ ਹੈ 'ਔਰ ਸ਼ਬਦ ਦੇ ਅੰਤ ਵਿਚ ਗੁਰੂ ਨਾਨਕ ਦਾ ਨਾਮ ਹੈ' ਦਸਮੇਸ਼ ਜੀ ਨੇ ਲਿਖਿਆ ਹੈ—

"ਭਿੰਨ ਭਿੰਨ ਸਭਹੂ ਕਰ ਜਾਨਾਂ ਏਕ ਰੂਪ ਕਿਨਹੂ ਪਹਿਚਾਨਾ
ਜਿਨਿ ਜਾਨਾ ਤਿਨ ਹੀ ਸਿੱਧ ਪਾਈ ; ਬਿਨ ਸਮਝੇ ਸਿੱਧ-ਹਾਥ ਨ ਆਈ ॥"

ਦੀਵੇ ਤੋਂ ਜੋ ਲਾਟ ਪ੍ਰਗਟ ਹੁੰਦੀ ਹੈ। ਇਸਦਾ ਨਾਮ "ਜੋਤਿ" ਹੈ ਅਤੇ ਜੋਤਿ ਜਗਣ ਤੋਂ

ਜੋ ਅੰਧੇਰੇ ਨੂੰ ਚਾਨਣ ਦਿੰਦਾ ਹੈ, ਉਸਦਾ ਨਾਮ "ਪ੍ਰਕਾਸ਼ ਹੈ" ਗੁਰੂ ਨਾਨਕ ਦੇਵ ਜੀ ਵਿਚ ਅਕਾਲ ਪੁਰਖ ਦੀ ਜੋਤਿ ਜਗੀ। ਇਸ ਤੋਂ ਗੁਰੂ ਨਾਨਕ ਦੇਵ ਜੀ ਜੋਤਿ ਸਰੂਪ ਹੋਏ, ਇਸ ਜੋਤੀ ਦਾ "ਪ੍ਰਕਾਸ਼" ਸਾਰੇ ਗੁਰੂਆਂ ਵਿਚ ਪ੍ਰਵੇਸ਼ ਹੋਇਆ। ਇਸ ਲਈ ਦਸੇ ਗੁਰੂ, ਗੁਰੂ ਨਾਨਕ ਹੀ ਮੰਨੇ ਗਏ ਜੈਸੇ —

**ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਇਕੋ "ਪ੍ਰਕਾਸ" ਸਰੂਪ ਹੈਨ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੇ ਸਮਾਏ ॥**

ਪ੍ਰੋ: ਸਾਹਿਬ ਸਿੰਘ ਜੀ ਨੇ "ਮਹਲਾ" ਦਾ ਭਾਵ ਗੁਰੂ ਸਾਹਿਬ ਦਾ ਸਰੀਰ ਕਲਪਿਆ ਹੈ। ਸਹੀ ਨਹੀਂ ਹੈ, ਕਿਉਂਕਿ ਸਰੀਰ ਸਥੂਲ ਰੂਪ ਹੈ ਇਹ ਇਕ ਦੂਜੇ ਵਿਚ ਪ੍ਰਵੇਸ਼ ਨਹੀਂ ਕਰ ਸਕਦਾ ਅਤੇ ਸਰੀਰ ਸਦਾ ਥਿਰ ਰਹਿਣ ਵਾਲਾ ਨਹੀਂ। ਬਿਨਸਨ ਹਾਰ ਹੈ।

"ਮਹਲਾ" ਨਾ ਮਹਿਲਾ ਇਸਤਰੀ ਹੈ। "ਮਹਲਾ" ਨਾ ਜੋਤਿ ਹੈ। "ਮਹਲਾ" ਤੋਂ ਭਾਵ "ਪ੍ਰਕਾਸ਼" ਹੈ ਜੋ ਪੁਰਖ ਰੂਪ ਹੈ ਕਿਉਂ ਸਾਰੇ ਗੁਰੂ "ਪੁਰਖੁ" ਹੋਏ ਹਨ । ਭਾਵੇਂ ਜੋਤੀ ਤੋਂ "ਪ੍ਰਕਾਸ਼" ਦੀ ਉਤਪਤੀ ਹੁੰਦੀ ਹੈ ਪਰ ਅਕਾਲ ਪੁਰਖ ਦੀ ਜੋਤਿ ਤੋਂ ਗੁਰੂ ਨਾਨਕ ਨੂੰ ਪ੍ਰਕਾਸ਼ ਮਿਲਿਆ ਏਹੁ "ਪ੍ਰਕਾਸ਼" ਸਾਰੇ ਗੁਰੂਆਂ ਦਾ ਉਜਾਲਾ ਬਣਿਆ।

ਬਹੁਤੇ ਵਿਦਵਾਨਾ ਦੀਆਂ ਵਿਚਾਰ (ਗੋਸ਼ਟੀਆਂ) ਤੋਂ ਗੁੰਝਲ ਭਰੀਆਂ ਗੱਲਾਂ ਦਾ ਅਕਸਰ ਸਹੀ ਹੱਲ ਨਿਕਲ ਹੀ ਪੈਂਦਾ ਹੈ, ਇਸ "ਮਹਲਾ" ਸ਼ਬਦ ਦੀ ਗੁੰਝਲ ਨੂੰ, ਬਹੁਤੇ ਵਿਦਵਾਨਾਂ ਦੇ ਦਿਮਾਗ ਦੀ ਵਿਚਾਰ ਤੋਂ ਅੰਤ "ਹੱਲ" ਮਿਲ ਹੀ ਗਿਆ। ਇਸ ਵਿਚ ਸ: ਸ਼ਮਸ਼ੇਰ ਸਿੰਘ ਜੀ "ਅਸ਼ੋਕ" ਦੀ ਦਲੀਲ ਬੜੀ ਨਿੱਗਰ ਸਾਬਤ ਹੋਦੀ ਹੈ, ਬਾਕੀ ਜੋ ਥੋੜ੍ਹੀ ਕਸਰ ਬਾਕੀ ਸੀ ਉਹ ਗੁਰੂ ਨਾਨਕ ਦੀ ਕਿਰਪਾ ਨਾਲ ਪੂਰੀ ਹੋ ਗਈ ਹੈ।

"ਮਹਲਾ" (            ) ਸ਼ਬਦ ਦੀ ਇਸ ਰੀਤ ਤਰਤੀਬ ਦਿਤੀ ਗਈ ਹੈ :—

(੧) ਮਹਲਾ—ਪਹਲਾ ਗੁਰੂ ਨਾਨਕ ਦੇਵ (ਜੋਤਿ ਸਰੂਪ=ਪ੍ਰਕਾਸ਼ਵਾਨ)
(੨) ਮਹਲਾ—ਦੂਜਾ ਗੁਰੂ ਨਾਨਕ ਦਾ ਪ੍ਰਕਾਸ਼ ਸਰੂਪ (ਗੁਰੂ ਅੰਗਦ ਦੇਵ)
(੩) ਮਹਲਾ— ਤੀਜਾ ਗੁਰੂ ਨਾਨਕ ਦੇਵ ਦਾ ਪ੍ਰਕਾਸ਼ ਸਰੂਪ (ਗੁਰੂ ਅਮਰ ਦਾਸ)
(੪) ਮਹਲਾ—ਚੋਥਾ ਗੁਰੂ ਨਾਨਕ ਦੇਵ ਦਾ ਪ੍ਰਕਾਸ਼ ਸਰੂਪ (ਗੁਰੂ ਰਾਮ ਦਾਸ ਜੀ)
(੫) ਮਹਲਾ – ਪੰਜਵਾਂ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਸਰੂਪ (ਗੁਰੂ ਅਰਜਨ ਦੇਵ)
(੬) ਮਹਲਾ— ਨੌਵਾਂ, ਗੁਰੂ ਨਾਨਕ ਦੇਵ ਦਾ ਪ੍ਰਕਾਸ਼ ਸਰੂਪ (ਗੁਰੂ ਤੇਗ ਬਹਾਦਰ ਜੀ)

ਬਾਕੀ (੧) ਗੁਰੂ ਹਰਿਗੋਬਿੰਦ ਜੀ ਸਾਹਿਬ।
(੨) ਗੁਰੂ ਹਰਿ ਰਾਇ ਜੀ ਸਾਹਿਬ।
(੩) ਗੁਰੂ ਹਰਿ ਕ੍ਰਿਸ਼ਨ ਜੀ ਸਾਹਿਬ।
(੪) ਗੁਰੂ ਗੋਬਿੰਦ ਸਿੰਘ ਜੀ ਸਾਹਿਬ।

ਜਿਨ੍ਹਾਂ ਦੀ ਰਚਨਾ ਬਾਣੀ ਗੁਰੂ ਗਰੰਥ ਜੀ ਵਿਚ ਨਹੀਂ ਆਈ ਤਾਂ ਬੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਸਨ, ਇਸ ਲਈ ਦਸੇ ਗੁਰੂ ਗੁਰ ਨਾਨਕ ਪ੍ਰਕਾਸ਼ ਸਰੂਪ ਹੀ ਸਹੀ ਠਹਰਾਏ ਗਏ ।

ਭਾ: ਗੁ: ਜੀ ਨੇ ਵਾਰ ੩੮ ਪਉੜੀ ੨੦ ਨੂੰ ਇਸ ਰੀਤ ਅੰਕਤ ਕੀਤਾ ਹੈ :—

ਸਤਿਗੁਰ ਨਾਨਕ ਦੇਓ ਹੈ ਪਰਮੇਸ਼ਰ ਸੋਈ ॥
ਗੁਰੂ ਅੰਗਦ ਗੁਰ ਅੰਗਤੋਂ ਜੋਤੀ ਜੋਤਿ ਸਮੋਈ ॥
ਅਮਰਾ ਪਦ ਗੁਰ ਅੰਗਦਹੁ ਹੋਏ ਜਾਣ ਜਣੋਈ ॥
ਗੁਰ ਅੰਗਦਹੁ ਗੁਰੂ ਰਾਮ ਦਾਸ ਅੰਮ੍ਰਿਤ ਰਸ ਭੋਈ ॥
ਰਾਮ ਦਾਸਹੁ ਅਰਜਨੁ ਗੁਰੂ ਗੁਰ ਸ਼ਬਦ ਸਥੋਈ ॥
ਹਰਿ ਗੋਬਿੰਦ ਗੁਰੂ ਅਰਜਨਹੁ ਗੁਰ ਗੋਬਿੰਦ ਹੋਈ ॥
ਗੁਰਮੁਖ ਸੁਖ ਫਲ ਪਿਰਮ ਰਸ ਸਤਿਸੰਗ ਅਲੋਈ ॥
ਗੁਰੂ ਗੋਬਿੰਦਹੁ ਬਾਹਿਰਾ ਦੂਜਾ ਨਹਿ ਕੋਈ ॥

ਹੋ ਸਕਦੈ ਕਿ ਕੁਝ ਵਿਦਵਾਨ ਉਪ੍ਰੋਕਤ ਦੀਲਲਾਂ ਨਾਲ ਵੀ ਸਹਿਮਤ ਨਾ ਹੋਣ, ਪਰ ਦਿਤੇ ਗਏ ਉਦਾਹਰਣ ਅਤੇ ਗੁਰਮਤ ਕਸਵਟੀ ਨੂੰ ਰੱਦ ਕਰਨਾ ਆਯੋਗ ਹੋਵੇਗਾ; ਕਿਉਂਕਿ ਸਰੀਰ ਦਾ ਇਕ ਤੋਂ ਦੂਸਰੇ ਵਿਚ ਪ੍ਰਵੇਸ਼ ਅਸੰਭਵ ਹੈ। ਦੀਵੇ ਨਾਲ ਦੀਵਾ ਜਲਾਈਏ ਤਾਂ ਪਹਿਲੇ ਦੀਵੇ ਦੀ ਲਾਟ (ਜੋਤਿ) ਕਾਇਮ ਰਹਿੰਦੀ ਹੈ ਭਾਵੇਂ ਉਸ ਤੋਂ ਅਨੇਕ ਦੀਪਕ ਜਲਾ ਲਏ ਜਾਣ। ਏਥੇ ਅਕਾਲ ਪੁਰਖੁ ਜੋਤਿ ਰੂਪ ਹੋ ਗੁਰੂ ਨਾਨਕ ਵਿਚ ਸਮਾਇਆ ਹੋਇਆ ਸੀ। ਇਸ ਕਾਰਣ ਏਹ ਅਗੰਮੀ ਜੋਤਿ ਤਾਂ ਕਦੇ ਬੁਝ ਸਕਦੀ ਹੀ ਨਹੀਂ ਇਸ ਵਿਚ ਇਕ ਤੋਂ ਦੂਜੇ ਵਿਚ ਪ੍ਰਵੇਸ਼ ਕਰਨ ਦਾ ਬਲ ਸੀ, ਅਤੇ ਸਦਾ ਰਹਿ ਸਕਦਾ ਹੈ। ਭਾਵੇਂ ਇਸ ਤੋਂ ਅਨੇਕਾਂ ਹੋਰ ਦੀਪਕ ਜਗਾ ਲਏ ਜਾਣ।

"ਗੁਰਬਾਣੀ ਇਸ ਜਗ ਮਹਿ ਚਾਨਣ
ਕਰਮ ਵਸ਼ੇ ਮਨ ਆਏ ।"

ਗੁਰ ਨਾਨਕ ਦੀ ਰਚੀ ਬਾਣੀ ਸਾਨੂੰ ਹਮੇਸ਼ਾਂ ਚਾਨਣ ਮੀਨਾਰ ਹੋ ਆਪਣੀ ਜੋਤੀ ਦਾ ਪ੍ਰਕਾਸ਼ ਦੇਂਦੀ ਰਹੇਗੀ, ਗੁਰ ਨਾਨਕ ਬ੍ਰਹਮਗਿਯਾਨੀ ਆਪ ਪ੍ਰਮੇਸ਼ਰ ਸਨ। ਭਾਵੇਂ ਕੁਦਰਤੀ ਕਨੂੰਨ ਅਨੁ-ਸਾਰ, ਦੇਹਾਂ (ਸਰੀਰ) ਸਾਥੋਂ ਓਹਲੇ ਜਾਪਦੇ ਹਨ, ਪਰ ਉਹਨਾਂ ਦੁਆਰਾ ਬਖਸ਼ਿਆ ਆਤਮਕ ਗਿਆਨ ਸਾਨੂੰ ਰਹਿੰਦੀ ਦੁਨੀਆਂ ਤਕ ਪ੍ਰਕਾਸ਼ ਦੇਂਦਾ ਰਵੇਹਗਾ।

**ਸੋ ਦਰੁ ਰਾਗੁ ਆਸਾ ਮਹਲਾ ੧**

ੴ ਸਤਿਗੁਰ ਪ੍ਰਸਾਦਿ ॥ ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥

**ਭਾਵ**—ਇਸ ਸ਼ਬਦ ਵਿਚ ਗੁਰੂ ਜੀ ਨੇ ਅਕਾਲ ਪੁਰਖ ਸਬੰਧੀ ਉਪਮਾ ਦੇ ਸ਼ਬਦ ਲਿਖੇ ਹਨ ਕਿ ਹੇ ਅਕਾਲ ਪੁਰਖ ! ਜਿਸ ਹਿਰਦੇ ਘਰ ਵਿਚ ਤੂੰ ਬੈਠਦਾ ਹੈ ਉਹ ਕਿਹੋ ਜਿਹਾ ਘਰ ਹੈ ਅਤੇ ਉਸ ਦਾ ਕਿਹੋ ਜਿਹਾ ਦਰਵਾਜ਼ਾ ਹੈ ! ਜਿਥੋਂ ਤੂੰ ਲੰਘ ਕੇ ਇਸ ਪਰਮਾਰਥ ਰੂਪੀ ਘਰ ਨੂੰ

ਸਜਾ ਰਿਹਾ ਹੈਂ, ਤੇਰੇ ਇਸ ਅਲੌਕਿਕ ਪ੍ਰਕਾਸ਼ ਨੂੰ ਪਾਵਣ ਲਈ, ਗਾਵਣ ਵਾਲੇ, ਵਜਾਵਣ ਵਾਲ ਅਗਨਿ ਦੇਵ, ਪਵਣ, ਪਾਣੀ ਵਰਣੁ ਦੇਵ ਸਾਰੇ ਚਿੱਤ੍ਰ ਗੁਪਤ, ਧਰਮ ਰਾਜ, ਇੰਦ੍ਰ, ਬ੍ਰਹਿਮ, ਬਿਸ਼ਨ ਸ਼ਿਵ ਜਿਹੜੇ ਤੇਰੇ ਦੁਆਰੇ ਸਦਾ ਹੀ ਡੰਡਉਤਾਂ ਕਰਦੇ ਝੁਕੇ ਰਹਿੰਦੇ ਹਨ, ਅਤੇ ਸਮਾਧੀਆਂ ਲੌਣ ਵਾਲੇ ਸਿੱਧ-ਜਤੀ, ਹੱਠੀ, ਜੋਗੀ, ਪੰਡਿਤ ਆਦਿ ਥੱਕ ਗਏ ਹਨ। ਹੋਰ ਯੋਧੇ ਮਹਾਂਬਲੀ ਅਤੇ ਚਾਰੇ ਖਾਣੀ ਅੰਡਜ਼, ਜੇਰਜ, ਉਤਭੁਜ, ਸੇਤਜ ਭਾਵ ਕੀ ਅਖੰਡ ਸ੍ਰਿਸ਼ਟੀ ਦੀ ਉਤਪਤਿ ਤੈਨੂੰ ਗਾ ਰਹੀ ਹੈ, ਪਰ ਤੇਰਾ ਬੇਅੰਤ ਦਾ ਅੰਤ ਕੋਈ ਨਹੀਂ ਪਾ ਸਕਿਆ।

ਅਤਿ ਊਚਾ ਤਾਕਾ ਦਰਬਾਰਾ ਅੰਤ ਨਹੀਂ ਕੁਛ ਪਾਰਾਵਾਰਾ ॥

ਅਤੇ

ਊਚ ਅਪਾਰ ਬੇਅੰਤ ਸੁਆਮੀ ਕਉਣ ਜਾਣੈ ਗੁਣ ਤੇਰੇ ॥

ਆਦਿ ਭੱਟਾਂ ਨੇ ਕਿਹਾ ਹੈ:

ਅੰਤ ਨ ਪਾਵਤ ਦੇਵ ਸਭੇ ਮੁਨਿ।<br>
ਇੰਦਰ ਮਹਾਂ ਸ਼ਿਵ ਜੋਗ ਕਰੀ।<br>
ਫੁਨਿ ਬੇਦ ਬਿਰੰਚ ਬਿਚਾਰ ਗਹਿਓ ਹਰਿ ਜਾਪ ਨ ਛੋਡ ਏਕ ਘਰੀ ॥

ਆਦਿ

ਸੁਵਯੇ ਸ੍ਰੀ ਮੁਖਵਾਕ ਮਃ ੫

ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ।<br>
ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ।<br>
ਬਾਪਤ ਦੇਖੀਐ ਜਗਤਿ ਜਾਨੈ ਕਉ ਨ ਤੇਰੀ ਗਤਿ।<br>
ਸਰਬ ਕੀ ਰਛਾ ਕਰੈ ਆਪੇ ਹਰਿ ਪਤਿ ॥<br>
ਅਬਿਨਾਸੀ ਅਬਿਗਤ ਆਪੇ ਆਪ ਉਤਪਤਿ ॥<br>
ਏਕੈ ਤੂਹੀ ਏਕੈ ਆਨ ਨਾਹੀ ਤੁਮ ਭਤਿ ॥<br>
ਹਰਿ ਅੰਤ ਨਾਹੀ ਪਾਰਾਵਾਰ ਕਉਨ ਹੈ ਕਰੈ ਬੀਚਾਰ ॥<br>
ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥<br>
ਜਨ ਨਾਨਕ ਭਗਤੁ ਦਰਿ ਤੁਲਿ ਬ੍ਰਹਮ ਸਮਸਰ ਏਕ ਜੀਹ ਕਿਆ ਬਖਾਨੈ।<br>
ਹਾਂ ਕਿ ਬਲਿ ਬਲਿ ਸਦ ਬਲਿਹਾਰ ॥ ੧ ॥

ੴ ਸਤਿਗੁਰ ਪ੍ਰਸਾਦਿ ॥

ਸੋ ਪੁਰਖ ਨਰੰਜਨੁ ਹਰਿ ਪੁਰਖ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥<br>
ਸਭਿ ਧਿਆਵਹਿ ਸਭਿ ਧਿਆਵਹਿ ਤੁਧ ਜੀ ਹਰਿ ਸਚੇ ਸ਼ਿਰਜਣਹਾਰਾ ॥

ਰਾਗ ਆਸਾ ਮਹਲਾ ੧ ਸੋ ਪੁਰਖ "ਸੋ ਪੁਰਖ" ਬਾਣੀ ਵਿਖੇ ਗੁਰੂ ਜੀ ਨੇ ਅਕਾਲ ਪੁਰਖ ਦੇ ਸ੍ਰੇਸ਼ਟ ਗੁਣਾਂ ਦਾ ਵਰਨਣ ਕੀਤਾ ਹੈ। ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਸਾਰੇ ਜੀਆਂ ਨੂੰ ਰੋਜ਼ੀ ਦੇਣ ਵਾਲਾ ਪ੍ਰਿਤਪਾਲਕ ਮਨਿਆ ਹੈ। ਮੁਖ ਵਾਕ ਹੈ:

ਸਭਿ ਜੀਅ ਤੁਮਾਰੇ ਜੀ ਤੂ ਜੀਆਂ ਕਾ ਦਾਤਾਰਾ।
ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥
ਹਰਿ ਆਪੇ ਠਾਕੁਰ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ।

**ਸੋ ਪੁਰਖ**—ਭਾਵ ਉਹ ਪੁਰਖ। ਸੰਸਕ੍ਰਿਤ—ਪ੍ਰਸ਼ਾਸਤਾ। ਭਾਵ ਜੋ ਸਭ ਕੋ ਸਿਖਿਆ ਦੇਨੇਹਾਰਾ। ਸੂਖਮ ਸੇ ਸੂਖਮ। ਸਵੈ ਪ੍ਰਕਾਸ਼ ਸਰੂਪ ਸਮਾਧੀ ਸਥਿੱਤ। ਬੁਧਿ ਸੇ ਜਾਨਨੇ ਯੋਗਯ ਹੈ। ਉਸੇ ਪਰਮ ਪੁਰਖ ਜਾਨਨਾ ਚਾਹੀਏ।

(ਅਥ੍ਰਵ ਵੇਦ)

**ਸਾਰਾਂਸ਼**—ਸਭਦਾ ਪਾਲਣ ਪੋਸਣ ਕਰਨੇ ਸੇ "ਬ੍ਰਹਮ" ਜਿਸ ਨੂੰ ਪਰਜਾਪਤੀ ਕਿਹਾ ਹੈ। ਪਰਮ ਐਸ੍ਵਰਯ ਹੋਣੇ ਸੇ "ਇੰਦਰ" ਨਾਮ ਹੈ। ਪ੍ਰਕਾਸ ਰੂਪ ਹੋਣੇ ਸੇ "ਅਗਨਿ", ਸਭਕਾ ਜੀਵਣ ਹੋਵੇ ਸੇ "ਪ੍ਰਾਣ"। ਔਰ ਨਿਰੰਤ੍ਰ ਹੋਣੇ ਸੇ ਈਸ਼੍ਵਰ ਕਾ ਨਾਮ "ਬ੍ਰਹਮ ਹੈ"

"ਸਾ ਬ੍ਰਹਮਾ ਸਾ ਵਿਸ਼ਣ "ਬ੍ਰਹਮਾ" ਸ੍ਰਬੱਤ ਵਿਆਪਕ ਹੋਣੇ ਸੇ "ਬਿਸਨ" ਦੁਸਟੋ ਕੋ ਦੰਡ ਔ ਰੁਲਾ ਨੇ ਸੇ "ਰੁਦ੍ਰ," ਨਾਮ ਹੈ।

ਜਪੁਜੀ ਸਾਹਿਬ ਦੇ ਮੁੱਢ ਲਿਖਿਆ ਹੈ:—

੧ਓ ਸਤਿਨਾਮ ਕਰਤਾ "ਪੁਰਖ" ਭਾਵ ਐਸੇ ਸ੍ਰਿਸਟ "ਪੁਰਖ" ਦੀ ਰਚਨਾਕਰਨ ਹਾਰ ਇੱਕ ਹੈ। ਜਿਸ ਤੋਂ ਕਾਲ ਮਹਾ ਕਾਲ ਦੀ ਵੀ ਉਤਿਪਤੀ ਹੈ।

ਜੱਸ ਐਸ੍ਵਰਯ ਵੈਰਾਗ ਉਦਾਰ, ਲਛਮੀ ਗਿਯਾਨ ਗੁ ਪੂਰਣ ਧਾਰ,
ਈਸ੍ਵਰ ਕੇ ਗੁਣ ਖੱਟ ਏ ਜਾਨ, ਯਾ ਤੇ ਕਹੀਅਤ ਹੈ ਭਗਵਾਨ"

(ਸੂਰਜ ਪ੍ਰਕਾਸ਼)

# ਭੂਮਿਕਾ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਭਵ ਪ੍ਰਕਾਸ਼ ਰਾਏ ਭੋਏ ਦੀ ਤਲਵੰਡੀ (ਸ੍ਰੀ ਨਨਕਾਣਾ ਸਾਹਿਬ) ਵਿਖੇ ਕੱਤਕ ਸ਼ਦੀ ਪੁੰਨਿਆ ਸੰਮਤ ੧੫੨੬ ਬਿ: ਨੂੰ ਮਾਤਾ ਤ੍ਰਿਪਤਾ ਦੇ ਉਦਰਤੋਂ ਅੰਮ੍ਰਿਤ ਵੇਲੇ ਹੋਇਆ। ਇਹਨਾਂ ਦਾ ਚਮਤਕਾਰੀ ਸਵਰੂਪ ਸ਼ੁਰੂ ਤੋਂ ਹੀ ਆਮ ਲੋਕਾਂ ਦੇ ਅਨੁਭਵ ਵਿਚ ਹੋਣ ਲਗ ਪਿਆਸੀ ਕਵੀ ਬਿੰਦ ਨੇ ਲਿਖਿਆ ਹੈ :—

"ਕੁੱਲ ਸਪੂਤ ਜਾਨਯੋ ਪੌਰੈ ਲਖ ਸ਼ੁਭ ਲੱਛਣ ਗਾਤ"
ਹੋਣ ਹਾਰ ਬਿਰਵਾਨ ਕੇ ਹੋਤਿ ਚੀਕਨੇ ਪਾਤ ।"

ਐਸੀਆਂ ਅਨੇਕਾਂ ਸਾਖੀਆਂ ਗੁਰੂ ਜੀ ਦੇ ਜਨਮ ਤੋਂ ਪੁੰਗਰੀਆਂ ਹਨ ਜਿਸ ਤੋਂ ਬੜੇ ਬੜੇ ਵਿਦਵਾਨ, ਪੰਡਤ, ਮਉਲਵੀ, ਪੀਰ, ਫਕੀਰ, ਸਮਾਧੀਕਾਰ,ਸਿੱਧਾ ਜੋਗੀਆਂ ਵਹਿਮਾਂ ਭਰੇ ਪਖੰਡੀਆਂ, ਠੱਗਾਂ, ਚੋਰਾਂ ਆਦਿਕਾਂ ਨੂੰ ਆਪਣੇ ਅੰਮ੍ਰਿਤ ਮਈ ਉਪਦੇਸ਼ਾਂ ਨਾਲ ਤਪਦੀਆਂ, ਕੁੜ੍ਹਦੀਆਂ ਰੂਹਾਂ ਨੂੰ ਠਾਰਿਆ ਜਦ ਸੀਤਲ ਨਾਮ ਦਾ ਛੱਟਾ ਦਿਤਾ ਗੁਰਬਾਣੀ ਹੈ :— "ਤਪਤ ਕੜਾਹਾ ਬੁਝ ਗਿਆ ਗੁਰ ਸੀਤਲ ਨਾਮ ਦੀਓ"

ਜਿਸ ਕਾਰਣ ਗੁਰੂ ਜੀਨੇ ਅਵਤਾਰ ਧਾਰਣ ਕੀਤਾ ਸੀ ਉਸ ਮਾਰਗ ਤੇ ਪੈਰ ਧਰਿਆ। ਉਦਾਸੀ ਪਹਿਰਾਵਾ ਪਹਿਨ ਬਾਲੇ ਮਰਦਾਨੇ ਨੂੰ ਨਾਲ ਲੈ ਕੇ ਜਗਤ ਫੇਰੀ ਆਰੰਭੀ ਭਾ: ਗੁ: ਜੀ ਦੇ ਕਥਨ ਅਨੁਸਾਰ :—

"ਬਾਬਾ ਦੇਖੇ ਧਿਆਨ ਧਰ ਜ਼ਲਤੀ ਸਭ ਪ੍ਰਿਥਵੀ ਦਿਸ ਆਈ"
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।
ਚੜਿਆ ਸੋਧਣ ਧਰਤਿ ਲੁਕਾਈ"

ਇਸ ਅਧਾਰ ਤੇ ਜਗਤ ਗੁਰੂ ਨੇ ਤੀਰਥਾਂ ਮੇਲਿਆਂ ਪੁਰਬਾਂ ਤੇ ਜਾਂਕੇ ਦੇਖਿਆ ਕਿ ਜਿਨ੍ਹਾਂ ਤੀਰਥਾਂ ਤੇ ਜ਼ਿਆਰਤ ਕਰਕੇ ਮਨੁਖੀ ਮਨਾਂ ਨੂੰ ਸ਼ਾਂਤੀ ਮਿਲਣੀ ਸੀ। ਉਥੇ ਕਲਜੁਗ ਦੇ ਪ੍ਰਭਾਵ ਹੇਠ ਲਤਾੜੇ ਹੋਏ ਮੁਖੀ ਪਖੰਡੀਆਂ ਦਾ ਬੋਲ ਬਾਲਾ ਬਜਾਇ ਭਜਨ ਬਾਣੀ ਦੇ ਸੁੱਚੇ ਉਪਦੇਸ਼ਾਂ ਤੋਂ ਕੁਕਰਮਾਂ ਦਾ ਹੜ ਠਾਠਾਂ ਮਾਰ ਰਿਹਾ ਸੀ ਪ੍ਰੇਮ ਭਗਤੀ ਏਕਤਾ ਦੋ ਫਾੜ ਹੋ ਚੁਕੀ ਸੀ। ਆਪੋ ਧਾਪੀ ਪਈ ਹੋਈ ਸੀ ਕੋਈ ਕਿਸੇ ਨੂੰ ਵਰਜਣ ਵਾਲਾ ਨਹੀਂ ਸੀ ਰਿਹਾ ਰਾਜੇ ਸੀਂਹ ਮੁਕੱਦਮ ਕੁਤੇ ਹੋ ਗਦੇ ਸਨ ਭਾਰਤੀਯ ਦੇਵ ਭਾਸ਼ਾ ਲੁਪਤ ਹੋ ਗਈ ਸੀ। ਤੁਰਕ ਭਾਸ਼ਾ ਦਾ ਤਾਜ ਚਮਕ ਰਿਹਾ ਸੀ।

ਸੰਸਕ੍ਰਿਤ ਤੇ ਬ੍ਰਾਹਮਣਵਾਦ ਦਾ ਕਬਜ਼ਾ ਸੀ,ਇਹ ਕਿਸੇ ਹੋਰ ਨੂੰ ਦੱਸਣਾ ਨਹੀਂ ਚਾਹੁੰਦੇ ਸਨ। ਏਹ ਲੋਕ ਸੰਸਕ੍ਰਿਤ ਸਲੋਕਾਂ ਦੇ ਮਨ ਮਰਜ਼ੀ ਦੇ ਅਰਥ ਕਢ ਭੋਲੇ ਭਾਲੇ ਲੋਕਾਂ ਨੂੰ ਕੁਰਾਹੇ ਪਾ ਆਪਣਾ ਉਲੂ ਸਿੱਧਾ ਕਰਨ ਦੇ ਆਹਰ ਲਗੇ ਰਹਿੰਦੇ ਸਨ। ਇਨ੍ਹਾਂ ਦੇ ਪ੍ਰਚਾਰ ਤੋਂ ਭਾਰਤੀ ਜਨਤਾ ਨੂੰ ਕੋਈ ਲਾਭ ਨਹੀਂ ਪੁਜ ਰਿਹਾ ਸੀ ਸਿੱਧ ਜੋਗੀਆਂ ਦੇ ਵਰਤਾਰੇ ਵੀ ਗੁਰੂ ਜੀ ਨੇ ਨਿਰੇ,ਪਖੰਡਾਂ ਵਹਿਮਾਂ ਭਰੇ ਦੇਖੇ ਏਹ ਲੋਕ ਗ੍ਰਿਹਸਤੀ ਘਰਾਣਿਆਂ ਨੂੰ ਰਿਧੀਆਂ ਸਿਧੀਆਂ ਦੇ ਚਮਤਕਾਰੇ ਦਿਖਾ ਘਰ-ਬਾਰ ਤਿਆਗਣ ਲਈ ਮਜ਼ਬੂਰ ਕਰ ਦੇਂਦੇ ਸਨ ਅਤੇ ਕੰਨ ਪਾੜ ਮੁੰਦ੍ਰਾਂ ਪਾ, ਸ਼ਰਾਬ ਪੀਣ ਨਾਲ ਧਿਆਨ ਲੋਣ ਦੇ ਸਾਧਨ ਦਸਕੇ ਕੁਕਰਮਾਂ 'ਚ ਪ੍ਰਵਿਰਤ ਕਰ ਦੇਂਦੇ ਸਨ। ਤਿਰਕਾਲ ਦਰਸੀ ਜਗਤ ਗੁਰੂ ਨੇ ਇਹ ਸਭ ਕੁਝ ਆਪਣੇ ਅਨੁਭਵ ਵਿਚ ਲੈ ਲਿਆ ਸੀ। ਅਤੇ ਸਿਧ ਮੰਡਲੀਆਂ ਨਾਲ ਗੋਸਟੀਆਂ ਕਰ ਕੇ ਇਨ੍ਹਾਂ ਦੇ ਕੁਕਰਮਾਂ ਦੇ ਪਾਜ ਉਘੇੜ ਪ੍ਰਾਜਯ ਕੀਤਾ ਅਤੇ ਸਤਿਨਾਮ ਦਾ ਢੰਡੋਰਾ ਫੇਰਿਆ।

ਭਾਵੇਂ ਗੁਰੂ ਜੀ ਅਰਬੀ, ਫਾਰਸੀ, ਹਿੰਦੀ, ਸੰਸਕ੍ਰਿਤ ਆਦਿ ਸਭ ਭਾਸ਼ਾਵਾਂ ਦਾ ਗਿਆਨ ਰੱਖਦੇ ਸਨ। ਫਿਰਬੀ ਗੁਰੂ ਜ਼ੀ ਨੇ ਆਪਣੇ ਸਾਹਿਤ ਉਸਾਰੀ ਦੀ 'ਗੁਰਮੁਖ' ਅੱਖਰਾਂ ਵਿਚ ਸਿਰਜਨਾ ਕੀਤੀ ਅਤੇ ਏਸੇ ਗੁਰਮੁਖ ਵਿੱਦਿਆ ਦਾ ਪ੍ਰਚਾਰ ਫਿਰ ਸਾਰੇ ਜਗਤ ਗੁਰੂ ਦੇ ਗੱਦੀ ਵਾਰਸਾਂ ਨੇ ਭੀ ਪੂਰਣ ਤੋਰ ਤੇ ਅਪਨਾਈ ਰੱਖਿਆ। ਅਤੇ ਇਸ ਗੁਰਮੁਖ ਲਿਪੀ ਵਿਚ ਹੀ ਪੰਚਮ ਗੁਰੂ ਨਾਨਕ ਨੇ ਗੁਰੂ ਗਰੰਥ ਦੀ ਸ਼ਬਦ ਰਚਨਾ ਕੀਤੀ ਤੇ ਆਪਣੇ ਸਾਹਿਤ ਦਾ ਮਾਧਿਅਮ ਗੁਰਮੁਖ ਅੱਖਰਾਂ ਨੂੰ ਹੀ ਸਹੀ ਸਥਾਪਤ ਕੀਤਾ। ਇਹ ਇਸ ਲਈ ਕਰਨਾ ਪਿਆ ਕਿ ਬ੍ਰਾਹਮਣਵਾਦ ਦੇ ਚੁੰਗਲ ਵਿਚੋਂ ਛੁਟਕਾਰਾ ਪੌਣ ਦਾ ਇਕੋ-ਇਕ ਏਹ ਰਾਹ ਸੀ। ਜਗਤ ਗੁਰੂ ਨਾਨਕ ਦਾ ਸਿਧਾਂਤ ਪਛੜ ਰਹੀ ਮਨੁਖਤਾ ਵਿਦਿਆ-ਹੀਣਾਂ ਨੂੰ ਆਪਣੀ ਮਾਤ ਭਾਸ਼ਾ (ਬੋਲੀ) ਵਿਚ ਸ਼ੁੱਧ ਉਪਦੇਸ਼ ਰਚਕੇ (ਜੋ ਹਰੇਕ ਦੀ ਸਮਝ ਵਿਚ ਆਵੇ) ਦਾ ਟੀਚਾ ਕਾਇਮ ਕਰਨਾ ਸੀ। ਇਸ ਤੇ ਕੁਝ ਵਿਦਵਾਨਾਂ ਦੇ ਵਿਚਾਰ ਇਸ ਪੁਸਤਕ ਦੇ ਅੰਦਰ ਲਿਖ ਰੱਖੇ ਹਨ। ਜਿਨ੍ਹਾਂ ਤੋਂ ਪਾਠਕਾਂ ਨੂੰ ਪੂਰੀ ਵਾਕਫੀਅਤ ਮਿਲ ਸਕਦੀ ਹੈ। ਗੁਰੂ ਗੁਰੂ ਜੀ ਨੇ ਦੇਸ਼ ਦੇਸੰਤਰਾਂ ਦਾ ਅਣਥੱਕ ਸਫਰ ਕੀਤਾ ਕਿ ਜੋ ਅਕਾਲ ਪੁਰਖ ਤੋਂ ਦੁਰੇਡੇ ਹੋਈਆਂ ਰੂਹਾਂ ਨੂੰ ਮੁੜ ਸਹੀ ਰਸਤੇ ਤੇ ਲਿਆ ਕੇ ਖੜਾ ਕੀਤਾ ਜਾਵੇ। ਅਤੇ 'ਸਤਿਨਾਮ ਬਿਨ ਬਾਦਰ ਛਾਈ' ਦਾ ਹੋਕਾ ਸੰਪੂਰਣ ਹੋਵੇ।

ਜਿਨ੍ਹਾਂ ਭਗਤ ਰਤਨਾਂ ਦੇ ਗੱਦੀ ਵਾਰਸਾਂ ਪਾਸੋਂ ਗੁਰੂ ਜੀ ਨੇ ਰਚਨਾਵਾਂ ਲਈਆਂ ਉਹਨਾਂ ਨੂੰ ਆਪਣੀ ਕੋਲੀ ਵਿਚ ਮਿਲਾ ਕੇ ਨੀਚਾਂ ਨੂੰ ਉੱਚ ਪਦਵੀ ਦੇ ਕੇ ਮਹਾਂਪੁਰਖਾਂ ਦਾ ਨਰੋਆ ਅੰਗ ਬਣਾ ਆਪਣੇ ਵਿਚ ਲੈਯ ਕਰ ਲਿਆ। ਪੰਚਮ ਗੁਰੂ ਨਾਨਕ ਨੇ ਆਦਿ ਗਰੰਥ ਦੀ ਰਚਨਾ ਕਾਲ ਆਦਿ ਗੁਰੂ ਤੋਂ ਲੈ ਕੇ ਅੰਗਦ, ਅਮਰਦਾਸ, ਰਾਮਦਾਸ ਅਤੇ ਆਪਣੇ ਵਿਚਾਰ ਗੁਰੂ ਅਰਜਨ ਦੇਵ ਜੀ ਨੇ ਸੰਗੀਤ ਪੱਧਤੀ ਅਨੁਸਾਰ ਜੋੜ ਕੇ ਸਮੂਹ ਭਗਤ ਬਾਣੀਆਂ ਤਰਤੀਬਵਾਰ ਇਕ ਥਾਂ ਕੱਠੀਆਂ ਕਰ ਏਕਤਾ ਦਾ ਪੱਕਾ ਸਬੂਤ ਕਾਇਮ ਕਰ ਦਿਤਾ। ਭਗਤ ਬਾਣੀਆਂ ਦੇ ਕੁਝ ਉਦਾਹਰਣ ਰੂਪ ਇਸ ਪੁਸਤਕ ਦੇ ਅੰਦਰ ਨਮੂਨੇ ਦੇ ਤੌਰ ਤੇ ਦਰਸਾਏ ਗਏ ਹਨ ਤਾਂ ਕਿ ਪਾਠਕ ਜਾਣ ਸਕਣ ਕਿ ਜਗਤ ਗੁਰੂਆਂ ਨੇ ਕਿਵੇਂ ਅਸ਼ੁੱਧ ਭਗਤ ਬਾਣੀ ਨੂੰ ਸ਼ੁੱਧ ਕਰਕੇ ਭਗਤਾਂ ਦੇ ਨਾਮ ਨੂੰ ਕਿਡਾ ਉੱਚਾ ਦਰਜਾ ਪ੍ਰਦਾਨ ਕਰ ਦਿਤਾ। ਜਿਵੇਂ ਗੁਰੂਦੇਵ ਨੇ ਆਪਣੀ ਰਚਨਾ ਨੂੰ ਸੰਗੀਤ ਪਿੰਗਲ ਅਨੁਸਾਰ ਰਾਗਾਂ ਤਾਲਾਂ ਵਿਚ ਸ਼ਬਦਾਂ ਦੀ ਛੰਦਬੰਦ ਰਚਨਾ ਕੀਤੀ ਤਿਵੇਂ ਹੀ ਭਗਤਾਂ ਦੀ ਵੀ ਕੀਤੀ। ਇਹ ਸਾਨੂੰ ਆਦਿ ਗਰੰਥ ਦੀ ਬਾਣੀ ਤੋਂ ਇਲਾਵਾ ਮਿਲਦੀਆਂ ਬਾਹਰੋਂ ਭਗਤ ਬਾਣੀਆਂ ਜਿਵੇਂ ਕਬੀਰ, ਫਰੀਦ, ਨਾਮਦੇਵ,

ਰੈਦਾਸ, ਪਰਮਾਨੰਦ ਆਦਿ ਮਿਲੀਆਂ ਹਨ ਉਹਨਾਂ ਤੋਂ ਭਲੀ ਪ੍ਰਕਾਰ ਸਿੱਧ ਹੋ ਗਿਆ ਹੈ ਕਿ ਤਿਰਕਾਲ ਦਰਸੀ ਗੁਰੂ ਨਾਨਕ ਦੇਵ ਜੀ ਨੇ ਉਲਟ-ਪੁਲਟ ਪਦਾਂ ਨੂੰ ਸਹੀ ਕਰ ਕੇ ਆਪਣੇ ਬਰਾਬਰ ਦੀ ਰਚਨਾ ਕਾਇਮ ਕੀਤੀ। ਇਸ ਪੁਸਤਕ ਦੇ ਅੰਦਰ ਗੁਰੂ ਮੁਖ ਸਲੋਕਾਂ ਸ਼ਬਦਾਂ ਦੇ ਉਦਾਹਰਣ ਕਬੀਰ, ਫਰੀਦ, ਰਵਿਦਾਸ, ਨਾਮਦੇਵ, ਪਰਮਾਨੰਦ, ਜੈ ਦੇਵ ਆਦਿਕਾਂ ਦੇ ਪਾਠਕਾਂ ਦੇ ਗਿਆਨ ਹਿਤ ਦਿੱਤੇ ਹਨ।

**ਸੰਗੀਤ** ਭਾਰਤ ਵਰਸ਼ ਦੀ ਸਭ ਤੋਂ ਵੱਡੀ ਅਤੇ ਪੁਰਾਣੀ ਕਲਾ ਹੈ। ਇਸ ਲਈ ਗੁਰੂਆਂ ਨੇ ਗੁਰਬਾਣੀ ਸ਼ਾਸ਼ਤਰੀ ਸੰਗੀਤ ਕਲਾ ਵਿਚ ਛੰਦ ਬੱਧ ਕੀਤੀ ਹੈ, ਇਸ ਕਲਾ ਜੇਹੀ ਮਿਸਾਲ ਭਾਰਤ ਦੇ ਬਾਹਰਲੇ ਦੇਸ਼ਾਂ 'ਚ ਨਹੀਂ ਮਿਲਦੀ, ਤਦੇ ਹੀ ਭਾਰਤ ਵਾਸੀ ਵਾਦਨ ਕਲ ਕਾਰ ਬਾਹਰਲੇ ਦੇਸ਼ਾਂ ਵਿਚ ਆਪਣੀ ਕਲਾ ਕ੍ਰਿਤ ਦਾ ਪ੍ਰਭਾਉ ਜਮਾ ਰਹੇ ਹਨ। ਇਸ ਤੋਂ ਪ੍ਰਭਾਵਤ ਹੋ ਕੇ ਹੀ ਯੋਰਪੀ ਦੇਸਾਂ ਵਿਚ ਭਾਰਤੀ ਕਲਾ ਦੇ ਕੇਂਦਰ ਸਥਾਪਤ ਕੀਤੇ ਜਾ ਚੁਕੇ ਹਨ। ਅਤੇ ਉਥੇ ਦੀ ਨਵ-ਜੰਮੀ ਪਨੀਰੀ ਇਸ ਸੁਰੀਲੀ ਕੋਇਲ ਜੈਸੀ ਕੂਕ ਤੇ ਸਿਤਾਰ ਦੀਆਂ ਤਰਬਾਦੀ ਮਿੱਠੀ ਝੁਨਕਾਰ ਤੇ ਮਸਤ ਹੋ ਆਪਣਾ ਤਨ, ਮਨ, ਧਨ, ਨਿਉਛਾਵਰ ਕਰ ਰਹੇ ਹਨ, ਅਤੇ ਲਾਭ ਪ੍ਰਾਪਤ ਕਰ ਰਹੇ ਹਨ।

ਭਾਰਤੀ ਲੋਕ ਆਪਣੀ ਇਸ ਅੱਧਭੁਤ ਕਲਾ ਤੋਂ ਵਾਂਝੇ ਹੁੰਦੇ ਜਾ ਰਹੇ ਹਨ, ਕਿਉਂਕਿ ਜਥਾ ਰਾਜਾ ਤਥਾ ਪਰਜਾ ਅਨੁਸਾਰ ਸੰਸਥਾਵਾਂ ਦੇ ਮੁਖੀ ਜੋ ਸਭਾ ਸੁਸ਼ਾਇਟੀਆਂ ਦੇ ਚਾਲਕ ਬਣਦੇ ਹਨ, ਉਹ ਇਸ ਵਿਦਿਆ ਤੋਂ ਕੋਰੇ ਪਾਏ ਜਾਂਦੇ ਹਨ, ਇਸ ਲਈ ਇਸ ਗੁਰਮਤ ਸਿਖਿਆ ਵੱਲ ਉਹਨਾਂ ਦਾ ਧਿਆਨ ਜਾਂਦਾ ਹੀ ਨਹੀਂ ਤਦਾ ਨੁ ਕਾਰ ਭਾਰਤੀ ਸਰੇਸ਼ਟ ਕਲਾ ਲੁਪਤ ਹੋ ਰਹੀ ਹੈ।

ਅਸੀਂ ਲੋਕ ਆਪਣੀ ਸਭਿਅਤਾ ਤਿਆਗ ਪੱਛਮੀ ਸਭਿਅਤਾ ਨੂੰ ਮੁਖਿ ਸਥਾਨ ਦੇਂਦੇ ਆ ਰਹੇ ਹਾਂ। ਪਰ ਅਸੀਂ ਇਹ ਖਿਆਲ ਨਹੀਂ ਰਖਦੇ ਕਿ ਆਪਣੀ ਮਾਂ ਬੋਲੀ (ਜਿਸ ਵਿਚ ਭਾਰਤ ਦੀਆਂ ਸਭ ਭਾਸ਼ਾਵਾਂ ਆਂ ਜਾਂਦੀਆਂ ਹਨ) ਵੀ ਸਿੱਖ ਲੈਣੀਆਂ ਚਮਤਕਾਰੀ ਦੀਮਾਗ ਦੀ ਉਪਜ ਹੈ, ਪਰ ਜਿਸ ਗਲ ਨਾਲ "ਆਪਣਾ" ਸ਼ਬਦ ਜੁੜਦਾ ਹੋਵੇ ਉਸਨੂੰ ਕਦੇ ਵੀ ਭੁਲਣਾ ਨਹੀਂ ਚਾਹੀਦਾ।

ਗੁਰੂ ਨਾਨਕ ਦੀ ਰਚਨਾ ਵਿਚ ਅਨੇਕ ਬੋਲੀਆਂ (ਭਾਸ਼ਾਵਾਂ) ਦਾ ਮਿਸ਼ਣ ਮਿਲਦਾ ਹੈ, ਇਸ ਤੋਂ ਇਹ ਅੰਦਾਜ਼ਾ ਲਾ ਲੈਣਾ ਕਿ ਸਮੱਗ੍ਰ ਭਾਸ਼ਾਵਾਂ ਇਕ ਦੀਮਾਗ ਦੀ ਉਪਜ ਕਿਵੇਂ ?' ਡਾ: ਤਰਲੋਚਨ ਸਿੰਘ ਜੀ ਨੇ ਜੀਵਨ ਚਰਿਤ੍ਰ ਗੁਰੂ ਨਾਨਕ ਦੇ "ਮੁਖ-ਬੰਦ" ਵਿਚ ਲਿਖਿਆ ਹੈ ਕਿ ਸੁਨੀਤੀ ਕੁਮਾਰ ਚੈਟਰਜੀ ਸੰਸਾਰ ਭਰ ਦੀਆਂ ੩੫ ਭਾਸ਼ਾਵਾਂ ਲਿਖ-ਪੜ੍ਹ ਸਕਦੇ ਹਨ। ਗੁਰੂ ਨਾਨਕ ਦੇਵ ਜੀ ਨੂੰ ਤਾਂ ਭਾ: ਗੁਰਦਾਸ ਜੀ ਨੇ "ਇਕ ਬਾਬਾ ਅਕਾਲ ਪੁਰਖ" ਲਿਖਿਆ ਹੈ, ਇਨ੍ਹਾਂ ਨੂੰ ਸੰਸਾਰ ਭਰਦੀਆਂ ਭਾਸ਼ਾਵਾਂ ਦਾ ਗਿਆਨ ਹੋਣਾ ਕੋਈ ਅਨਹੋਣੀ ਗੱਲ ਨਹੀਂ ਕਹੀ ਜਾ ਸਕਦੀ। ਡਾ: ਕਾਲਾ ਸਿੰਘ ਜੀ ਬੇਦੀ ਨੇ 'ਨਾਨਕ ਪ੍ਰਕਾਸ਼ ਪੱਤ੍ਰਕਾ' ਦੇ ਲੇਖ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਜੀ ਨੇ ਉੱਚ ਕੋਟੀ ਦੀ ਮਿਸੀ ਪੰਜਾਬੀ ਦਾ ਪ੍ਰਯੋਗ ਕੀਤਾ ਹੈ। ਜਿਸ ਵਿਚ ਗੁਰੂ ਦੇਵ ਦੇ ਜਜ਼ਬਾਤ ਅਨੁਭਵ ਤੇ ਜੀਵਨ ਤਜਰਬਾਤ ਅੱਧਿਭੁਤ ਤਰੀਕੇ ਨਾਲ ਉਘੜੇ ਹਨ। ਬੇਦੀ ਸਾਹਿਬ ਜੀ ਨੇ ਗੁਰੂ ਜੀ ਦੀ ਰਚਨਾ ਵਿਚ ਗੁਜਰਾਤੀ ਲਹਿੰਦੀ, ਸਿੰਧੀ, ਟੱਕਤਾ, ਬ੍ਰਿਜ ਭਾਸ਼ਾ ਅਤੇ ਪੂਰਬੀ

* ਕਬੀਰ, ਫਰੀਦ, ਨਾਮਦੇਵ, ਰੈਦਾਸ, ਪਰਮਾਨੰਦ ਆਦਿ।

ਹਿੰਦੀ ਆਦਿ ਦੇ ਕਈ ਗੁਰਬਾਣੀ ਵਿਚੋਂ ਉਦਾਹਰਣ ਦਰਸਾਏ ਹਨ, ਇਸ ਤੋਂ ਜਗਤ ਗੁਰੂ ਨਾਨਕ ਦੇ ਪ੍ਰਭਾਵ-ਸ਼ਾਲੀ ਅਨੁਭਵ ਦੇ ਦਾਰਸ਼ਨਿਕ ਦਰਸ਼ਨ ਹੁੰਦੇ ਹਨ।

ਗੁਰੂ ਮੁਖ ਉਚਾਰਣ ਸਲੋਕਾਂ ਅਤੇ ਕਬੀਰ, ਫਰੀਦ, ਰੈਦਾਸ ਆਦਿ ਭਗਤਾਂ ਦੀਆਂ ਬਾਹਰ-ਲੀਆਂ ਰਚਨਾ ਦੇ ਉਦਾਹਰਣ ਇਸ ਪੁਸਤਕ ਦੇ ਅੰਦਰ ਨਮੂਨੇ ਦੇ ਤੌਰ ਲਿਖ ਛਡੇ ਹਨ। ਅਤੇ ਆਦਿ ਗੁਰੂ ਗਰੰਥ ਜੀ ਵਿਚਲੇ ਤੇਤੀ ਰਾਗਾਂ ਦੇ ਪ੍ਰਗਟ ਰੂਪਾਂ ਦੇ ਦਰਸ਼ਨ ਜਥਾ ਯੋਗ, ਬੁੱਧ ਪ੍ਰਕਾਸ਼ ਦਰਪਣ ਅਨੁਸਾਰ ਰਾਗ ਰਾਗਣੀਆਂ ਦੇ ਭੇਦ ਸਹਿਤ ਲਿਖੇ ਹਨ। ਰਾਗਾਂ ਦੇ ਰਸਾਂ ਦਾ ਵਰਨਣ ਵੀ ਨਾਲ ਹੀ ਦਿਤਾ ਗਿਆ ਹੈ ਤਾ ਕਿ ਪਾਠਕ ਜਾਣ ਲੈਣ ਕਿ ਕਿਸ ਰਾਗ ਗਾਉਣ ਨਾਲ ਕੀ ਵਾਤਾਵਰਣ (ਰਸ) ਉਤਪਨ ਹੋ ਜਾਂਦਾ ਹੈ। ਸਲੋਕਾਂ ਅਤੇ ਪਉੜੀਆਂ ਦੀ ਪਿਗਲ ਰੀਤ ਨਾਲ ਛੰਦਾਂ ਦੀ ਬਣਤਰ ਵੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀ ਹੈ, ਅਤੇ ਰਾਗਾਂ ਦੇ ਗਾਉਣ ਬਜਾਉਣ ਲਈ ਸ਼ਾਸਤਰੀ ਸੰਗੀਤ ਵਿਚੋਂ ਤਾਲਾਂ ਦੀ ਗਿਣਤੀ ਦੇ ਸੂਚਕ ਚਿੰਨ੍ਹ ਲਾ ਕੇ ਤਰਤੀਬ ਦਿਤੀ ਗਈ ਹੈ, ਜਿਸ ਵਿਚ ਤਬਲੇ ਦੇ ਬੋਲ, ਸਿਤਾਰ ਦੇ ਬੋਲ ਮ੍ਰਦੰਗ ਆਦਿ ਸੁਰ-ਤਾਲ ਲੈਯ ਆਦਿ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਗੁਰੂ ਜੀਆਂ ਨੇ ਗੁਰਬਾਣੀ ਨੂੰ ੧੭ ਤਾਲਾ "ਘਰੁ" ਤਾਈਂ ਰਚਿਆ ਹੈ, ਇਸ ਲਈ "ਘਰੁ" ਦਾ ਨਿਰਣਾ ਨਾਲ ਲਿਖ ਦਿਤਾ ਹੈ।

ਭੱਟ ਬਾਣੀ ਦੇ ੧੭ ਸਤਾਰਾਂ ਭੱਟਾਂ ਦਾ ਨਿਰਨਾ ਵੀ ਭੱਟਾਂ ਦੀ ਉਚਾਰੀ ਬਾਣੀ ਵਿਚੋਂ ਹੀ ਭੱਟ ਨਾਮਾਂ ਦੀ ਪ੍ਰਤੱਖ ਤਸਵੀਰ ਵੀ ਚਿਤੱਰਤ ਕਰ ਦਿਤੀ ਗਈ ਹੈ, ਇਨ੍ਹਾਂ ਦੀ ਪੁਸ਼ਟੀ ਹਿੱਤ, ਪੰ: ਤਾਰਾ ਸਿੰਘ ਜੀ ਨਰੋਤਮ, ਭਾ: ਕਾਨ੍ਹ ਸਿੰਘ ਜੀ ਦੇ ਮਹਾਨ ਕੋਸ਼, ਸੂਰਜ ਪ੍ਰਕਾਸ਼ ਭਾ: ਸੰਤੋਖ ਸਿੰਘ ਜੀ ਅਤੇ ਗੁਰਮਤ ਨਿਰਣੈ ਸਾਗਰ ਆਦਿ ਵਿਚੋਂ ਕੀਤੀ ਹੈ। ਅਤੇ ਇਸ ਪੁਸਤਕ ਕਰਤਾ ਦੀ ਆਪਣੀ ਦਲੀਲ ਵੀ ਦਿਤੀ ਗਈ ਹੈ।

ਤਾਲਾਂ ਰਾਗਾਂ ਦੇ ਪ੍ਰਬੰਧ ਛੰਦਾਂ ਦੇ ਉਦਾਹਰਣ "ਭਾਰਤੀ ਤਾਲੋਂ ਕਾ ਹਿੰਦੀ ਵਵੇਚਨ" ਵਿਚੋਂ ਜਿਉਂ ਕਿ ਤਿਉਂ ਲਿਖੇ ਹਨ, ਤਾਂ ਕਿ ਇਹਨਾਂ ਨੂੰ ਪੜ੍ਹਨ ਖੋਜਣ ਵਾਲੇ ਅਭਿਲਾਖੀ ਸਜਣਾਂ ਨੂੰ ਹੋਰ ਕਿਤੇ ਲਾਂਭੇ ਹੱਥ ਮਾਰਨ ਦੀ ਲੋੜ ਨਾ ਰਹੇ। ਵੈਸੇ ਸੰਗੀਤ ਦੀ ਸਿਖਿਆ ਤਾਂ ਬਿਨਾਂ ਗੁਰੂ (ਉਸਤਾਦ ਤੋਂ) ਆ ਹੀ ਨਹੀਂ ਸਕਦੀ। ਅਨੇਕਾਂ ਪੁਸਤਕਾਂ ਸੰਗੀਤ ਵਿਚ ਛਪੀਆਂ ਪ੍ਰਾਪਤ ਹਨ ਪਰ ਸੁਰ-ਤਾਲ ਦੀ ਸਮਝ ਬਿਨਾਂ ਗੁਰੂ ਤੋਂ ਨਹੀਂ ਆ ਸਕਦੀ। ਤਬਲੇ ਦੇ ਤਾਲਾਂ ਦੇ ਬੋਲ ਵੀ ਅਨੇਕਾਂ ਪੁਸਤਕਾਂ ਵਿਚ ਭਰੇ ਮਿਲਦੇ ਹਨ, ਪ੍ਰੰਤੂ ਬਿਨਾਂ ਉਸਤਾਦੀ ਸਿੱਖਿਆ ਤੋਂ ਅਭਿਆਸ ਅਧੂਰਾ ਹੁੰਦਾ ਹੈ।

ਇਸ ਪੁਸਤਕ ਵਿਚ ਅਸੀਂ ਤਾਲ-ਘਰੁ ਇਕ ਤੋਂ ਲੈ ਦਸ ਗਿਣੇਸ਼ ਤਾਲ ਜਿਨ੍ਹਦੀਆਂ ੧੦ ਤਾਲੀਆਂ ਹਨ ਖਾਲੀ ਕੋਈ ਨਹੀਂ ਅਤੇ ਬ੍ਰਹਿਮ ਤਾਲ ਵੀ ੨੮ ਮਾਤਰੇ ਦਾ ਦਸ ਤਾਲੀਆਂ ਨਾਲ ਭਰਪੂਰ ਹੈ ਪਰ ਇਸ ਵਿਚ ਚਾਰ ਖਾਲੀ (ਕਾਲ) ਹਨ ਲਿਖ ਰੱਖੇ ਹਨ ੧ ਤੋਂ ਲੈ ਕੇ ਦਸ ਤੱਕ। ਮਾਤ੍ਰਾ ਦੀ ਸੰਖਿਆ ਇਕ ਸੌ ਬਾਰਾਂ ਤੱਕ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰ ਦਿਤੀ ਹੈ, ਭਾਵੇਂ ਏਥੇ ਅੱਜੇ ਕੋਈ ਕਲਾਕਾਰ ਵੀ ਨਹੀਂ ਅਪੜਿਆਂ ਦਿਖਾਈ ਦੇਂਦਾ, ਪਰ ਸ੍ਰੀ ਆਦਿ ਗਰੰਥ ਜੀ ਦੇ ੧੭ ਤਾਲਾਂ ਤੱਕ ਅੱਪੜਨ ਦਾ ਸੁਭਾਗ ਕਿਸੇ ਮਹਾਂ ਪੁਰਸ਼ ਨੂੰ ਮਿਲਿਆ ਹੋਵੇਗਾ। ਇਹ ਪ੍ਰਾਪਤੀ ਗੁਰੂ ਨਾਨਕ ਦੇ ਘਰ ਵਿਚ ਹੀ ਸੋਭਾਏ ਮਾਨ ਹੈ, ਇਸ ਵਿਚੋਂ ਗਿਆਨ ਪ੍ਰਾਪਤੀ ਦਾ ਸਾਧਨ ਖੋਜੀ ਸਜਣ ਹੀ ਲਭ ਸਕਦਾ ਹੈ।

ਸੋਦਰ-ਸੋ ਪੁਰਖ ਆਦਿ ਦਾ ਭਾਵਾਰਥ ਅਤੇ ਅਕਾਲ ਪੁਰਖ ਮੰਗਲਾਂ ਦਾ ਵੇਰਵਾ, ਗੁਰੂ ਨਾਨਕ ਜੀ ਦੇ ਵਿਆਹ ਦਾ ਹਾਲ । ਲਾਵਾਂ ਦਾ ਨਿਰਣਾ (ਭਾਵ) ਅਤੇ ਅਨੰਦ ਕਾਰਜ ਦੀ ਰਸਮ ਕਦੋਂ ਤੇ ਕਿਨ ਅਰੰਭ ਕੀਤੀ । ਅਤੇ ਗੁਰੂ ਨਾਨਕ ਦੀ ਪ੍ਰਧਾਨ ਬਾਣੀ 'ਜਪੁਜੀ' ਦੇ ਮੂਲ ਮੰਤ੍ਰ ਦੇ ਭੇਦ,ਦਾ ਵੇਰਵਾ ਦਰਸਾਇਆ ਹੈ,ਤਾਂ ਕੇ ਪਾਠਕਾਂ ਨੂੰ ਭਲੀ ਪ੍ਰਕਾਰ ਸਮਝ ਵਿਚ ਆ ਜਾਵੇ ਕਿ ਪੂਰਾ "ਮੂਲ ਮੰਤ੍ਰ" 'ਨਾਨਕ ਹੋਸੀ ਭੀ ਸਚ ਤੱਕ' ਹੈ, ਨਾ ਕੇ ਗੁਰ ਪ੍ਰਸਾਦਿ ਤਾਈਂ । ਜੈਸਾ ਆਮ ਗਿਆ-ਨੀਆ ਲਿਖਿਆ ਹੈ ।

ਕੁਝ ਇਕ ਵਿਦਵਾਨ ਮਨਦੇ ਹਨ ਕਿ ਗੁਰੂ ਅਰਜਨ ਦੇਵ ਜੀ ਦੇ ਗੁਰੂ ਗਰੰਥ ਦੇ ਸੰਪਾਦਨ ਕਾਲ ਭਗਤਾਂ ਦੀਆਂ ਰੂਹਾਂ ਨੇ ਗੁਰੂ ਦੇ ਸਨਮੁਖ ਆ ਕੇ ਬਾਣੀ ਉਚਾਰੀ । ਕੁਝ ਸੱਜਣਾਂ ਦਾ ਖਿਆਲ ਹੈ ਕਿ ਭਗਤਾਂ ਦੀਆਂ ਬਾਣੀਆਂ ਭਗਤਾਂ ਪ੍ਰਥਾਏ ਗੁਰੂ ਮੁਖ ਉਚਾਰਣ ਹੈ, ਇਤ ਆਦਿ ਰਹੱਸ ਇਸ ਪੁਸਤਕ ਵਿਚ ਭਲੀ ਪ੍ਰਕਾਰ ਦਰਸਾਏ ਹਨ ।

"ਮਹਲਾ" ਬਾਬਤ ਵੀ ਵਿਦਵਾਨਾਂ ਦੀ ਵਖ ਵਖ ਰਾਏ ਪਾਈ ਜਾਂਦੀ ਹੈ, ਇਸ ਪਰ ਕੁਝ ਵਿਦਵਾਨ ਕਹਿੰਦੇ ਹਨ ਇਸਦਾ ਉਚਾਰਣ "ਮਹਿਲਾ" ਇਸਤ੍ਰੀ ਲਿੰਗ ਹੈ, ਅਤੇ ਪ੍ਰੋ: ਸਾਹਿਬ ਸਿਘ ਜੀ ਨੇ ਗੁਰੂ ਗਰੰਥ ਦੇ ਟੀਕੇ ਵਿਚ "ਮਹਲਾ" ਨੂੰ ਗੁਰੂਆਂ ਦਾ **ਸਰੀਰ** ਲਿਖਿਆ ਹੈ । ਪੰ: ਤਾਰਾ ਸਿੰਘ ਜੀ "ਨਰੋਤਮ" ਸੰਸਕ੍ਰਿਤ ਵਿਦਵਾਨ, "ਮਹਲ" ਨੂੰ ਸੰਸਕ੍ਰਿਤ ਦਾ ਲਫ਼ਜ਼ ਮਨ ਮਹਿਲਾ ਇਸਤ੍ਰੀ ਰੂਪ ਹੀ ਮੰਨਦੇ ਹਨ, ਪਰ ਇਸਦਾ ਸਹੀ ਵੇਰਵਾ ਇਸ ਪੁਸਤਕ ਦੇ ਅੰਦਰ ਦਿੱਤਾ ਗਿਆ ਹੈ ।

**ਏਕ ਸੁਆਨ ਕੈ ਘਰਿ ਗਾਵਣਾ :** ਏਹ ਸ਼ਬਦ ਸ੍ਰੀ ਰਾਗ ਵਿਚ ਕਬੀਰ ਪ੍ਰਥਾਏ ਹੈ, "ਜਨਨੀ ਜਾਨਤ ਸੁਤ ਬਡਾ ਹੋਤ ਹੈ" ਇਸਦੀ ਸੰਖੇਪ ਵਿਚਾਰ ਵੀ ਇਸ ਪੁਸਤਕ ਦੀ ਝਲਕ ਵਿਚ ਸਥਾਪਤ ਹੈ । ਇਸ ਨੂੰ ਸਾਰੇ ਵਿਦਵਾਨਾਂ ਨੇ ਘਰੁ 8 ਚਾਰ (ਤਾਲ) ਵਿਚ ਗਾਵਣਾ ਲਿਖਿਆ ਹੈ । ਪਰੰਤੂ ਇਸ਼ ਸਬਦ ਦੀਆਂ ਛੰਦ ਬਧ ਦੀਆਂ ਤੁਕਾਂ ਤੋਂ ਭਲੀ ਪ੍ਰਕਾਰ ਸਿੱਧ ਹੁੰਦਾ ਕਿ ਗੁਰੂ ਜੀ ਨੇ ਚਾਰ ਤਾਲ ਵਿਚ ਗਾਵਣ ਦੀ ਸੂਚਨਾ ਨਹੀਂ ਲਿਖੀ ਇਸਦਾ ਜਥਾ—ਤਥਾ ਭਾਵ ਅੰਦਰ ਪੜ੍ਹੋ ।

ਸਾਨੂੰ ਇਹ ਮੰਨਣਾ ਪਏਗਾ ਕਿ ਅਕਾਲ ਪੁਰਖ ਸਤਿਗੁਰੂਆਂ ਨੇ ਜੋ ਕੁਛ ਕੀਤਾ ਉਹ ਏਕਤਾ ਕਾਇਮ ਕਰਨ ਅਤੇ ਊਚ ਨੀਚਤਾ ਭੇਸ ਖਤਮ ਕਰਨ ਹਿੱਤ ਕੀਤਾ ਹੈ । ਇਸ ਲਈ ਇਹ ਗੁਰਬਾਣੀ 'ਸਰਬ ਸਾਂਝੀ' ਮੰਨੀ ਗਈ । ਇਸ ਵਿਚ ਗੁਰੂ ਦੇਵ ਜੀਆਂ ਨੇ ਧਰਮ ਅਤੇ ਸਿਆਸਤ ਨੂੰ 'ਕੱਠਾ ਰੂਪ ਦੇ ਕੇ ਰਾਜਨੀਤ ਦਾ ਪੱਕਾ ਨਿਗਰ ਸਿਧਾਂਤ ਕਾਇਮ ਕੀਤਾ ।

**ਧਨਵਾਦ :** ਸਭ ਤੋਂ ਪਹਿਲਾਂ ਮੈਂ ਇੰਗਲੈਂਡ ਨਿਵਾਸੀ ਡਾ: ਚਰਨ ਸਿੰਘ 'ਚੰਨ' ਪੀ. ਐਚ. ਡੀ. ਅਤੇ ਆਪਣੇ ਸਪੁੱਤਰ ਸ: ਹਰਜਿੰਦਰ ਸਿੰਘ 'ਕੰਵਲ' ਇਨ੍ਹਾਂ ਦੋਹਾਂ ਸਜਣਾਂ ਦਾ ਤੈਹ ਦਿਲੋਂ ਧਨਵਾਦੀ ਹਾਂ (ਜਿਨ੍ਹਾਂ ਨੇ ਰੈ ਦਾਸ ਦੀ ਬਾਣੀ ਅਤੇ ਹੋਰ ਕਈ ਪੁਸ਼ਤਕਾਂ ਜਿਨ੍ਹਾਂ ਤੋਂ ਇਸ ਪੁਸਤਕ ਲਈ ਕਾਫ਼ੀ ਮਸਾਲਾ ਮਿਲਿਆਂ) ਸਹੈਤਾ ਕੀਤੀ ਹੈ ।

**ਦੂਜਾ ਧਨਵਾਦ :** ਡਾ: ਕਾਲ੍ਹਾ ਸਿੰਘ ਜੀ ਬੇਦੀ ਦਾ ਹੈ ਜਿਹਨਾਂ ਨੇ ਇਸ ਪੁਸਤਕ ਦਾ 'ਮੁਖ ਬੰਦ' ਲਿਖ ਕੇ ਮੇਰਾ ਹੌਂਸਲਾ ਬੁਲੰਦ ਕੀਤਾ ਅਤੇ ਹੋਰ ਕਈ ਸੁਝਾਅ ਵੀ ਦਿਤੇ ਅਤੇ ਪਾਠਕਾਂ ਪ੍ਰਤੀ ਇਸ ਪੁਸਤਕ ਨੂੰ ਪੜ੍ਹਨ ਅਤੇ ਲਾਇਬਰੇਰੀਆਂ ਵਿਚ ਭੇਜਣ ਲਈ ਸਫਾਰਸ਼

ਕੀਤੀ ਹੈ । ਭਾ: ਕਾਲਾ ਸਿੰਘ ਜੀ ਬੇਦੀ 'ਗੁਰੂ ਨਾਨਕ ਕੁਲ ਵਿਚੋਂ ਸੁਘੜ ਸੂਝ ਰਖਦੇ ਹਨ' ਸੁਭਾਉ ਬੜਾ ਮਿੱਠਾ ਮਧੁਰਤਾ ਭਰਿਆ ਹੈ "ਗਲਾਂ ਗਲਾਂ ਨਾਲ ਹੀ ਹਰਿ ਇਕ ਦੇ ਮਿੱਤਰ ਬਣ ਜਾਂਦੇ ਹਨ ਇਹ ਇਨ੍ਹਾਂ ਦਾ ਸੁਭਾਵਕ ਗੁਣ ਹੈ । ਜੋ ਇਨ੍ਹਾਂ ਦੀਆਂ ਰਚਨਾਵਾਂ ਵਿਚੋਂ ਵੀ ਉਘੜਿਆ ਹੈ । ਅਨੇਕਾਂ ਪੁਸਤਕਾਂ ਦੇ ਰਚੇਤਾ ਹਨ, ਵਿਦਵਾਨ ਹੋਣ ਦੇ ਨਾਤੇ ਵੀ ਨਿਰ ਅਭਿਆਨਤਾ ਭਰੀ ਪਈ ਹੈ । ਇਸ ਲਈ, ਐਸੇ ਇਨਸਾਨ ਕੋ 'ਕੰਵਲ' ਸਨਮਾਨ ਕਰੇ, ਬੇਦੀ ਕੁਲ ਪ੍ਰਤੀ ਮੇਰਾ ਸਦਾ ਧੰਨਵਾਦ ਹੈ । ੧

ਪੀ. ਐਸ. "ਕੰਵਲ"
ਓਮ ਵਿਹਾਰ ਡਬਲਯੂ.ਜ਼ੈਡ.-ਸੀ. 33
ਨਿਊ ਦਿਲੀ—59

ਨੋਟ—ਇਸ ਪੁਸਤਕ ਅੰਦਰ ਜੋ ਵੀ ਸ਼ੰਕਾਏ ਸਮਾਧਾਨ ਹੋਈ ਹੈ, ਉਹ ਆਦਿ ਗਰੰਥ ਦੀ ਬਾਣੀ ਦਸਮ ਗਰੰਥ ਦੀ ਬਾਣੀ, ਭਾ: ਗੁਰਦਾਸ ਜੀ ਦੀ ਬਾਣੀ ਦੇ ਉਦਾਹਰਣਾਂ ਦੁਆਰਾ ਹੀ ਕੀਤੀ ਹੈ । ਇਸ ਮੇਂ ਮਨਘੜਤ ਦਲੀਲਾਂ ਨਹੀਂ ਵਰਤੀਆਂ । 'ਕੰਵਲ'

---

ਸ਼ਰਧਾਂਜਲੀ : ਸ੍ਰੀ ਵੇਦੀ ਸਾਹਿਬ-ਇਸ ਪੁਸਤਕ ਛਪਣ ਤੋਂ ਪਹਿਲਾਂ ਹੀ ਅਕਾਲ ਪੁਰਖ ਦੀ ਗੋਦ ਵਿਚ ਬ੍ਰਾਜਵਾਨ ਹੋ ਗਏ, ਅਕਾਲ ਪੁਰਖ ਇਹਨਾਂ ਦੀ ਆਤਮਾਂ ਨੂੰ ਸ਼ਾਂਨਤੀ ਪ੍ਰਦਾਨ ਕਰੇ, ਅਤੇ ਇਹਨਾਂ ਦੀ ਕੀਤੀ ਸਾਹਿਤ ਸੇਵਾ (ਪੰਜਾਬੀ) ਸਦਾਂ ਲਈ ਆਪਣੇ ਦੇਸ਼ ਵਾਸੀਆਂ ਲਈ ਚਾਂਨਣ ਦੇਂਦੀ ਰਹੇ ਇਹ ਮੇਰੀ ਅਕਾਲ ਪੁਰਖ ਅਗੇ ਅਰਦਾਸ ਹੈ ।

**ਪੀ. ਐਸ. ਕੰਵਲ**

# ਮੁੱਖ ਬੰਦ

ਅਸਾਂ ਸ੍ਰੀ ਫੁਮਣ ਸਿੰਘ ਕ੍ਰਿਤ ਪੁਸਤਕ "ਗੁਰਬਾਣੀ ਅਤੇ ਭਗਤ ਬਾਣੀ ਦੇ ਸੂਖਮ ਭੇਦ ਦਾ ਵਿਵੇਚਨ" ਦਾ ਖਰੜਾ, ਪੜਿਆ, ਵਾਚਿਆ ਤੇ ਘੋਖਿਆ ਹੈ। ਸਾਡੀਆਂ ਨਜ਼ਰਾਂ ਵਿੱਚ ਇਹ ਪੁਸਤਕ ਇਕ ਸ਼ੋਧ-ਪ੍ਰਬੰਧ ਹੈ, ਜਿਸ ਵਿੱਚ ਖੋਜਕਾਰ ਨੇ ਆਪਣੇ ਵਿਸ਼ੇ ਨੂੰ ਸਪਸ਼ਟ ਕਰਨ ਲਈ ਕਾਫ਼ੀ ਤੋਂ ਜ਼ਿਆਦਾ ਸਾਹਿਤਕ ਸਾਮਗ੍ਰੀ ਇਕੱਠੀ ਕੀਤੀ ਹੈ। ਇਸ ਸ਼ੋਧ-ਪ੍ਰਬੰਧ ਵਿੱਚ ਕਈ ਸ਼ੰਕਾਵਾਂ ਦਾ ਸਮਾਧਾਨ ਕੀਤਾ ਗਿਆ ਹੈ। ਆਪ ਨੇ ਠੋਸ ਦਲੀਲਾਂ ਤੇ ਕਲਾਤਮਕ ਢੰਗ ਨਾਲ ਪਹਿਲੋਂ ਸਤਿਗੁਰ ਨਾਨਕ ਬਾਰੇ ਵਿਚਾਰ ਕੀਤੀ ਹੈ ਤੇ ਇਸ ਹਕੀਕਤ ਨੂੰ ਸਿੱਧ ਕੀਤਾ ਹੈ ਕਿ ਗੁਰੂ ਨਾਨਕ, ਨਿਰੰਕਾਰ ਸਰੂਪ ਹਨ, ਬ੍ਰਹਮ ਤੇ ਗੁਰੂ ਨਾਨਕ ਵਿੱਚ ਕੋਈ ਭੇਦ ਜਾਂ ਦੂਈ ਨਹੀਂ। ਨਿਰੰਕਾਰੀ ਜੋਤਿ ਦਾ ਪ੍ਰਕਾਸ਼ ਸਤਿਗੁਰੂ ਨਾਨਕ ਵਿੱਚ ਪ੍ਰਕਾਸ਼ਮਾਨ ਹੋਇਆ ਤੇ ਗੁਰੂ ਨਾਨਕ ਜੋਤਿ ਤੋਂ ਪ੍ਰਕਾਸ਼ ਸਿਲਸਿਲੇਵਾਰ ਬਾਕੀ ਨੌਂ ਗੁਰੂ ਨੂੰ ਮਿਲਿਆ। ਇਹ ਸਾਰੇ ਗੁਰੂ ਨਿਰੰਕਾਰ ਸਰੂਪ ਹਨ। "ਕੰਵਲ" ਜੀ ਨੇ ਆਪਣੇ ਇਸ ਕਥਨ ਦੀ ਪੁਸ਼ਟੀ ਲਈ ਗੁਰਬਾਣੀ ਵਿਚੋਂ "ਮਹਲਾ" ਸ਼ਬਦ ਚੁਣਿਆ ਤੇ ਫ਼ੁਰਮਾਇਆ ਕਿ "ਮਹਲਾ" ਸ਼ਬਦ ਤੋਂ ਇਸਤ੍ਰੀ ਭਾਵ ਨਹੀ ਹੈ, ਜਿਵੇਂ ਕਿ ਬਹੁਤ ਸਾਰੇ ਵਿਦਵਾਨਾਂ ਨੇ ਸੂਫ਼ੀ ਵਿਚਾਰ ਧਾਰਾ ਦੇ ਆਧਾਰ ਤੇ ਇਹ ਹਕੀਕਤ ਉੱਪਰ ਰੋਸ਼ਨੀ ਪਾਈ ਹੈ ਕਿ ਪ੍ਰਮਾਤਮਾ ਨੂੰ ਗੁਰੂ ਸਾਹਿਬਾਨ ਨੇ "ਪਤੀ" ਰੂਪ ਮੰਨਿਆ ਹੈ, ਤੇ ਖੁਦ ਨੂੰ "ਪਤਨੀ" ਸਵੀਕਾਰ ਕੀਤਾ ਹੈ। "ਕੰਵਲ" ਜੀ ਨੇ ਬਹੁਤ ਸਾਰੇ ਹਵਾਲੇ ਦੇ ਕੇ ਆਪਣੀ ਰਾਇ ਕਾਇਮ ਕੀਤੀ ਹੈ ਕਿ "ਮਹਲਾ" ਇਸਤ੍ਰੀ ਲਿੰਗ ਨਹੀਂ ਸਗੋਂ ਪੁਲਿੰਗ ਹੈ ਤੇ ਪ੍ਰਕਾਸ਼ ਸਰੂਪ ਹੈ। ਆਪ ਲਿਖਦੇ ਹਨ :—

> **"ਮਹਲਾ" ਨਾ ਮਹਿਲਾ ਇਸਤ੍ਰੀ ਹੈ, "ਮਹਲਾ" ਨਾ ਜੋਤੀ ਹੈ, "ਮਹਲਾ" ਤੋਂ ਭਾਵ ਪ੍ਰਕਾਸ਼ ਹੈ, ਜੋ ਪੁਰਖ ਰੂਪ ਹੈ, ਕਿਉਂ ਸਾਰੇ ਗੁਰੂ ਪੁਰਖ ਹੋਏ ਹਨ। ਭਾਵੇਂ ਜੋਤੀ ਤੋਂ ਪ੍ਰਕਾਸ਼ ਦੀ ਉਤਪੱਤੀ ਹੁੰਦੀ ਹੈ, ਪਰ ਅਕਾਲ ਪੁਰਖ ਦੀ ਜੋਤਿ ਤੋਂ ਗੁਰੂ ਨਾਨਕ ਨੂੰ ਪ੍ਰਕਾਸ਼ ਮਿਲਿਆ, ਇਹ ਪ੍ਰਕਾਸ਼ ਸਾਰੇ ਗੁਰੂਆਂ ਦਾ ਜਾਲਾ ਬਣਿਆ।**

ਵਿਦਵਾਨ ਖੋਜਕਾਰ ਅੱਗੇ ਇਤਿਹਾਸਕ ਤਥਾਂ ਨੂੰ ਮੁਖ ਰਖਕੇ ਦਸਦਾ ਹੈ, ਕਿ ਜਿਸ ਸਮੇਂ ਸਤਿਗੁਰੂ ਨਾਨਕ ਸਾਹਿਬ ਦਾ ਇਸ ਅਗਿਆਨ ਧੁੰਧ ਵਿੱਚ ਲੁਕੇ ਹੋਏ ਸੰਸਾਰ ਵਿੱਚ ਪ੍ਰਕਾਸ਼ ਹੋਇਆ, ਉਸ ਵੇਲੇ ਭਾਰਤ ਇਕ ਬੜੇ ਹੀ ਨਾਜ਼ਕ ਦੌਰ ਵਿਚੋਂ ਗੁਜ਼ਰ ਰਿਹਾ ਸੀ। ਭਾਰਤ ਦੀ

ਧਾਰਮਿਕ- ਰਾਜਨੀਤਕ ਤੇ ਆਰਥਿਕ ਸਥਿਤੀ ਬੜੀ ਹੀ ਡਾਵਾਂ ਡੋਲ ਸੀ। ਜ਼ਾਤ-ਪਾਤ, ਛੂਤ-ਛਾਤ, ਊਚ-ਨੀਚ, ਅਮੀਰ-ਗਰੀਬ, ਤੇ ਰਾਜਾਤੰਕ ਦੀਆਂ ਕੰਧਾਂ ਹਿਮਾਲੇ ਦੀਆਂ ਚੋਟੀਆਂ ਨਾਲੋਂ ਵੀ ਉੱਚੀਆਂ ਹੋ ਚੁਕੀਆਂ ਸਨ ਤੇ ਬ੍ਰਹਮ ਦਾ ਅਸਲੀ "ਸਰੂਪ" ਅਗਿਆਨ ਅੰਧਕਾਰ ਵਿੱਚ ਛੁਪ ਚੁਕਾ ਸੀ। ਦੇਵੀ ਦੇਵਤਿਆਂ ਦੀਆਂ ਪੂਜਾ ਸ਼ੁਰੂ ਹੋ ਚੁਕੀਆਂ ਸੀ ਤੇ ਅਸਲੀ ਧਰਮ "ਮਾਨਵਤਾ" ਮਾਨੋ ਜਹਲਤ ਤੇ ਗਫ਼ਲਤ ਦੇ ਬੱਦਲਾਂ ਹੇਠ ਆ ਚੁਕਿਆ ਸੀ ਹਿੰਦੂ ਧਰਮ ਅਨੇਕਾ ਤੇ ਬੇ-ਸ਼ੁਮਾਰੂ ਸੰਪ੍ਰਦਾਵਾਂ ਵਿੱਚ ਵੰਡਿਆ ਜਾ ਚੁਕਿਆ ਸੀ। ਸਰਗੁਣ ਭਗਤੀ ਦਾ ਬੋਲ ਬਾਲਾ ਸੀ। ਬਹੁ ਦੇਵ ਪੂਜਾ ਜ਼ੋਰਾਂ ਤੇ ਸੀ। ਸ੍ਰੀ ਰਾਮ ਤੇ ਕ੍ਰਿਸ਼ਨ ਨੂੰ ਬਿਸ਼ਨੂੰ ਜੀ ਦਾ ਅਵਤਾਰ ਮੰਨਿਆ ਜਾਣ ਲੱਗ ਪਿਆ ਸੀ। ਰਾਮ-ਕ੍ਰਿਸ਼ਨ ਭਗਤਾਂ ਨੂੰ ਵੈਸ਼ਨਵ ਕਿਹਾ ਜਾਂਦਾ ਸੀ ਤੇ ਸ਼ਿਵ ਭਗਤਾਂ ਨੂੰ ਸ਼ੈਵ ਪੁਕਾ-ਰਿਆ ਜਾਂਦਾ ਸੀ। ਦੇਵੀ ਪੂਜਾ ਵੀ ਪਹਾੜੀ ਇਲਾਕਿਆਂ ਤੋਂ ਸ਼ੁਰੂ ਹੋ ਕੇ ਸਾਰੇ ਭਾਰਤ ਵਿੱਚ ਪ੍ਰਚਲਿਤ ਸੀ। ਦੇਵ ਭਗਤਾਂ ਨੂੰ ਸਾਕਤ ਨਾਮ ਦਿਤਾ ਗਿਆ। ਸਿੱਧ ਤੇ ਸ਼ੈਵ ਧਰਮ ਦੇ ਸੰਪਰਕ ਤੋਂ ਨਾਥ-ਪੰਥ ਜਾਰੀ ਸੀ। ਗੱਲ ਕੀ ਕਿ ਪਰਮਾਤਮਾ ਦਾ ਅਸਲੀ ਸਰੂਪ ਅਨਿਸ਼ਚਤ ਹੋ ਗਿਆ ਸੀ। ਸਰ-ਗੁਣ ਵਿਚਾਰਧਾਰਾ ਏਥੋਂ ਤੱਕ ਲੋਕਾਂ ਦੇ ਦਿਲ ਦਿਮਾਗ ਤੇ ਛਾ ਗਈ ਸੀ ਕਿ ਉਪਨਿਸ਼ਦਾ ਵਿੱਚ "ਓਮ" ਸ਼ਬਦ, ਜੋ ਕੇਵਲ ਬ੍ਰਹਮ ਦਾ ਸੂਚਕ ਸੀ, ਨੂੰ ਧੁਨੀਆਂ (ੳ+ਅ+ਮ) ਦੇ ਆਧਾਰ ਤੇ ਬ੍ਰਹਮਾ, ਬਿਸ਼ਨੂ ਤੇ ਮਹੇਸ਼ (ਰੁਦ੍ਰ) ਦਾ ਸੂਚਕ ਮੰਨ ਲਿਆ ਗਿਆ। ਸਾਰੇ ਸੰਸਾਰ ਨੂੰ ਪੈਦਾ ਕਰਨ ਵਾਲਾ ਸਤੋਂ ਗੁਣ ਦਾ ਪ੍ਰਤੀਕ ਬ੍ਰਹਮਾ ਮੰਨਿਆ ਗਿਆ, ਤੇ ਬਿਸ਼ਨੂ ਨੂੰ ਸੰਸਾਰ ਦਾ ਪਾਲਕ ਥਾਪਿਆ ਗਿਆ ਅਤੇ ਸ਼ਿਵ ਜੀ ਨੂੰ ਕਰਮਾਂ ਦਾ ਫਲ ਦੇਣ ਵਾਲਾ ਸਵੀਕਾਰ ਕੀਤਾ ਗਿਆ। ਇਹ ਤਿੰਨੇ ਦੇਵਤੇ ਸਤੋ, ਰਜੋ ਤੇ ਤਮੋਗੁਣ ਦੇ ਪ੍ਰਤੀਕ ਮੰਨੇ ਗਏ ਅਤੇ ਇਨਾਂ ਤਿੰਨਾਂ ਦੇਵਤਿਆਂ ਨੂੰ ਜਨਮ ਦੇਣ ਵਾਲੀ ਪਰਮਾਤਮਾ ਦੀ ਮਾਇਆ ਨੂੰ ਪਰਵਾਨ ਕੀਤਾ ਗਿਆ। ਇਨ੍ਹਾਂ ਕਰੜਿਆਂ ਸਮਿਆਂ ਵਿੱਚ ਆਮ ਲੋਕ ਦੁਬਧਾ ਵਿੱਚ ਪੈ ਗਏ ਕਿ ਉਹ ਕਿਸ ਨੂੰ ਪਰਮਾਤਮਾਂ ਸਮਝ ਕੇ ਉਸ ਦੀ ਪੂਜਾ ਤੇ ਭਗਤੀ ਕਰਨ, ਕਿਉਂਕਿ ਹਰ ਸੰਪ੍ਰਦਾਇ ਵਾਲੇ ਆਪਣੇ ਇਸਟਦੇਵ ਨੂੰ ਉਚਾ ਤੇ ਇਸ ਸੰਸਾਰ ਦਾ ਕਰਤਾ ਧਰਤਾ ਮੰਨਦੇ ਸਨ। ਸਾਡੇ ਖੋਜਕਾਰ "ਕੰਵਲ" ਸਾਹਿਬ ਨੇ ਸਤਿਗੁਰੂ ਨਾਨਕ ਦੇਵ ਦੀ ਬਾਣੀ ਦੇ ਆਧਾਰ ਤੇ ਇਹ ਨੁਕਤਾ ਪੇਸ਼ ਕੀਤਾ ਹੈ ਕਿ ਬਾਬੇ ਨਾਨਕ ਨੇ ਉਸ ਵੇਲੇ ਦੀ ਸਥਿਤੀ ਦਾ ਜਾਇਜ਼ਾ ਲੈਕੇ ਆਪਣੇ ਨਿਜੀ ਅਨੁਭਵ ਦੇ ਆਧਾਰ ਤੇ "ਓਮ" ਸਬਦ ਨੂੰ "ਓਅੰਕਾਰ" ਕਿਹਾ ਤੇ ਇਸ ਸ਼ਬਦ ਦੀ ਵਿਆਖਿਆ ਕਰਦਿਆਂ ਹੋਇਆਂ ਵਿਆਖਿਆ ਕੀਤੀ ਕਿ "ਓਅੰਕਾਰ" ਸਬਦ ਰੂਪ "ਨਿਰੰਕਾਰ" ਹੈ, ਜੋ ਨਿਰਗੁਣ ਹੈ ਭਾਵ ਤਿੰਨਾਂ ਗੁਣਾਂ, "ਸਤ, ਰਜ ਤੇ ਤਮ" ਤੋਂ ਪਰ੍ਹੇ ਹੈ, ਮੂਲਸ਼ਕਤੀ ਹੈ, ਰੰਗ ਰੂਪ ਤੇ ਰੇਖ ਤੋਂ ਸੁਤੰਤਰ ਹੈ। ਉਹ ਧੁਨੀਆ ਦੇ ਆਧਾਰ ਤੇ ਤਿੰਨਾਂ ਦੇਵਤਿਆਂ ਵਿੱਚ ਵਿਭਕਤ ਨਹੀਂ ਹੁੰਦਾ ਅਤੇ ਸਦਾ "ਇੱਕ" ਹੈ। ਇਸ ਮੰਤਵ ਨੂੰ ਸਪਸ਼ਟ ਕਰਨ ਲਈ ਆਪ ਜੀ ਨੇ ਅਕਾਲ ਪੁਰਖ ਦਾ ਚਿਨ੍ਹ "ੴ" ਨੂੰ ਮੰਨਿਆ ਤੇ ਇਸ ਹਕੀਕਤ ਉੱਪਰ ਬਲ ਦਿੱਤਾ ਕਿ ਬ੍ਰਹਮਾ, ਬਿਸ਼ਨੂੰ ਤੇ ਸ਼ਿਵ ਉਸ ਸਰਬ ਸ਼ਕਤੀਮਾਨ ਦੀਆ ਤਿੰਨ ਸ਼ਕਤੀਆਂ ਦਾ ਹੀ ਨਾਮ ਹੈ ਤੇ ਉਹ ਇਨਾਂ ਤੋਂ ਬਹੁਤ ਉਪਰ ਹੈ। ਇਸ "ਸਤਯ" ਨੂੰ ਸਪਸ਼ਟ ਕਰਨ ਲਈ 'ਕੰਵਲ' ਜੀ ਨੇ ਦ੍ਰਿਸਟਾਂਤ ਵਜੋਂ "ਜਪੁਜੀ" ਦੀ ਇਹ ਪਉੜੀ ਪੇਸ਼ ਕੀਤੀ ਹੈ—

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ :**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ।**

ਇਸ ਅੰਮ੍ਰਿਤ ਬਾਣੀ ਰਾਹੀਂ ਸਾਡੇ ਖੋਜਕਾਰ ਨੇ ਇਸ ਤੱਥ ਨੂੰ ਪ੍ਰਗਟਾਇਆ ਕਿ "੧ੴ" ਸਭ ਤੋਂ ਉਪਰ ਹੈ ਤੇ ਉਹ "ਸੱਚ" ਹੈ, ਨਿਰਭਉ ਹੈ, ਨਿਰਵੈਰ ਹੈ, ਅਕਾਲ ਹੈ ਅਤੇ ਅਜੂਨੀ ਹੈ, ਉਹ ਸਵੈ ਪ੍ਰਕਾਸ਼ ਮਾਨ ਹੈ, ਉਹ ਸਾਰੇ ਸੰਸਾਰ ਨੂੰ ਪੈਦਾ ਕਰਦਾ ਹੈ, ਪਰ ਉਸ ਨੂੰ ਕੋਈ ਪੈਦਾ ਨਹੀਂ ਕਰਦਾ, ਉਹ ਅਸੀਮ ਹੈ, ਅਨਾਦਿ ਹੈ, ਅਨਾਮੀ ਹੈ, ਉਹ ਖੁਦ ਹੀ ਸੰਸਾਰ ਰਚਦਾ ਹੈ, ਖੁਦ ਹੀ ਪਾਲਦਾ ਹੈ, ਖੁਦ ਹੀ ਜੀਵਾਂ ਨੂੰ ਉਹਨਾਂ ਦੇ ਕਰਮਾਂ ਦਾ ਫਲ ਦਿੰਦਾ ਹੈ ਤੇ ਸੰਘਾਰਦਾ ਹੈ। "ਕੰਵਲ" ਸਾਹਿਬ ਲਿਖਦੇ ਹਨ :—

> "ਏਕੇ ਨੇ ਆਪਣਾ ਸਰੂਪ ਬਦਲ ਕੇ ਮਾਇਆ (ਮਾਈ), ਇਸਤਰੀ ਲਿੰਗ ਹੋ ਕੇ ਜੁਗਤਿ-ਨਾਟਕੀ ਢੰਗ ਨਾਲ ਵਿਆਈ—ਤਿਨ ਚੇਲੇ ਬ੍ਰਹਮ, ਬਿਸ਼ਨ, ਮਹੇਸ਼ ਭਾਵ ਤਿੰਨ ਗੁਣ ਸਤੋ, ਰਜੋ ਤੇ ਤਮੋ ਪੈਦਾ ਕੀਤੇ (ਬਣਾਏ), ਪ੍ਰਵਾਣ ਮੰਨੇ ਗਏ। ਏਨ੍ਹਾਂ ਦੇ ਵਖੋ ਵਖਰੇ ਕੰਮ ਹਨ.........ਫਿਰ ਵੀ ਉਹ ਅਕਾਲ ਪੁਰਖ ਦੇ ਹੁਕਮ ਅਨੁਸਾਰ ਹੀ ਕੰਮ ਕਰਦੇ ਹਨ।"

ਅਸਾਂ "ਕਸ਼ਫੁਲ ਮਹਿਜੂਬ" ਕ੍ਰਿਤ ਅਲੀ ਹੁਜਵੀਰੀ, ਦਾਤਾ ਗੰਜ ਬਖਸ਼ ਵਿੱਚ ਦੇਖਿਆ ਕਿ ਇਹ ਮਹਾਨ ਸੂਫ਼ੀ ਸਮਾਅ (سماع) ਤੇ ਆਵਾਜ਼ਾਂ ਦੀ ਮਹਤਤਾ ਬਾਰੇ ਚਰਚਾ ਕਰਦੇ ਹੋਏ ਦਸਦਾ ਹੈ ਕਿ ਇਰਾਕ ਵਿੱਚ ਲੋਕ ਜੰਗਲ ਵਿੱਚ ਜਾ ਕੇ ਕਹੋਂ ਦੀਆਂ ਥਾਲੀਆਂ ਨੂੰ ਡਗੇ ਨਾਲ ਵਜਾਉਂਦੇ ਹਨ, ਇਨ੍ਹਾਂ ਵਿਚੋਂ ਐਸੀ ਸੁਰੀਲੀ ਆਵਾਜ਼ ਨਿਕਲਦੀ ਹੈ ਕਿ ਹਿਰਨ ਇਸ ਆਵਾਜ਼ ਤੇ ਮਸਤ ਹੋ ਜਾਂਦਾ ਹੈ ਤੇ ਅਖੀਆਂ ਮੀਟ ਕੇ ਖੜਾ ਹੋ ਜਾਂਦਾ ਹੈ ਤੇ ਸ਼ਿਕਾਰੀ ਉਸ ਨੂੰ ਫੜ ਲੈਂਦੇ ਹਨ। ਭਾਰਤ ਵਿਚ ਅਸਾਂ ਸੁਣਿਆ ਹੈ ਕਿ ਕੁਝ ਕਲਾਕਾਰ ਜੰਗਲ ਵਿੱਚ ਸੁਰੀਲੀ ਆਵਾਜ਼ ਨਾਲ ਰਾਗ ਅਲਾਪਦੇ ਹਨ ਤੇ ਇਸ ਤੇ ਮਸਤ ਹੋ ਕੇ ਹਿਰਨ ਫੜਿਆ ਜਾਂਦਾ ਹੈ। ਅਸਾਂ ਆਪਣੀਆਂ ਅਖਾਂ ਨਾਲ ਦੇਖਿਆ ਹੈ ਕਿ ਕਥਕ ਵਜਾਉਣ ਨਾਲ ਬਟੇਰੇ ਜਾਲ ਵਿਚ ਆਣ ਫਸਦੇ ਹਨ ਤੇ ਪੱਕੀ ਟਿੰਡ ਵਜਾਉਣ ਤੇ ਜੋਕਾਂ ਇਕੱਠੀਆਂ ਹੋ ਜਾਂਦੀਆਂ ਹਨ। ਬੀਨ ਦੀ ਆਵਾਜ਼ ਉਪਰ ਸੱਪ ਮਸਤ ਹੋ ਜਾਂਦਾ ਹੈ। ਮਹਾਂਭਾਰਤ ਵਿਚ ਲਿਖਿਆ ਹੈ ਕਿ ਜੋ ਕੋਈ ਇਨਸਾਨ, ਸੰਗੀਤ ਸਭਾ ਵਿਚ ਮਸਤ ਨਹੀਂ ਹੁੰਦਾ, ਝੂਮਦਾ ਨਹੀ ਤਦ ਸਮਝੋ ਕਿ ਇਹ ਬੰਦਾ ਦੇਖਣ ਨੂੰ ਇਨਸਾਨ ਹੈ, ਪਰ ਇਨਸਾਨੀਅਤ ਇਸ ਵਿਚੋਂ ਗਾਇਬ ਹੈ, ਕਿਉਂ ਕਿ ਪਸ਼ੂਆਂ ਤਕ ਤੇ ਰਾਗ ਤੇ ਮੋਹਿਤ ਹੋ ਜਾਂਦੇ ਹਨ, ਫੇਰ ਬੁਧੀਮਾਨ ਇਨਸਾਨ ਕਿਉਂ ਨਾ ਰਾਗ ਸੁਣ ਮਸਤ ਹੋ ਜਾਵੇ। ਪ੍ਰੋਫੈਸਰ ਸ਼ਿਬਲੀ 'ਸ਼ਿਅਰਲਅਜਮ ਵਿੱਚ ਦੱਸਦਾ ਹੈ ਕਿ ਸ਼ਾਇਰੀ ਸੰਗੀਤਮਈ ਹੋਣੀ ਚਾਹੀਦੀ ਹੈ, ਤਾਂਕਿ ਸਰੋਤੇ ਦੇ ਮਨ ਉਪਰ ਸਿੱਧਾ ਅਸਰ ਕਰੇ। ਮਤਲਬ ਇਹ ਹੈ ਕਿ ਜੋ ਸ਼ਾਇਰੀ ਸੰਗੀਤ ਤੋਂ ਖਾਲੀ ਹੋਵੇਗੀ, ਉਹ ਅਸਰ ਕਰਨ ਵਿਚ ਥੋਥੀ ਹੋਵੇਗੀ। ਸਾਡਾ ਲੇਖਕ "ਕੰਵਲ" ਇਨ੍ਹਾਂ ਤੱਥਾਂ ਤੋਂ ਪੂਰੀ ਤਰ੍ਹਾਂ ਜਾਣੂ ਹੈ ਤੇ ਉਸ ਨੂੰ ਇਸ ਇਤਿਹਾਸਕ ਹਕੀਕਤ ਦਾ ਵੀ ਪਤਾ ਹੈ ਕਿ ਜਦ ਮਰਦਾਨਾ ਰਬਾਬ ਵਜਾਉਂਦਾ ਸੀ ਤੇ ਗੁਰ ਨਾਨਕ, ਬਾਣੀ ਨੂੰ ਮਿੱਠੀ ਲੈ ਵਿੱਚ ਗਾਉਂਦੇ ਸਨ ਤਦ ਆਪ ਹਜ਼ੂਰ ਵਿਸਮਾਦ ਦੀ ਹਾਲਤ ਵਿਚ ਚਲੇ ਜਾਂਦੇ ਸਨ। ਸਾਡੇ ਕਵੀ ਲੇਖਕ ਨੇ ਅੱਖੀਂ ਵੇਖਿਆ ਹੈ ਕਿ ਸੂਫ਼ੀ ਸੰਤ ਕਵਾਲੀਆਂ ਸੁਣਦੇ ਸੁਣਦੇ ਮਸਤ ਹੋ ਕੇ ਬੇਹੋਸ਼ ਹੋ ਜਾਂਦੇ ਹਨ। ਜਦ ਸਤਿਗੁਰੂਆਂ ਦੀ ਬਾਣੀ ਦਾ

ਕੀਰਤਨ ਕਰਦੇ ਹਨ, ਤਦ ਇਕ ਪ੍ਰਕਾਰ ਦੀ ਸਰੋਤਿਆਂ ਉੱਪਰ ਇਲਾਹੀ ਮਸਤੀ ਛਾਂ ਜਾਂਦੀ ਹੈ ਤੇ ਉਹ ਲੋਕ ਇਸ ਆਨੰਦਮਈ ਅਵਸਥਾ ਵਿੱਚ ਆਪਾ ਵੀ ਭੁਲ ਜਾਂਦੇ ਹਨ। ਹਜ਼ਰਤ ਦਾਊਦ ਬਾਰੇ ਮਸ਼ਹੂਰ ਹੈ ਕਿ ਉਹਨਾਂ ਦੇ ਸੰਗੀਤ ਵਿਚ ਉਹ ਆਕ੍ਰਸ਼ਣ ਤੇ ਚੁੰਬਕੀ ਸ਼ਕਤੀ ਸੀ ਕਿ ਇਨਸਾਨ ਤੇ ਇਕ ਬੰਨ੍ਹੇ ਹੈਵਾਨ ਤੇ ਪੰਛੀ ਵੀ ਮੁਗਧ ਹੋ ਜਾਂਦੇ ਸਨ। ਜਗਤ ਗੁਰੂ ਨਾਨਕ ਦੇਵ ਰਾਗ ਦੀ ਇਸ ਅਹਿਮੀਅਤ ਨੂੰ ਭਲੀ ਪ੍ਰਕਾਰ ਜਾਣਦੇ ਸਨ। ਇਸੇ ਕਾਰਨ ਆਪ ਜੀ ਨੇ ਆਪਣੀ ਬਾਣੀ ਰਾਗਾਂ ਵਿੱਚ ਰਚੀ। ਇਹੋ ਕਾਰਨ ਹੈ ਕਿ ਗੁਰਬਾਣੀ ਬਹੁਤ ਹੀ ਪ੍ਰਭਾਵਸ਼ਾਲੀ ਹੈ। ਖੋਜਕਾਰ 'ਕੰਵਲ' ਜੀ ਨੇ, ਖੋਜ ਵਿਧੀਆ ਦੇ ਆਧਾਰ ਉੱਪਰ ਗੁਰਬਾਣੀ ਵਿੱਚ ਵਰਤੇ ਰਾਗਾਂ ਦਾ ਬਹੁਤ ਹੀ ਸੁੰਦਰ ਵਿਸ਼ਲੇਸ਼ਣ ਤੇ ਵਿਵੇਚਣ ਕੀਤਾ ਹੈ, ਜਿਸ ਦੀ ਕਦਰ ਪੜ੍ਹਨ ਤੇ ਨਿਰਭਰ ਹੈ। ਸੰਗੀਤ ਦੀ ਉਤਪਤੀ ਬਾਰੇ "ਕੰਵਲ" ਜੀ ਨੇ ਡੂੰਘੀ ਖੋਜ ਕੀਤੀ ਹੈ, ਇਕ ਸਥਲ ਤੇ ਲਿਖਦੇ ਹਨ :—

> "ਸੰਗੀਤ ਸ਼ਾਸਤਰਾਂ ਵਿੱਚ ਰਾਗਾਂ ਦੀ ਉਪਜ, ਬ੍ਰਹਮਾ, ਸ਼ਿਵ ਤਥਾ ਪਾਰਬਤੀ ਆਦਿ ਮੁਖਿ ਦੁਆਰਾ ਪ੍ਰਗਟ ਹੋਣਾ ਦਸਿਆ ਹੈ, ਇੰਝ ਸੱਤਾਂ ਸਮੁੰਦਰਾਂ ਤੋਂ ਵੀ ਰਾਗਾਂ ਦੀ ਉਤਪਤੀ ਦਰਸਾਈ ਹੈ। ਬ੍ਰਹਮਾ ਤੋਂ ਭਾਵ ਜਿਸ ਮਨੁੱਖ ਨੂੰ ਬ੍ਰਹਮ ਗਿਆਨ ਦੀ ਲਖਯਤਾ ਹੋ ਗਈ ਹੋਵੇ।......"

ਖੋਜਕਾਰ ਦਸਦਾ ਹੈ ਕਿ ਗੁਰਬਾਣੀ ਵਿਖੇ ਰਾਗਾਂ ਨੂੰ ਗਾਉਣ ਲਈ "ਘਰ" ਤਾਲ ਦੀ ਸੂਚਨਾ ਗੁਰੂ ਜੀ ਨੇ ਇਕ ਤੋਂ ਲੈ ਕੇ (੧੭) ਸਤਾਰਾਂ ਤੱਕ ਦਿਤੀ ਹੈ, ਇਸ ਲਈ "ਘਰ" ਦਾ ਵਿਵਰਣ ਦੇਣਾ ਜ਼ਰੂਰੀ ਹੈ, ਇਸ ਪਿਛੋਂ ਵਿਦਵਾਨ ਲੇਖਕ ਨੇ "ਘਰ" ਦਾ ਪੂਰਾ ਵਿਵਰਣ ਦਿੱਤਾ ਹੈ, ਜੋ ਖੋਜ ਭਰਪੂਰ ਹੈ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਗੁਰਬਾਣੀ ਦੇ ਨਾਲ ਭਗਤ ਬਾਣੀ ਤੇ ਬਾਬਾ ਫਰੀਦ ਦੀ ਬਾਣੀ ਵੀ ਮੌਜੂਦ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੀ ਉਸ ਬਣੀ ਨੂੰ ਜੋ ਗੁਰਮਤ ਨਾਲ ਮੇਲ ਖਾਂਦੀ ਸੀ, ਗੁਰੂ ਗਰੰਥ ਵਿਚ ਯੋਗ ਜਗ੍ਹਾ ਦਿੱਤੀ ਹੈ। ਕਈ ਵਿਦਵਾਨ ਗੁਰਬਾਣੀ ਤੇ ਭਗਤ ਬਾਣੀ ਉਪਰ ਕਿੰਤੂ ਕਰਦੇ ਹਨ। ਇਸ ਲਈ ਸਾਡੇ ਯੋਗ ਲੇਖਕ ਨੇ ਗੁਰਬਾਣੀ ਤੇ ਭਗਤ ਬਾਣੀ ਦਾ ਨਿਰਣਯ ਵੀ ਕੀਤਾ ਹੈ, ਤੇ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਉਸ ਨੂੰ ਅਨੇਕ ਪੁਸਤਕਾਂ ਦਾ ਅਧਿਐਨ ਕਰਨਾ ਪਿਆਂ ਹੈ, ਜੋ ਸ਼ਲਾਘਾਯੋਗ ਹੈ। ਭਗਤ ਬਾਣੀ ਦਾ ਵਿਸ਼ਲੇਸ਼ਣ ਲੇਖਕ ਨੇ ਆਪਣੇ ਅਨੁਭਵ ਤੇ ਜੀਵਨ ਤਜ਼ਰਬੇ ਦੇ ਆਧਾਰ ਤੇ ਕੀਤਾ ਹੈ। ਏਸੇ ਸੰਧਰਭ 'ਚ ਉਸ ਨੇ ਹੋਰ ਬਹੁਤ ਸਾਰੇ ਭਰਮਾਂ ਤੇ ਗਲਤ ਫਹਿਮੀਆਂ ਦਾ ਸਮਾਧਾਨ ਕੀਤਾ ਹੈ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਪ੍ਰਯੁਕਤ ਅਲੰਕਾਰਾਂ, ਪ੍ਰਤੀਕਾਂ ਤੇ ਬਿੰਬਾਂ ਬਾਰੇ ਕਾਫ਼ੀ ਰੌਸ਼ਨੀ ਪਾਈ ਹੈ। ਗੁਰਬਾਣੀ ਨੂੰ ਪਿੰਗਲ ਦੀ ਕਸੌਟੀ ਉਪਰ ਵੀ ਪਰਖਿਆ ਹੈ ਤੇ ਦਸਿਆ ਹੈ ਕਿ ਗੁਰਬਾਣੀ ਦਾ ਪਿੰਗਲ ਵੀ ਬੇਨਜ਼ੀਰ ਹੈ, ਜਿਸਦੀ ਪੈਰਵੀ ਕਰਨਾ ਅਸੰਭਵ ਹੈ। ਛੰਦ ਯੋਜਨਾ ਉਪਰ ਵੀ ਚਾਨਣਾ ਪਾਇਆ ਗਿਆ ਹੈ। ਇਹ ਤੱਥ ਬਿਲਕੁਲ ਸਪੱਸ਼ਟ ਹੈ ਕਿ ਗੁਰਮਤ ਵਿਚਾਰਧਾਰਾ ਦੇ ਸੰਸਥਾਪਕ ਸਤਿਗੁਰੂ ਨਾਨਕ ਭਾਰਤੀ ਕਾਵਿ ਸ਼ਾਸਤਰ ਤੋਂ ਜਾਣੂ ਸਨ। ਇਸ ਤੋਂ ਇਲਾਵਾ ਅਪ ਅਰੂਜ਼ ਤੋਂ ਵੀ ਵਾਕਫ਼ ਸਨ ਕਿਉਂਕਿ ਫ਼ਾਰਸੀ ਆਪ ਜੀ ਨੇ ਮੌਲਵੀ ਕੁਤਬਦੀਨ ਤੋਂ ਵੀ ਬਾਕਾਇਦਾ ਲਗਪਗ ਤਿੰਨ ਜਾਂ ਚਾਰ ਸਾਲ, ਤੇਰਾਂ ਜਾਂ ਚੌਦਾਂ ਸਾਲ ਦੀ ਉਮਰ ਵਿਚ ਪੜ੍ਹੀ ਸੀ। ਸੋ ਅਸੀਂ ਦੇਖਦੇ ਹਾਂ ਕਿ ਜਿਥੇ ਗੁਰੂ ਜੀ ਨੇ ਰਾਗਾਂ ਵਿੱਚ ਬਾਣੀ ਰਚੀ ਓਥੇ "ਰਸਾਂ" ਦਾ ਵੀ ਧਿਆਨ ਰਖਿਆ

ਹੈ। ਇਹ ਠੀਕ ਹੈ ਕਿ ਆਪ ਜੀ ਦੀ ਪਾਵਨ ਬਾਣੀ ਵਿਚ ਸ਼ਾਂਤ ਰਸ ਤੇ ਭਗਤੀ ਰਸ ਹੀ ਜ਼ਿਆਦਾ ਉਘੜੇ ਹਨ, ਪਰ ਗਾਉਣ ਰੂਪ ਵਿੱਚ ਬਾਕੀ ਰਸਾਂ ਦੀ ਵਰਤੋਂ ਵੀ ਹੈ। ਲੇਖਕ ਨੇ ਗੁਰਬਾਣੀ ਜਾਂ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਵਰਤੇ ਗਏ "ਰਸਾਂ" ਉਪਰ ਵੀ ਚਾਨਣਾ ਪਾਇਆ ਹੈ। ਇਕ ਸਬਲ ਤੇ ਆਪ ਹਾਸਯ ਰਸ ਦੀ ਉਦਾਹਰਣ ਇਸ ਤਰ੍ਹਾਂ ਪੇਸ਼ ਕਰਦੇ ਹਨ :—

ਮੋਰ ਮੋਰ ਧਰ ਮਾਧਿਕ ਲਾਡ ਕਰ ਪੇਖਤ ਹੀ ਜਮਰਾਜ ਹਸੇ —ਕਬੀਰ

× × ×

ਸੀਸ ਦੁਮਾਲੇ ਧਰੇ ਸੁਰਮਈ ਕੰਧੇ ਮੋਟਾ ਸੋਟਾ ਹੈ ॥
ਮਸਤਾਨੇ ਪਰ ਕਮਰ ਕਸੇ ਯੁਤਾ ਸਜਯੰ ਵਿਚਿਤ੍ਰ ਕਛੋਟਾ ਹੈ ॥

ਛੰਦਾਂ ਦੀ ਚਾਲ ਉਪਰ ਵੀ ਡੂੰਘੀ ਵਿਚਾਰ ਕੀਤੀ ਗਈ ਹੈ। ਮਤਲਬ ਇਹ ਹੈ ਕਿ "ਕੰਵਲ" ਸਾਹਿਬ ਨੇ ਕਾਵ-ਕਲਾ ਦੇ ਹਰ ਪੱਖ ਨੂੰ ਕਸੌਟੀ ਬਣਾ ਕੇ ਗੁਰਬਾਣੀ ਦਾ ਵਿਵੇਚਨ ਕੀਤਾ ਹੈ।

ਇਤਿਹਾਸ ਤੋਂ ਪਤਾ ਚਲਦਾ ਹੈ ਕਿ ਸ੍ਰੀ ਗੁਰੂ ਨਾਨਕ ਦੇ ਸਮੇਂ ਹਿੰਦੂ ਸਮਾਜ ਦੀ ਕਿਸ਼ਤੀ ਬੜੀ ਹੀ ਡਾਂਵਾਡੋਲ ਸੀ ਤੇ ਸਥਿਤੀ ਇਹ ਸੀ ਕਿ ਇਹ ਕਿਸ਼ਤੀ ਇਸ ਭਵ-ਸਾਗਰ ਵਿਚ ਮੁਸੀਬਤਾਂ, ਤਅੱਸਬ, ਫੁੱਟ ਤੇ ਨਫ਼ਰਤ ਦੀਆਂ ਘੁੰਮਣ-ਘੇਰੀਆਂ ਵਿਚ ਫਸੀ ਹੋਈ ਸੀ ਤੇ ਪਤਾ ਨਹੀਂ ਕਿਸ ਵੇਲੇ ਡੁਬ ਜਾਏ। ਇਸ ਕਿਸ਼ਤੀ ਦੇ ਖਵੀਯਾ ਸੁੱਤੇ ਹੋਏ ਸਨ, ਤੂਫ਼ਾਨ ਤੇ ਹਨੇਰੀਆਂ ਚੜ੍ਹੀਆਂ ਹੋਈਆਂ ਸਨ। ਇਸ ਵੇਲੇ ਸਤਿਗੁਰੂ ਨਾਨਕ ਇਕ ਅਮੀਰੁਲ ਬਹਿਰ ਦੀ ਹੈਸੀਅਤ ਵਿਚ ਆਏ ਤੇ ਨਾਨਕ ਬਾਣੀ ਰੂਪੀ ਚੱਪੂ ਨਾਲ ਇਸ ਕਿਸ਼ਤੀ ਨੂੰ ਕੰਢੇ ਤੇ ਲਿਆ ਖੜਾ ਕੀਤਾ। ਇਸ ਮਹਾਨ ਗੁਰੂ ਬਾਰੇ ਵਿਚਾਰ ਪੇਸ਼ ਕਰਦਿਆਂ, ਇਹ ਸਿੱਧ ਕੀਤਾ ਕਿ ਗੁਰੂ ਨਾਨਕ, ਨਿਰੰਕਾਰ ਸਰੂਪ ਸਨ ਡੁਬਦੇ ਬੇੜਿਆਂ ਨੂੰ ਤਾਰਨਹਾਰ ਸਨ। ਗੁਰੂ ਨਾਨਕ ਦੀ ਹਸਤੀ ਨੂੰ ਉਜਾਗਰ ਕਰਨ ਲਈ ਤੇ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਤੁਲਸੀ ਦਾਸ ਦੀ ਰਚਨਾ ਵਿਚੋਂ ਇਹ ਉਦਾਹਰਣ ਪੇਸ਼ ਕੀਤਾ ਹੈ :—

ਸਾਹਿਬ ਨਾਨਕ ਸੰਤ ਨਿਦਾਨਾ ॥
ਜੋ ਕੁਛ ਕਹਿ ਨ ਕਹੀ ਪ੍ਰਮਾਨਾ ॥
ਖੁਦ ਸਾਹਿਬ ਨਾਨਕ ਮੁਖ ਬਾਨੀ ॥
ਕਹੀ ਅਗਮ ਕੋਈ ਵਿਰਲਾ ਜਾਨੀ ॥
ਵੈ ਪਹੁਚੇ ਚੜਿ ਸੁਰਤਿ ਨਿਸ਼ਾਨੇ ॥
ਸਬਦ ਬੇਧਿ ਗਏ ਅਗਮ ਠਿਕਾਨੇ ॥
ਵੈ ਸੁਵਾਮੀ ਗਤਿ ਅਗਮ ਅਪਾਰਾ ॥
ਤੁਲਸੀ ਬੰਦੈ ਬਾਰੰਬਾਰਾ ॥

ਇਹ ਇਕ ਇਤਿਹਾਸਕ ਹਕੀਕਤ ਹੈ ਕਿ ਭਾਰਤ ਵਰਸ਼ ਦੇ ਸਮਾਜ ਦਾ ਆਧਾਰ ਸਦਾ ਤੋਂ ਧਰਮ ਚਲਿਆ ਆ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਦੇ ਸਮੇਂ ਧਰਮ, ਵਹਿਮਾਂ, ਭਰਮਾਂ, ਜਾਤਾਂ-ਪਾਤਾਂ ਦਿਆਂ ਜਾਲਾਂ ਵਿਚ ਫਸਿਆ ਹੋਇਆ ਸੀ ਤੇ ਧਰਮ, ਬਹੁਤ ਸਾਰੀਆਂ ਹਾਲਤਾਂ ਵਿਚ ਡਾਂਵਾਂ-ਡੋਲ ਸੀ। ਇਸ ਲਈ ਕੁਦਰਤੀ ਤੌਰ ਸਮਾਜ ਦੀਆਂ ਚੂਲਾਂ ਢਿਲੀਆਂ ਹੋ ਚੁਕੀਆਂ ਸਨ। ਸ੍ਰੀ

ਗੁਰੂ ਨਾਨਕ ਦੇਵ ਨੇ ਇਸ ਹਾਲਤ ਨੂੰ ਦੇਖਕੇ ਹੀ ਤੇ ਕਿਹਾ ਸੀ ਕਿ ਖਤਰੀਆਂ ਤੇ ਧਰਮ ਛਡਿਆ ਅਤੇ ਧਰਮ ਖੰਭ ਲਾ ਕੇ ਉੱਡ ਗਿਆ ਹੈ, ਅਗਿਆਨ ਅੰਧਕਾਰ ਦੀ ਮੱਸਿਆ ਦੀ ਰਾਤ ਮੂੰਹ ਖੋਲ੍ਹੀ ਬੈਠੀ ਹੈ। ਗੁਰੂ ਦੇਵ ਨੇ ਸਭ ਤੋਂ ਪਹਿਲੋਂ ਧਰਮ ਦਾ ਅੰਗ ਬਣੇ ਵਹਿਮਾਂ ਤੇ ਭਰਮਾਂ ਨੂੰ ਤੋੜਿਆ ਅਤੇ ਸਮਾਜਵਿਚ ਆਈਆਂ ਕੁਰੀਤੀਆਂ ਉੱਪਰ ਸਖਤ ਟਿੱਪਣੀ ਕੀਤੀ। ਬਾਬਾ ਨਾਨਕ ਚਾਹੁੰਦੇ ਸਨ ਕਿ ਇਕ ਨਵਾਂ ਨਿਰੋਆ ਸਮਾਜ ਖੜਾ ਕੀਤਾ ਜਾਵੇ, ਜੋ ਆਪਣੇ ਧਰਮ (ਕਰਤੱਵ) ਨੂੰ ਸਮਝ ਸਕੇ। ਆਪ ਨੇ ਸੱਚ ਦਾ ਉਪਦੇਸ਼ ਦਿੱਤਾ ਤੇ "ਸੱਚ" ਨੂੰ ਸਭ ਤੋਂ ਉੱਚਾ ਕਿਹਾ, ਪਰ ਸੱਚ ਨਾਲੋਂ ਉੱਚਾ "ਆਚਾਰ" ਨੂੰ ਕਿਹਾ, ਮਤਲਬ ਇਹ ਸੀ ਕਿ ਜਦ ਤਕ ਇਨਸਾਨ, ਸਦਾਚਾਰ (ਇਖਲਾਕ) ਦੇ ਸਹਾਰੇ ਅਸਲੀ ਅਰਥਾਂ ਵਿਚ ਇਨਸਾਨ ਨਹੀਂ ਬਣੇਗਾ, ਤਦ ਤਕ ਉਹ ਆਪਣੇ ਕਰਤੱਵ ਦਾ ਪਾਲਣ ਨਹੀਂ ਕਰ ਸਕੇਗਾ ਤੇ ਪਸ਼ੂ ਬ੍ਰਿਤੀ ਵਿੱਚ ਹੀ ਫਸਿਆ ਰਹੇਗਾ। ਆਪ ਨੇ ਆਪਣੀ ਬਾਣੀ ਰਾਹੀਂ ਇਸ ਹਕੀਕਤ ਦੀ ਗੁੰਝਲ ਖੋਲ੍ਹੀ ਕਿ ਮਨੁੱਖ ਅਤੇ ਪਸ਼ੂ ਵਿਚ ਪੈਦਾਇਸ਼ ਰੂਪ ਵਿਚ ਕੋਈ ਫ਼ਰਕ ਨਹੀਂ। ਜੋ ਸ਼ਕਤੀਆਂ ਮਨੁੱਖ ਵਿਚ ਕੰਮ ਕਰ ਰਹੀਆਂ ਹਨ, ਉਹੋ ਸ਼ਕਤੀਆਂ ਪਸ਼ੂਆਂ ਵਿੱਚ ਵੀ ਮੌਜੂਦ ਹਨ। ਚੂੰਕਿ ਪਰਮਾਤਮਾ ਨੇ ਮਨੁੱਖ ਨੂੰ ਬਾਕੀ ਸਾਰੇ ਜੀਵ-ਜੰਤੂਆਂ ਨਾਲੋਂ ਬੁੱਧੀ ਤੇ ਬੋਲ-ਸ਼ਕਤੀ ਬਹੁਤ ਹੀ ਵਾਧੂ ਦਿੱਤੀਆਂ ਹਨ, ਇਸ ਲਈ ਕੇਵਲ ਮਨੁੱਖ ਹੀ ਬੁਧੀਬਲ ਦੇ ਆਧਾਰ ਉੱਪਰ "ਪਸ਼ੂਤਾ" ਨੂੰ ਛੱਡ "ਮਨੁੱਖਤਾ" ਪ੍ਰਾਪਤ ਕਰ ਸਕਦਾ ਹੈ ਤੇ ਫੇਰ ਆਪਣੇ ਕਾਰ-ਵਿਹਾਰ ਤੇ ਸਦਾ-ਚਾਰ ਦੇ ਬਲ ਬੋਤੇ ਉਪਰ "ਰੱਬਤਾ ਦੀ ਉਚੀ, ਤੇ ਸੁਚੀ ਮੰਜ਼ਿਲ ਪ੍ਰਾਪਤ ਕਰ ਸਕਦਾ ਹੈ। ਗੁਰੂ ਦੇਵ ਇਸ ਹਕੀਕਤ ਤੋਂ ਭਲੀ ਪ੍ਰਕਾਰ ਜਾਣੂ ਸਨ।

ਆਦਮੀ ਰਾ ਆਦਮੀਅਤ ਲਾਜ਼ਿਮ ਅਸਤ।
ਉਦ ਰਾ ਮਰ ਬੂ ਨਾ ਬਾਸ਼ਦ ਹੈਜ਼ਿਮ ਅਸਤ।

ਭਾਵ ਇਹ ਕਿ ਮਨੁੱਖ ਵਿੱਚ ਮਨੁੱਖਤਾ ਦੇ ਗੁਣ ਹੋਣੇ ਬਹੁਤ ਜ਼ਰੂਰੀ ਹਨ, ਤਦ ਹੀ ਮਨੁੱਖ ਹੈ, ਜਿਵੇਂ ਜੇ ਚੰਦਨ ਦੀ ਲੱਕੜੀ ਵਿੱਚ ਖੁਸ਼ਬੂ ਨਾ ਹੋਵੇ ਤਦ ਉਹ ਚੁਲ੍ਹੇ ਵਿੱਚ ਬਾਲਣ ਵਾਲੀ ਲੱਕੜੀ ਹੈ। ਉਪਰਲੇ ਸ਼ਿਅਰ ਵਿੱਚ ਸ਼ਾਇਰ ਨੇ ਇਸ ਤੱਥ ਤੇ ਬਲ ਦਿੱਤਾ ਹੈ ਕਿ ਇਨਸਾਨ ਲਈ ਇਨਸਾਨੀਅਤ ਦਾ ਪ੍ਰਾਪਤ ਕਰਨਾ ਬਹੁਤ ਜ਼ਰੂਰੀ ਹੈ ਕਿਉਂਕਿ ਮਨੁੱਖਤਾ ਹਾਸਲ ਕਰਨ ਲਈ ਇਨਸਾਨ ਨੂੰ ਕਈ ਕੁਰਬਾਨੀਆਂ ਕਰਨੀਆਂ ਪੈਂਦੀਆਂ ਹਨ, ਏਸੇ ਲਈ ਤੇ ਗ਼ਾਲਿਬ ਨੇ ਕਿਹਾ ਸੀ :—

ਬਸਕਿ ਦੁਸ਼ਵਾਰ ਹੈ ਹਰ ਕਾਮ ਕਾ ਆਸਾਂ ਹੋਨਾਂ ॥
ਆਦਮੀ ਕੋ ਭੀ ਮੁਯੱਸਰ ਨਹੀਂ ਇਨਸਾਂ ਹੋਨਾਂ ॥

ਸਤਿਗੁਰੂ ਨਾਨਕ ਦੇਵ ਇਸ ਰਹੱਸ ਨੂੰ ਭਲੀ ਪ੍ਰਕਾਰ ਜਾਣਦੇ ਸਨ। ਇਸਲਈ ਆਪ ਜੀ ਨੇ ਆਪਣੀ ਧੁਰ ਦੀ ਬਾਣੀ ਵਿੱਚ ਮਾਨਵਤਤਾਂ ਦਾ ਹੀ ਪ੍ਰਚਾਰ ਕੀਤਾ ਹੈ। ਸੋ ਕੁਦਰਤੀ ਤੌਰ ਤੇ ਗੁਰਬਾਣੀ, ਕਿਸੇ ਖਾਸ ਕਬੀਲ੍ਹੇ ਸੰਸਥਾ ਧਰਮ, ਕੌਮ, ਸੂਬੇ ਜਾਂ ਮੁਲਕ ਵਾਸਤੇ ਨਹੀਂ ਰਚੀ ਗਈ, ਸਗੋਂ ਸਮੁੱਚੀ ਮਾਨਵਤਾ ਲਈ ਇਸ ਦਾ ਨਿਰਮਾਣ ਹੋਇਆ ਹੈ। ਸੋ ਗੁਰਬਾਣੀ ਸਰਬ ਸਾਂਝੀ ਹੈ। "ਕੰਵਲ" ਜੀ ਨੇ ਇਸ ਤੱਥ ਨੂੰ ਵੀ ਉਘਾੜਿਆ ਹੈ ਤੇ ਆਪਣੇ ਵਿਵੇਚਨਾ ਰਾਹੀਂ ਨਿਖਾ-ਰਿਆ ਹੈ ਵਿਦਵਾਨ ਖੋਜਕਾਰ ਆਪਣੀ ਪੁਸਤਕ ਵਿੱਚ ਲਿਖਦਾ ਹੈ :—

"ਗੁਰੂ ਜੀ ਨੇ ਆਪਣੀ ਰਚਨਾ ਵਿਚੋਂ ਹਰੇਕ ਜ਼ਾਤਿ ਦੇ ਭਗਤਾਂ, ਸੰਤਾਂ ਮੁਸਲਮ ਦਰਵੇਸ਼ਾਂ ਦੀ ਬਾਣੀ ਨਾਲ ਰਲਾ ਹਮੇਸ਼ਾਂ ਲਈ ਦੁਵੈਸ਼ ਦਾ ਫਸਤਾ ਹੀ ਵੱਢ ਦਿਤਾ......ਗੁਰੂ ਨਾਨਕ ਦੀ ਬਾਣੀ ਸਾਰੇ ਧਰਮਾਂ ਦੇ ਲੋਕਾਂ ਨੂੰ ਚੰਗੀ ਲਗੀ।"

ਸਾਡੇ ਵਿਚਾਰ ਵਿਚ "ਕੰਵਲ" ਸਾਹਿਬ ਨੇ ਇਹ ਪੁਸਤਕ ਲਿਖ ਕੇ, ਇਕ ਬੰਨੇ ਗੁਰਬਾਣੀ ਪ੍ਰੇਮੀਆਂ ਲਈ ਤੇ ਦੂਜੇ ਬੰਨੇ ਖੋਜੀ ਵਿਦਵਾਨਾਂ ਲਈ ਇਕ ਮਹਾਨ ਉਪਕਾਰ ਕੀਤਾ ਹੈ। ਸਾਡੇ ਨਜ਼ਰੀਏ ਅਨੁਸਾਰ ਇਹ ਪੁਸਤਕ ਪੰਜਾਬੀ ਸਾਹਿਤ ਵਿੱਚ ਇਕ ਅਮੋਲ ਤੇ ਸਿਹਤਮੰਦ ਵਾਧਾ ਸਾਬਤ ਹੋਵੇਗੀ।

ਅਸੀਂ ਸਿਫਾਰਸ਼ ਕਰਦੇ ਹਾਂ ਕਿ ਇਹ ਪੁਸਤਕ ਹਰ ਮਿਆਰੀ ਲਾਇਬ੍ਰੇਰੀ ਦਾ ਸ਼ਿੰਗਾਰ ਬਣਨੀ ਚਾਹੀਦੀ ਹੈ, ਤੇ ਗੁਰਬਾਣੀ ਪ੍ਰੇਮੀਆਂ ਨੂੰ ਵੀ ਖਰੀਦਣੀ ਚਾਹੀਦੀ ਹੈ। ਤਦ ਹੀ ਵਿਦਵਾਨ ਦੀਆਂ ਘਾਲਾਂ ਦਾ ਅਸੀਂ ਮੁਲਾਂਕਣ ਕਰ ਸਕਾਂਗੇ ਤੇ ਲੇਖਕ ਨੂੰ ਉਤਸ਼ਾਹ ਦੇ ਸਕਾਂਗੇ।

ਦਾਸ

ਡਾ: ਕਾਲਾ ਸਿੰਘ ਬੇਦੀ
ਘਰ ਨੰ: 1068, ਮੇਨ ਬਾਜ਼ਾਰ, ਪਹਾੜ ਗੰਜ
ਨਵੀਂ ਦਿੱਲੀ—55

**ਪਰਵੇਸ਼ :**

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਭਵ ਪ੍ਰਕਾਸ਼ ਉਸ ਸਮੇਂ ਹੋਇਆ ਜਦ ਭਾਰਤ ਵਿਚ ਇਸਲਾਮਕ-ਮੁਸਲਮਾਨ ਹਕੂਮਤ ਦਾ ਬੋਲ ਬਾਲਾ ਸੀ। ਹਿੰਦੂਆਂ ਨੂੰ ਇਸ ਹਕੂਮਤ ਦੇ ਵਿਰੁਧ ਕੁਛ ਕਹਿਣ ਦੀ ਆਗਿਆ ਨਹੀਂ ਸੀ। ਅਗਰ ਕੋਈ ਹਿੰਦੂ ਆਪਣੇ ਜਜ਼ਬਾਤ ਦੱਸਣੇ ਚਾਹੁੰਦਾ, ਜਾਂ ਇਸ ਹਕੂਮਤ ਦੇ ਵਿਰੁਧ ਕੁਛ ਲਿਖ ਦਿੰਦਾ ਤਾਂ ਉਸਦਾ ਮੁਆਮਲਾ ਕਤਲ ਤਕ ਅੱਪੜਦਾ ਸੀ। ਨੀਤੀ ਵਾਲੇ ਲੋਕ ਖਤਮ ਹੋ ਚੁੱਕੇ ਸਨ, ਜੇ ਕੋਈ ਇਕ ਅੱਧ ਹੈ ਵੀ ਸਨ ਤਾਂ ਉਹਨਾਂ ਵਿਚੋਂ ਉੱਠਣ ਦੀ ਸ਼ਕਤੀ ਜਾਂਦੀ ਰਹੀ ਸੀ। ਜ਼ੁਲਮ ਐਨਾ ਵਧ ਚੁਕਾ ਸੀ ਕਿ ਹਰ ਇਕ ਭਾਰਤੀ ਨੂੰ ਆਪਣੀ ਧੀ-ਭੈਣ, ਔਰਤ ਦੇ ਖਤਰੇ ਦਾ ਸਹਿਮ ਦਿਲਾਂ 'ਤੇ ਛਾ ਚੁਕਾ ਸੀ। ਉਹਨਾਂ ਲਈ ਅੰਦਰੋਂ ਬਾਹਰ ਨਿਕਲਣਾ ਦੁਸ਼ਵਾਰ ਬਣ ਗਿਆ ਸੀ। ਐਹੋ ਜਿਹੇ ਭਿਆਨਕ ਦ੍ਰਿਸ਼ ਪੁਸਤਕਾਂ ਵਿਚ ਵਧੇਰੇ ਲਿਖੇ ਪਏ ਹਨ। ਦੇਖੋ ਨਾਨਕ ਪ੍ਰਕਾਸ਼, ਗੋਕਲ ਚੰਦ ਨਾਰੰਗ, ਐਮ. ਡਾਡ, ਤਵਾਰੀਖ ਤਾਜ਼ਲ ਮੁਆਸਰ ਤੱਜਕੇ ਬਾਬਰੀ ਦੇ ਲੇਖ ਆਦਿ।

ਗੁਰੂ ਨਾਨਕ ਦੇਵ ਜੀ ਮਹਾਨ ਰਾਜਨੀਤੱਗ ਸਨ, ਉਹਨਾਂ ਨੇ ਸਾਰਾ ਦੇਸ਼ ਰਟਨ ਕਰਕੇ ਮੁਲਕ ਦਾ ਜਾਇਜ਼ਾ ਲੈ ਲਿਆ ਸੀ ਅਤੇ ਮੱਕੇ-ਮਦੀਨੇ ਬਗਦਾਦ ਆਦਿ ਮੁਸਲਮ ਕੇਂਦਰਾਂ ਤੇ ਜਾ ਕੇ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰ ਵਿਜੈ ਪ੍ਰਾਪਤ ਕਰ ਲਈ ਸੀ ਅਤੇ ਹਰ ਧਰਮ ਮਜ਼ਹੱਬ ਲੋਕ ਗੁਰੂ ਜੀ ਨੂੰ ਆਪਣਾ ਉਪਦੇਸ਼ਟਾ ਹੀ ਸਮਝਣ ਲਗ ਪਏ ਸਨ। ਬੜੇ ਬੜੇ ਸ਼ਾਹਾਂ ਬਾਦਸਾਹਾਂ ਦੇ ਤਕ ਗੁਰੂ ਜੀ ਦੀ ਪ੍ਰਭੁਤਾ ਪ੍ਰਗਟ ਹੋ ਗਈ ਸੀ। ਬਾਬਰ ਮੁਗਲ ਬਾਦਸ਼ਾਹ ਆਦਿਕ ਗੁਰੂ ਜੀ ਦੇ

ਉਪਦੇਸ਼ਾਂ ਦੇ ਕਾਇਲ ਸਨ। ਬੜੇ ਹੀ ਬੜੇ ਮੁਸਲਮਾਨ ਗੁਰੂ ਜੀ ਦੇ ਮੁਰੀਦ ਬਣ ਚੁਕੇ ਸਨ। ਰਾਏ ਬੁਲਾਰ ਤਾਂ ਗੁਰੂ ਜੀ ਨੂੰ ਖੁਦਾ ਰੂਪ ਸਮਝਦਾ ਸੀ। ਇਨ੍ਹਾਂ ਉਦਾਹਰਣਾਂ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਜੀ ਨੇ ਜੋ ਗੁਰਬਾਣੀ ਦੀ ਸਿਰਜਨਾ ਕੀਤੀ, ਉਹ ਕਿਸੇ ਧਰਮ ਵਿਰੁਧ ਉਪਦੇਸ਼ ਨਹੀਂ ਸੀ। ਉਹ "ਬ੍ਰਾਹਮਣ ਖੱਤਰੀ ਸੂਦ, ਵੈਸ, ਉਪਦੇਸ਼ ਚਹੁੰ ਵਰਣਾਂ ਲਈ" ਸਾਂਝਾ ਸੀ। ਇਨ੍ਹਾਂ ਸਾਰੇ ਵਰਣਾਂ ਨੂੰ ਹਿੰਦੂ ਆਖਿਆ ਹੈ। ਕਿਉਂ, ਮੱਕੇ ਵਿਚ ਕਾਜੀਆਂ ਦੇ ਪੁੱਛਣ ਤੇ ਉੱਤਰ ਦਿਤਾ ਸੀ ਕਿ—"ਸੁਭ ਅਮਲਾਂ ਤੋਂ ਬਿਨਾਂ ਹਿੰਦੂ ਵੀ ਤੇ ਮੁਸਲਮਾਨ ਆਦਿ ਦੋਹਾਂ ਦੀ ਗਤੀ ਨਹੀਂ।"

### ਸਰਬ ਸਾਂਝੀ ਗੁਰਬਾਣੀ :

ਗੁਰੂ ਜੀ ਨੇ ਆਪਣੀ ਰਚਨਾ ਵਿਚ ਹਰੇਕ ਜਾਤਿ ਦੇ ਭਗਤਾਂ, ਸੰਤਾਂ, ਮੁਸਲਮ, ਦਰਵੇਸ਼ਾਂ ਦੀ ਬਾਣੀ ਨਾਲ ਰਲਾ, ਹਮੇਸ਼ਾਂ ਲਈ ਦਵੈਸ਼ ਦਾਫਸਤਾ ਹੀ ਵੱਢ ਦਿਤਾ। ਫਿਰ ਵੀ ਜਦ ਕੁਝ ਨਿੰਦਕ ਚੁਗਲਾਂ ਨੇ ਅਕਬਰ ਬਾਦਸ਼ਾਹ ਪਾਸ ਗੁਰਬਾਣੀ ਦੀ ਨਿੰਦਾ ਕੀਤੀ ਤਾਂ ਅਕਬਰ ਨੇ ਬਾਣੀ ਸੁਣ, ਪ੍ਰਸੰਨ ਹੋ ਇਹੁ ਕਿਹਾ ਸੀ 'ਯਥਾ :

"ਸੰਸਕ੍ਰਿਤ ਦੇ ਤੁਰਕਸ਼ਨ ਭਾਸ਼ਾ ॥ ਸਭ ਮਹਿ ਲਿਖਿ ਲੈ ਹੋ ਬੁਧਿ ਰਾਸ਼ਾ ॥<br>ਸਬ ਪਰ ਇਹੁ ਪਸਰੇ ਇਮ ਭਾਈ ॥ ਜਿਉਂ ਜਲ ਪਰ ਚਿਕਨਤਾ ਛਾਈ ॥

(ਪੰਥ ਪ੍ਰਕਾਸ਼)

ਭਾਵ—ਇਹ ਗੁਰੂ ਰਚਨਾ ਐਸੀ ਸ਼ੁੱਧ ਪਵਿੱਤਰ ਹੈ ਕਿ ਇਸਦਾ ਉੱਲਥਾ ਕਰਕੇ ਥਾਂ ਥਾਂ ਹਰ ਮਜ਼ਹਬ (ਧਰਮਾਂ) ਵਿਚ ਰਖਿਆ ਤੇ ਪ੍ਰਚਾਰਿਆ ਜਾਵੇ। ਕਿਉਂਕਿ ਏਹੁ ਬਾਣੀ ਸਰਬ ਸਾਂਝੀ ਅਤੇ ਖੁਦਾ ਦੇ ਮੁਖ ਥੀਂ ਉਪਜੀ ਹੈ। ਆਦਿ।

### ਤ੍ਰਿਕਾਲ ਦਰਸ਼ੀ ਗੁਰੂ ਨਾਨਕ

ਤ੍ਰਿਕਾਲ ਦਰਸੀ ਗੁਰੂ ਨਾਨਕ ਦੇਵ ਜੀ ਭੂਤ, ਭਵਿੱਖ, ਵਰਤਮਾਨ ਸਭ ਜਾਣਦੇ ਸਨ। ਉਹਨਾਂ ਨੂੰ ਇਹ ਵੀ ਗਿਆਨ ਸੀ ਕਿ ਅਸੀਂ ਨਵੇਂ ਪੰਥ, ਧਰਮ ਦੀ ਅਰ ਨਈ ਭਾਸ਼ਾ ਦੀ ਪ੍ਰਚੁਰ ਕਰਨਾ ਹੈ। ਇਸ ਰਸਤੇ ਵਿਚ ਬੜੀਆਂ ਔਕੜਾਂ-ਰੁਕਾਵਟਾਂ ਪੈਣੀਆਂ ਹਨ। ਬ੍ਰਾਹਮਣਵਾਦ ਦਾ ਤਾਂ ਜ਼ਰੂਰੀ ਸੀ, ਖਿਲਾਫ ਹੋ ਜਾਣਾ। ਉਹ ਚੁਗਲ ਨਿੰਦਕਾਂ ਨੂੰ ਵੀ ਆਪਣੇ ਅਨੁਭਵ ਵਿਚ ਰੱਖਦੇ ਸਨ। ਇਸ ਲਈ ਗੁਰੂ ਜੀ ਨੇ ਫ਼ਰੀਦ, ਸਧਨਾ ਕਸਾਈ, ਕਬੀਰ ਜੁਲਾਹਾ, ਰਵਿਦਾਸ ਚਮਾਰ, ਨਾਮਾ ਛੀਂਬਾ, ਸੈਣੀ ਨਾਈ, ਧੰਨਾ ਜੱਟ, ਭਗਤ ਭੀਖਨ ਮੁਸਲਮਾਨ ਆਦਿ ਆਪਣੇ ਹਮ ਖਿਆਲੀ ਭਗਤਾਂ ਦੀ ਬਾਣੀ ਲੈ ਕੇ ਰਾਜਨੀਤੀ ਨਾਲ ਧਰਮ ਦਾ ਪੱਕਾ ਸਬੰਧ ਜੋੜ ਦਿੱਤਾ। ਅਤੇ ਭਗਤ ਵੀ ਗੁਰੂ ਜੀ ਨੇ ਉਹ ਲਏ ਜੋ ਬੁੱਤ ਪ੍ਰਸਤੀ ਦੇ ਵਿਰੁਧ ਸਨ ਅਤੇ ਜਿਨ੍ਹਾਂ ਦਾ ਸਿੱਧਾ ਅਕਾਲ ਪੁਰਖ ਨਾਲ ਹਿਰਦੈ ਜੁੜਿਆ ਹੋਇਆ ਸੀ। ਉਹ ਜਿਹੜੇ ਨਾਮ ਦੀ ਮਹਿਮਾ ਨਾਲ ਨੀਚੋਂ ਉਚ ਪਦਵੀ ਤੇ ਪਹੁੰਚੇ ਹੋਏ ਸਨ।

ਮਹਾਨ ਕੋਸ਼ ਦੇ ਕਰਤਾ ਅਨੁਸਾਰ ਭਗਤਾਂ ਦੀ ਉਹ ਬਾਣੀ ਜੋ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸਿੱਧ ਕਰਨ ਲਈ ਕਿ ਸੂਦਰ ਅਥਵਾ ਮੁਸਲਮਾਨ ਆਦਿ ਗਿਆਨੀ ਪੁਰਖਾਂ ਦੀ ਬਾਣੀ, ਉੱਚ ਜਾਤੀ ਵਿਚ ਪੈਦਾ ਹੋਏ ਭਗਤਾਂ ਦੀ ਬਾਣੀ ਸਮਾਨ ਹੀ

ਪਵਿੱਤਰ ਹੈ । ਹੇਠ ਲਿਖੇ ਭਿੰਨ-ਭਿੰਨ ਮਜਹਬ ਅਤੇ ਮਿਲਤ ਦੇ ਭਗਤਾਂ ਦੀ ਬਾਣੀ ਗੁਰੂ ਬਾਣੀ ਨਾਲ ਮਿਲਾਕੇ ਲਿਖੀ ।

ਗੁਰੂ ਨਾਨਕ ਦੀ ਬਾਣੀ ਇਸ ਕਰਕੇ ਸਾਰੇ ਧਰਮ ਦੇ ਲੋਕਾਂ ਨੂੰ ਚੰਗੀ ਲੱਗੀ ਕਿਉਂਕਿ ਗੁਰੂ ਜੀ ਨੇ ਸਭ ਮਿਲਤ ਦੇ ਬੰਦਿਆਂ ਨੂੰ ਇਕ ਸਫ ਤੇ ਲਿਆ ਬਿਠਾਇਆ ਅਤੇ ਕਿਹਾ :

'ਹੋਇ ਇਕੱਤਰ ਮਿਲਹੁ ਮੇਰੇ ਭਾਈ ਦੁਬਦਾ ਦੂਰ ਕਰਹੁ ਲਿਵਲਾਇ ॥
ਰਿਨਾਮੇ ਕੀ ਹੋਵਹੁ ਜੋੜੀ ਗੁਰਮਖਿ ਬੈਸਹੁ ਸਫਾ ਬਿਛਾਇ ॥"

## ਸਾਂਝਾ ਗੁਰੂ ਨਾਨਕ :

ਗੁਰੂ ਜੀ ਦੀ ਸਾਂਝੀਵਾਲਤਾ ਦਾ ਨਮੂਨਾ : 'ਸਿੱਖ ਧਰਮ ਦਰਸ਼ਨ' ਦੀ ਪ੍ਰਸਤਾਵਨਾ ਸਰਦੂਲ ਸਿੰਘ ਜੀ ਕਵੀਸਰ ਵਿਚੋਂ ।

(੧੯੧੦-੨੦) ਵਿਚ ਪੰਜਾਬ ਹਿਸਟੋਰੀਕਲ ਸੁਸਾਇਟੀ ਸਮਾਗਮ ਵਿਚ ਸ: ਜੋਗਿੰਦਰ ਸਿੰਘ ਐਰਾ ਵਾਲੇ ਨੇ ਗੁਰੂ ਨਾਨਕ ਸਾਹਿਬ ਦੇ ਜੀਵਨ ਤੇ ਸਿੱਖਿਆ ਬਾਰੇ ਇਕ ਲੇਖ ਪੜ੍ਹ ਕੇ ਸੁਣਾਇਆ । ਸਮਾਗਮ ਸ਼ਿਮਲੇ ਹੋਇਆ ਸੀ । ਤੇ ਉਸ ਵਿਚ ਹਿੰਦੂ ਸਿਖ ਈਸਾਈ ਤੇ ਮੁਸਲਮਾਨ ਸ਼ਾਮਲ ਸਨ । ਲੇਖ ਵਿਚ ਇਕ ਪ੍ਰਸਿੱਧ ਹਿੰਦੂ ਲੀਡਰ ਸਵਰਗਵਾਸੀ ਰਾਮ ਸਰਨ ਦਾਸ ਲਾਹੌਰ ਵਾਲਿਆਂ ਨੇ ਉਠ ਕੇ ਕਿਹਾ ਕਿ ਲੇਖਕ ਨੇ ਗਲਤੀ ਕੀਤੀ ਹੈ । ਉਹਨਾਂ ਇਹ ਨਹੀਂ ਕਿਹਾ ਕਿ ਗੁਰੂ ਨਾਨਕ ਸਾਹਿਬ ਇਕ ਹਿੰਦੂ ਸੁਧਾਰਕ ਸਨ । ਇਕ ਮੁਸਲਮਾਨ ਪਤਵੰਤੇ ਨਵਾਬ ਜ਼ੁਲਫ਼ਕਾਰ ਅਲੀਖਾਨ ਮਾਲੇਰਕੋਟੀਏ ਨੇ ਇਸ ਗੱਲ ਨੂੰ ਰੱਦਿਆ ਤੇ ਕਿਹਾ ਕਿ ਹਿੰਦੂ ਲੀਡਰ ਨੇ ਗਲਤ ਕਿਹਾ ਹੈਕਿ ਗੁਰੁਨਾਨਕ ਸਾਹਿਬ ਹਿੰਦੂ ਸਨ । ਗੁਰੂ ਨਾਨਕ ਸਾਹਿਬ ਉਸ ਦੇ ਖਿਆਲ ਅਨੁਸਾਰ ਮੁਸਲਮਾਨ ਸਨ । ਸਰ ਮਾਈਕਲ ਓਡਵਾਇਰ ਨੇ ਜੋ ਸਮਾਗਮ ਦਾ ਪ੍ਰਧਾਨ ਸੀ ਜਲਸੇ ਦੀ ਕਾਰਵਾਈ ਨੂੰ ਸਮੁਚਹ ਤੌਰ ਤੇ ਕਥਨ ਕਰਦਿਆਂ ਕਿਹਾ ਦੋਵੇਂ ਸੱਜਣ ਗਲਤ ਕਹਿੰਦੇ ਹਨ । ਮੇਰੀ ਜਾਂਚੇ ਗੁਰੂ ਨਾਨਕ ਸਾਹਿਬ ਇਸਾਈ ਸਨ । ਇਸ ਖਿਆਲ ਨਾਲ ।

ਗੁਰੂ ਨਾਨਕ ਸਾਹਿਬ ਜੀ ਨੂੰ ਸਭ ਨੇ ਐਸਾ ਖਿਆਲ ਕੀਤਾ :

## ਕਬਿੱਤ

ਗਿਆਨੀ ਬੁਧੀਵਾਨੀਆਂ ਨੇ ਚਾਤਰੂ ਗਨੇਸ਼ ਜਾਤਾ,
ਨਾਨਕੀ ਨੇ ਵੀਰ ਮਾਤਾ ਤ੍ਰਿਪਤਾ ਨੇ ਲਾਲ ਸੀ ।
ਰਾਇ ਨੇ ਖੁਦਾ ਮੱਕੇ ਵਾਲਿਆਂ ਨੇ ਵਲੀ ਅੱਲਾ,
ਲਾਲੋ ਜਾਤਾ ਬ੍ਰਹਿਮ ਗਿਆਨੀ ਗੋਪੀਆਂ ਗੋਪਾਲ ਸੀ ।
ਪਿਆਸਿਆਂ ਨੇ ਅੰਮ੍ਰਿਤ ਔ ਨਿਰਧਨਾ ਨੇ ਧਨ ਜਾਤਾ,
ਸੁਰ ਰਾਜ ਗਾਇਕਾ ਨੇ ਜਾਤਾ ਸੁਰ ਤਾਲ ਸੀ ।
ਸੰਤਾਂ ਸਤਿਸੰਗੀਆਂ ਨੇ ਮੁਕਤ ਦੀ ਰਾਹੁ ਜਾਤਾ,
ਵਿਸ਼ਵ ਨੇ ਪਦੇਸ਼ ਜਾਤੀ 'ਕੰਵਲ' ਬ੍ਰਹਿਮ ਨਾਲ ਸੀ ।

(ਇਹ ਉਲੇਖਾ ਅਲੰਕਾਰ ਹੈ)

ਗੁਰੂ ਨਾਨਕ ਜੀ ਬਾਵਤ ਤੁਲਸੀ ਦੇ ਘਟ ਰਮਾਇਣ ਭਾ: ੨ ਪੰਨਾ ੧੨੪ ਤੇ ਲਿਖਿਆ ਹੈ :—

ਸਾਹਿਬ ਨਾਨਕ ਸਤ ਨਿਦਾਨਾ । ਜੋ ਕੁਛ ਕਹਿਨ ਕਹੀ ਪ੍ਰਮਾਨਾ ।
ਖੁਦ ਸਾਹਿਬ ਨਾਨਕ ਮੁਖ ਬਾਨੀ । ਕਹੀ ਅਗਮ ਕੋਈ ਵਿਰਲਾ ਜਾਨੀ ।
ਵੈ ਪਹੁਚੇ ਚੜਿ ਸੁਰਤਿ ਨਿਸ਼ਾਨੇ । ਸ਼ਬਦ ਬੇਧਿ ਗਏ ਅਗਮ ਠਿਕਾਨੇ ।
ਵੈ ਸੁਵਾਮੀ ਗਤਿ ਅਗਮ ਅਪਾਰਾ । ਤੁਲਸੀ ਬੰਦੈ ਬਾਰੇ ਬਾਰਾ ।

# ਗੁਰਬਾਣੀ ਅਤੇ ਭਗਤ ਬਾਣੀ ਦੇ ਨਿਰਣਯ ਲਿਖਣ ਦੀ ਲੋੜ ਕਿਉਂ ਪ੍ਰਤੀਤ ਹੋਈ ?

ਭਗਤ ਬਾਣੀ ਬਾਬਤ (ਜੋ ਆਦਿ ਗਰੰਥ ਵਿਚ ਲਿਖੀ ਗਈ ਹੈ) ਕਈ ਇਕ ਵਿਦਵਾਨਾਂ ਦੇ ਵਾਦ-ਵਿਵਾਦ ਪੜ੍ਹ-ਸੁਣ ਮਨ ਵਿਚ ਉਮੰਗ ਹੋਈ ਕੀ ਗੁਰਬਾਣੀ ਵਿਚ ਭਗਤ ਬਾਣੀ ਗੁਰੂ ਸਾਹਿਬ ਦੀ ਉਚਾਰਣ ਨਹੀਂ ਹੈ ? ਯਾਂ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼ ਆਦਿ ਦੀਆਂ ਲਿਖਤਾਂ ਗਲਤ ਹਨ ? ਕੀ ਗੁਰੂ ਅਰਜਨ ਸਾਹਿਬ ਜੀ ਦੇ ਬਾਣੀ ਸੰਗਹਿ ਕਰਨ ਸਮੇਂ ਭਗਤਾਂ ਨੇ ਗਰੂ ਜੀ ਦੇ ਸਨਮੁਖ ਆਇਆਂ ਤੇ ਭਾਈ ਗਰਦਾਸ ਜੀ ਦੀ ਸ਼ੰਕਾ ਨਵਿਰਤ ਕਰਨ ਹਿਤ ਭਾਈ ਗੁਰਦਾਸ ਜੀ ਨੂੰ ਭਗਤਾਂ ਦੀਆਂ ਰੂਹਾਂ ਵੀ ਦਿਖਾ ਦਿੱਤੀਆਂ ਸਨ ।

ਸ੍ਰੀ ਤਾਰਾ ਸਿੰਘ ਜੀ ਨਰੋਤਮ ਨੇ ਲਿਖਿਆ ਹੈ ਕਿ ਭਗਤ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੋਂ ਪਹਿਲਾਂ ਹੀ ਪ੍ਰਲੋਕ ਸਿਧਾਰ ਚੁਕੇ ਸਨ ਅਤੇ ਉਹਨਾਂ ਦਾ ਸ਼ਾਖਸਾਤ ਔਣਾ ਨਾ-ਮੁਮਕਨ ਵੀ ਹੈ ਅਤੇ ਮੁਕਤੀ ਹੋਏ ਭਗਤਾਂ ਦਾ ਦੇਹ ਵਿਚ ਆਉਣਾ ਕਠਨ ਵੀ ਹੈ । ਅਤੇ ਜੇ ਭਗਤ ਮੁਕਤ ਨਹੀਂ ਹੋਏ ਤਾਂ ਭਗਤੀ ਕਰਨੀ ਨਿਸਫਲ ਸਮਝੀ ਜਾਵੇਗੀ । ਅਤੇ ਜੇ ਭਗਤ ਗੁਰੂ ਜੀ ਦੇ ਸਨਮੁਖ ਆ ਕੇ ਬਾਣੀ ਦੀ ਰਚਨਾ ਕਰਦੇ ਜਾਂ ਸਣਾਉਂਦੇ ਤਾਂ ਹੋ ਸਕਦਾ ਸੀ ਕਈਆਂ ਦੀ ਅਪ੍ਰਵਾਨ ਕਰ ਦਿਤੀ ਜਾਂਦੀ । ਜੈਸੇ ਲਹੌਰੀ ਭਗਤ, ਕਾਨ੍ਹਾ, ਪੀਲੋ, ਛੱਜੂ, ਸ਼ਾਹ ਹੁਸ਼ੈਨ ਆਦਿ ਦੀ ਨਹੀਂ ਪ੍ਰਵਾਨ ਹੋਈ ।

ਕਈ ਸੱਜਣ ਇਹ ਮੰਨਦੇ ਹਨ ਕਿ ਭਗਤ ਬਾਣੀ ਗੁਰੂ ਅਰਜਨ ਕਾਲ ਹੀ ਗੁਰੂ ਗਰੰਥ ਸਾਹਿਬ ਜੀ ਵਿਚ ਚੜ੍ਹਾਈ ਗਈ ਸੀ । ਕੁਝ ਅਗਿਆਨੀ ਕਹਿੰਦੇ ਹਨ ਕਿ ਭਗਤ ਬਾਣੀ ਕਾਫੀ ਦੇਰ ਬਾਦ ਕਿਸੇ ਨੇ ਪਾ ਦਿੱਤੀ । ਇਸ ਤੇ ਬੜਾ ਵਾਦ-ਵਿਵਾਦ ਚੱਲਿਆ ਸੀ ।

ਅੰਗਰੇਜ਼ ਸ਼ੈਸ਼ਨ ਕਾਲ, ਪੰਚ ਖਾਲਸਾ ਭਸੌੜ ਨੇ ਆਦਿ ਗਰੰਥ ਵਿਚੋਂ ਭਗਤ ਬਾਣੀ ਕੱਢੋ ਦਾ ਕਾਫੀ ਦੇਰ ਤੱਕ ਉੱਧਮ ਮਚਾ ਰਖਿਆ ਸੀ । ਕਈ ਥਾਈਂ ਜਿਨ੍ਹਾਂ ਗੁਰਦੁਆਰਿਆਂ ਵਿਚ ਇਨ੍ਹਾਂ ਭੱਦਰ ਪੁਰਸ਼ਾਂ ਦਾ ਬੋਲਬਾਲਾ ਸੀ, ਗੁਰੂ ਗਰੰਥ ਸਾਹਿਬ ਜੀ ਦੇ (ਜਿਹਨਾਂ ਤੇ ਭਗਤ ਬਾਣੀ ਲਿਖੀ ਹੋਈ ਸੀ । ਪੱਤਰੇ ਜੋੜ ਦਿੱਤੇ ਸਨ ਅਤੇ ਮੁੰਦਾਵਨੀ ਦੇ ਪਿਛੋਂ ਰਾਗਮਾਲਾ ਵੀ ਪੜ੍ਹਣ ਦੀ ਮਨਾਹੀ ਕਰ ਰੱਖੀ ਸੀ । ਇਹ ਵੀ ਸੁਣਿਆ ਸੀ ਕਿ ਇਹਨਾਂ ਭੱਦਰ ਪੁਰਸ਼ਾਂ ਨੇ ਇਕ ਗਰੰਥ ਬਿਨਾਂ ਭਗਤ ਬਾਣੀ ਛਪਵਾਇਆ ਸੀ । ਪਰ ਉਹ ਕਿਤੇ ਵੀ ਪ੍ਰਗਟ ਨਹੀਂ ਹੋ ਸਕਿਆ । ਪਿਆਰਿਓ ! ਐਸੀਆਂ ਗੁਰਮਤਿ ਉਲਟ ਲਿਖਤਾਂ ਚਲ ਨਹੀਂ ਸਕੀਆਂ । ਕਿਉਂਕਿ ਇਹ ਭਗਤਬਾਣੀ ਗੁਰਮਤਿ ਦਰਜਾ ਪ੍ਰਾਪਤ ਕਰ ਚੁਕੀ ਸੀ । ਕਿਸੇ ਦੀ ਕੀ ਮਜ਼ਾਲ ਜੋ ਇਸ ਨੂੰ ਵਖ ਕਰ ਸਕਦਾ । ਪਰ ਅਜ ਤਾਈਂ ਇਸ ਦਾ ਸਹੀ ਨਿਰਨਾ ਦ੍ਰਿਸ਼ਟੀ ਗੋਚਰ ਨਹੀਂ ਹੋਇਆ । ਅੱਜ ਖੋਜੀ ਵਿਦਵਾਨਾਂ ਦੇ ਸਾਹਮਣੇ ਇਹ ਗੱਲ ਆ ਪਹੁੰਚੀ ਹੈ ਕਿ ਜਿਹਨਾਂ ਭਗਤ ਕ੍ਰਿਤਾਂ ਨੂੰ ਗੁਰੂ ਨਾਨਕ ਦੇਵ ਮਹਾਰਾਜ ਨੇ ਗੁਰਮਤ ਦਰਜਾ ਦਿੱਤਾ ਉਹ ਸਾਡੇ ਸਾਹਮਣੇ ਆ ਚੁਕੀਆਂ ਹਨ ਤੇ ਹੋਰ ਆ ਰਹੀਆਂ ਹਨ । ਕਿਉਂਕਿ ਕਬੀਰ ਫਰੀਦ ਨਾਮਦੇਵ ਰਵਿਦਾਸ ਰਾਮਾਨੰਦ ਪਰਮਾਨੰਦ ਆਦਿ ਦੀਆਂ ਰਚਨਾਵਾਂ ਮਿਲ ਚੁੱਕੀਆਂ ਹਨ ਜੋ ਸਾਡੇ ਹੱਥਾਂ ਵਿਚ ਹਨ । ਅਤੇ ਇਹ ਜਾਣਕਾਰੀ ਇਸ ਪੁਸਤਕ ਦੇ ਅੰਦਰ ਦਰਸਾਈ ਹੈ । ਇਸ ਤੋਂ ਪਾਠਕ ਭਲੀ ਪ੍ਰਕਾਰ ਅਨੁਭਵ ਕਰ ਲੈਣਗੇ ਕਿ ਗੁਰਬਾਣੀ ਅਤੇ ਭਗਤ

ਗੁਰਬਾਣੀ ਇਕ ਦੂਜੀ ਨਾਲ ਕਿਵੇਂ ਅਭੇਦ ਹੋਈਆਂ ਹਨ।

ਬਹੁਤੇ ਸੱਜਣਾਂ ਦਾ ਅੱਜ ਤਾਈਂ ਇਹ ਖਿਆਲ ਰਿਹਾ ਹੈ ਕਿ ਭਗਤ ਬਾਣੀਆਂ ਵਿਚ ਜੋ ਗੁਰਬਾਣੀ ਨਾਲੋਂ ਵੱਖਰਾ-ਪਨ ਪੰਜਾਬੀ ਰਲਾਉ ਹੋਇਆ ਹੈ ਉਹ ਆਮ ਲੋਕਾਂ ਦੇ ਬਾਣੀ ਕੰਠ ਕਰਨ ਦਾ ਨਤੀਜਾ ਹੈ। ਪਰ ਇਹ ਗੱਲ ਨਹੀਂ। ਆਦਿ ਬੀੜ ਵਿਚ ਗੁਰੂ ਅਰਜਨ ਜੀ ਨੇ ਸਲੋਕਾਂ ਦੁਆਰਾ ਕੰਠ ਕੀਤੀਆਂ ਬਾਣੀਆਂ ਨਹੀਂ ਲਿਖੀਆਂ ਅਤੇ ਭਗਤਾਂ ਦੀਆਂ ਰੂਹਾਂ ਨੇ ਵੀ ਆ ਕੇ ਨਹੀਂ ਲਿਖਾਈਆਂ। ਪੰਜਮ ਗੁਰੂ ਜੀ ਨੇ ਆਪਣੀ ਰਚਨਾ ਤੋਂ ਇਲਾਵਾ ਗੁਰੂ ਨਾਨਕ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਆਦਿ ਦੀਆਂ ਰਚਨਾ ਹੀ ਲਿਖੀਆਂ। ਜੋ ਗੁਰੂ ਜੀ ਨੂੰ ਗੁਰਤਾ ਪ੍ਰਾਪਤੀ ਸਮੇਂ ਮਿਲੀਆਂ ਸਨ। ਨੌਵੇਂ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਕਹਿੰਦੇ ਹਨ ਕਿ ਗੁਰੂ ਦਸਮ ਜੀ ਨੇ ਚੜ੍ਹਾਈ ਅਤੇ ਦਮਦਮੇ ਵਿਚ ਜਿਹੜੀ ਬੀੜ ਦਸਮੇਸ਼ ਜੀ ਦੁਆਰਾ ਜ਼ਬਾਨੀ ਉਚਾਰੀ ਲਿਖਿਆ ਹੈ। ਇਸ ਦਾ ਵੀ ਕੋਈ ਪੱਕਾ ਸਬੂਤ ਨਹੀਂ ਮਿਲਿਆ। ਕਈਆਂ ਲਿਖਿਆ ਹੈ ਕਿ ਦਮਦਮੇ ਗੁਰੂ ਜੀ ਨੇ ਨੌਵੇਂ ਗੁਰੂ ਦੀ ਬਾਣੀ ਚੜ੍ਹਾਈ ਹੈ ਪਰ ਇਸ ਤੋਂ ਪਹਿਲੀਆਂ ਬੀੜਾਂ ਵਿਚ ਵੀ ਨੌਵੇਂ ਗੁਰੂ ਦੀ ਰਚਨਾ ਮਿਲਦੀ ਹੈ। ਜਿਹੜੀ ਬੀੜ ਨੂੰ ਦਸਮ ਜੀ ਨੇ ਅੰਨ੍ਹੇ ਹੋਣ (ਜੋ ਪੜ੍ਹੇਗਾ) ਦਾ ਸਰਾਫ ਦਿੱਤਾ ਸੀ ਜੋ ਭਾਈਕੀ ਡਰੋਲੀ ਵਿਖੇ ਪਈ ਹੈ। ਅਸੀਂ ਉਸ ਦਾ ਦਰਸ਼ਨ ਕੀਤਾ ਹੈ। ਉਸ ਵਿਚ ਨੌਵੇਂ ਗੁਰੂ ਜੀ ਦੀ ਬਾਣੀ ਅਤੇ ਰਾਗਮਾਲਾ ਵੀ ਹੈ

ਤਵਾਰੀਖ ਗੁਰੂ ਖਾਲਸਾ (ਗਿ: ਗਿਆਨ ਸਿੰਘ ਨੇ) ਪੰਨਾ ੩੯੬ ਦੇ ਫੁਟ ਨੋਟ 'ਚ ਲਿਖਿਆ ਹੈ। ਆਲਮ ਨਾਮ ਕਵੀਸਰ ਭਗਤ ਨੇ ਹੋਰ ਭਗਤਾਂ ਵਾਂਗ ਉਸ ਸਮੇਂ ਆ ਕੇ ਆਪਣੀ ਰਚੀ ਹੋਈ ਬਾਣੀ ਗੁਰੂ ਦੀ ਭੇਟਾ ਕੀਤੀ ਪਰ ਉਸ ਵੇਲੇ ਮੁੰਦਾਵਣੀ ਲਿਖੀ ਜਾ ਚੁਕੀ ਸੀ। ਇਹ ਬਾਣੀ ਭਾਈ ਗੁਰਦਾਸ ਜੀ ਨੇ ਗੁਰੂ ਜੀ ਦੇ ਹੁਕਮ ਨਾਲ ਗਰੰਥ ਸਾਹਿਬ ਜੀ ਦੇ ਅੰਤ ਵਿਚ ਉਸ ਦੀ ਬਾਣੀ ਵਿਚੋਂ ਮੁੰਦਾਵਣੀ ਦੇ ਪਿਛੋਂ ਕੇਵਲ ਰਾਗਮਾਲਾ ਲਿਖ ਦਿੱਤੀ ਹੋਰ ਛੱਡ ਦਿੱਤੀ। ਇਸ ਵਿਚ ਕਿਸੇ ਮਹਲੇ ਦਾ ਨਾਮ ਨਹੀਂ। ਦੂਸਰਾ ਨਾਨਕ ਨਾਮ ਵੀ ਨਹੀਂ। ਤੀਸਰਾ ਗੁਰੂ ਜੀ ਦੀ ਕਵਿਤਾ ਨਾਲ ਨਹੀਂ ਮਿਲਦੀ ਚੋਥਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸਾਰੇ ਰਾਗ ਇਸ ਵਿਚ ਨਹੀਂ ਪੰਜਵਾਂ ਈਸ਼ਵਰ ਦੇ ਨਾਮ ਦੀ ਸਤਿਸੰਗ ਦੀ ਗੁਰਾਂ ਦੀ ਮਹਿਮਾ ਇਸ ਵਿਚ ਨਹੀਂ ਛੇਵਾਂ ਮਾਧਵ ਨਲ ਪੋਥੀ ਗੁਰੂ ਗਰੰਥ ਸਾਹਿਬ ਦੀ ਬੀੜ ਬਨਣ ਤੋਂ ੯੧ ਬਰਸ ਪਹਿਲੇ ਦੀ ਹੈ।

ਮਾਧਵ ਨਲ ਦਾ ਜ਼ਿਕਰ ਦਸਮ ਗਰੰਥ ਦੇ ੯੧ਚਰਿੱਤਰ ਵਿਚ ਵੀ ਆਉਂਦਾ ਹੈ।

## ਭਗਤਾਂ ਦੀਆਂ ਰੂਹਾਂ

ਰੂਹਾਂ ਲਿਖਣ ਦਾ ਭਾਵ ਇਹ ਕਿ ਜਿਸ ਮਹਾਂਪੁਰਖ ਦੀ ਰਚਨਾ ਧਰਮ ਦੀ ਬੁਨਿਆਦ ਤੇ ਹੋ ਚੁਕੀ ਹੋਵੇ ਉਹ ਉਸ ਮਹਾਤਮ ਦੀ ਰੂਹ ਹੀ ਸਮਝਣੀ ਚਾਹੀਏ। ਅਸੀਂ ਜਦ ਆਪਣੇ ਸਤਿਗੁਰਾਂ ਦੀਆਂ ਰਚਨਾ ਬਾਣੀ ਦਾ ਪਾਠ ਕਰਦੇ ਹਾਂ ਤਾਂ ਸਾਡੇ ਸਾਹਮਣੇ ਉਹਨਾਂ ਗੁਰੂਆਂ ਦੀ ਰੂਹ ਆ ਖਲੋਂਦੀ ਹੈ। ਕਿਉਂਕਿ ਗੁਰੂ ਭਗਤ ਮਰੇ ਹੋਏ ਨਹੀਂ ਮੰਨੇ ਜਾਂਦੇ, ਅਮਰ ਹੁੰਦੇ ਹਨ। ਅਮਰ ਆਤਮਾਵਾਂ ਆਪਣੇ ਸਿਖਾਂ ਦੇ ਹਿਰਦਿਆਂ ਵਿਚ ਵਸੀਆਂ ਹੋਈਆਂ ਹੁੰਦੀਆਂ ਹਨ। ਇਸ ਲਈ ਹਰ ਵੇਲੇ ਸਾਡੇ ਸਾਹਮਣੇ ਹੀ ਰਹਿੰਦੀਆਂ ਹਨ। ਵਿਦਵਾਨਾਂ ਨੇ ਬਾਣੀ ਰਚਨ ਕਾਲ ਭਗਤਾਂ ਦੀਆਂ ਰੂਹਾਂ ਆਈਆਂ ਦੀਆਂ ਗੱਲਾਂ ਲਿਖੀਆਂ ਹਨ। ਭਾਵ ਗੁਰਮੁਖ ਦੀ ਉਚਰੀ ਬਾਣੀ ਉਸ ਦੀ

'ਰੂਹ' ਹੀ ਹੁੰਦੀ ਹੈ। ਗਰੰਥ ਸਾਹਿਬ ਜੀ ਦੀ ਬਾਣੀ ਨੂੰ ਸਾਰਾ ਸਿਖ ਜਗਤ ਗੁਰੂਆਂ ਦੀ ਸਾਖਿਆਤ ਜੀਉਂਦੀ ਜਾਗਦੀ ਰੂਹ ਮੰਨ ਕੇ ਇਸ ਦੀ ਪੂਜਾ ਪ੍ਰਤਿਸ਼ਟਾ ਕਰਦਾ ਹੈ।

ਮਰੇ ਪ੍ਰਾਣੀਆਂ ਦੀਆਂ ਰੂਹਾਂ ਫੜ੍ਹਣ ਦੀਆਂ ਕਈ ਸੁਸਾਇਟੀਆਂ ਭਾਰਤ ਵਿਚ ਅਤੇ ਯੋਰਪ ਦੇ ਦੇਸ਼ਾਂ ਵਿਚ ਵਿਦਮਾਨ ਹਨ। ਇਹ ਲੋਕ ਮਰੇ ਪ੍ਰਾਣੀ ਦੇ ਪ੍ਰਵਾਰ ਦੇ ਕਿਸੇ ਬੰਦੇ ਨਾਲ ਉਸ ਵਿਛੜੀ ਰੂਹ ਦੀਆਂ ਗੱਲਾਂ ਕਰਾ ਦਿੰਦੇ ਹਨ। ਨੈਰੋਬੀ ਕੀਨੀਆਂ ਵਿਖੇ ਸ੍ਰੀ ਰਾਮ ਸਿੰਘ ਫੋਟੋ ਗਰਾਫਰ ਜਿਸ ਦਾ ਦੇਹਾਂਤ ੧੧ ਮਈ ੧੯੬੦ ਨੂੰ ਹੋਇਆ ਸੀ ਇਸ ਦੇ ਅਫਸੋਸ ਤੇ ਆਏ ਸ: ਗੁਰਬਖਸ਼ ਸਿੰਘ ਜੀ ਜ਼ਿਲਾ ਲੁਧਿਆਣਾ ਤਹਿਸੀਲ ਜਗਰਾਉਂ ਦਾ ਵਸਨੀਕ ਸੀ ਇਹ ਉਹਨਾਂ ਦਿਨਾਂ ਵਿਚ ਈਸਟ ਅਮਰੀਕਾ ਦੇ ਸ਼ਹਿਰ ਕੰਪਾਲਾ ਯੁਗੰਡਾ ਵਿਖੇ ਰਹਿੰਦਾ ਸੀ। ਇਹ ਰੂਹ ਫੜਣ ਦੀ ਵਿਦਿਆ ਜਾਣਦਾ ਸੀ। ਇਸ ਨੇ ਰਾਮ ਸਿੰਘ ਦੀ ਰੂਹ ਨਾਲ ਉਸ ਦੇ ਸਪੁਤਰ ਕਰਤਾਰ ਸਿੰਘ ਦੀਆਂ ਗੱਲਾਂ ਕਰਾ ਦਿੱਤੀਆਂ ਦੀ ਗੱਲ ਸਾਨੂੰ ਕਰਤਾਰ ਸਿੰਘ ਨੇ ਦੱਸੀ ਸੀ, ਇਸ ਨੇ ਕਿਹਾ ਕਿ ਬਿਲਕੁਲ ਮੇਰੇ ਪਿਤਾ ਜੀ ਦੀ ਅਵਾਜ਼ ਸੀ ਅਤੇ ਮੈਂ ਜੋ ਜੋ ਗੱਲਾਂ ਪੁੱਛੀਆਂ ਉਹਨਾਂ ਦੇ ਸਹੀ ਉਤਰ ਮਿਲਦੇ ਸਨ, ਪਰ ਮੈਂ ਕਿਹਾ ਕਿ ਸਾਖਿਯਾਤ ਦਿਖਾਓ। ਇਸ ਗੱਲ ਦੀ ਉਸ ਨੇ ਅਸਮਰਥਾ ਦੱਸੀ ਸੀ। ਇਹ ਕਰਤਾਰ ਸਿੰਘ ਦਾ ਬਿਆਨ ਸੀ।

ਦੂਜਾ ਇਕ ਸ੍ਰੀ ਜਮਨਾ ਦਾਸ ਨੈਰੋਬੀ ਕੀਨੀਆਂ ਵਿਖੇ, ਲਾਈਫ ਇਨਸੋਰੈਂਸ ਦਾ ਏਜੰਟ ਸੀ। ਇਹ ਵੀ ਰੂਹਾਂ ਫੜਣ ਦੀ ਵਿਦਿਆ ਦਾ ਗਿਆਨ ਰੱਖਦਾ ਸੀ। ਇਸ ਨੇ ਇਸ ਤੇ ਇਕ ਕਿਤਾਬ ਵੀ ਲਿਖੀ ਸੁਣੀ ਸੀ। ਇਸ ਨੇ ਮਹਾਤਮਾ ਗਾਂਧੀ ਦੀ ਰੂਹ ਦਾ ਰਿਕਾਰਡ ਵੀ ਭਰ ਰਖਿਆ ਸੀ। ਇਹ ਗੱਲ ਸਾਨੂੰ ਭਾਰਤੀ ਹਾਈ ਕਮਿਸ਼ਨਰ ਕੀਨੀਆਂ ਵਿਚ ਆਪਾ ਬੀ. ਪੰਤ ਦੇ ਕਲਰਕ ਨੇ ਦੱਸੀ ਸੀ, ਭਾਵੇਂ ਇਹ ਗੱਲਾਂ ਅਚੰਭਾ ਮੰਨਾਂਗੇ, ਪਰ ਸੰਸਾਰ ਵਿਚ ਕੋਈ ਵੀ ਗੱਲ ਨਾ-ਮੁਮਕਨ ਨਹੀਂ। ਯੂਰਪ 'ਚ ਅਸੀਂ ਐਸੇ ਐਸੇ ਮਾਇਆ ਵੀ ਜਾਦੂਗਰ ਦੇਖੇ ਹਨ ਜਿਹਨਾਂ ਦਾ ਪ੍ਰਾਕਰਮ ਇਤਨਾ ਗਹਿਰਾਈ ਤਕ ਅਪੜਿਆ ਹੋਇਆ ਹੈ, ਆਦਮੀ ਹੈਰਾਨ ਰਹਿ ਜਾਂਦਾ ਹੈ। ਸਧਾਰਨ ਬੰਦਾ ਤਾਂ ਦੱਸੀ ਗੱਲ ਨੂੰ ਗੱਪ ਹੀ ਸਮਝੇਗਾ। ਪਰੰਤੂ ,ਜਿਹੜੇ ਖੋਜੀ ਸੱਜਣ ਇਹਨਾਂ ਗੱਲਾਂ ਦਾ ਕੁਝ ਗਿਆਨ ਰੱਖਦੇ ਹਨ; ਉਹਨਾਂ ਦੇ ਇਰਾਦੇ ਦ੍ਰਿੜ ਹਨ।

ਪ੍ਰੰਤੂ ਇਥੇ ਸ਼ੰਕਾ ਪੈਦਾ ਹੁੰਦੀ ਹੈ ਕਿ ਕੀ ਮਹਾਂਪੁਰਖ ਭਕਤਾਂ ਦੀਆਂ ਰੂਹਾਂ ਵੀ ਫੜੀਆਂ ਜਾ ਸਕਦੀਆਂ ਹਨ? ਭਗਤੀ ਕਰਨ ਵਾਲੇ ਮਹਾਂਪੁਰਖ ਤਾਂ ਭਗਤੀ ਕਰਕੇ ਮੁਕਤੀ ਨੂੰ ਪ੍ਰਾਪਤ ਹੋ ਚੁਕੇ ਹੁੰਦੇ ਹਨ। ਰੂਹਾਂ ਤਾਂ ਉਹਨਾ ਦੀਆਂ ਕਾਬੂ ਆਉਂਦੀਆਂ ਹਨ ਜੋ ਭਗਤੀ ਤੋਂ ਬਾਹਜ ਹੁੰਦੇ ਹਨ। ਜੇ ਮੁਕਤ ਹੋਇਆਂ ਦੀਆਂ ਰੂਹਾਂ ਫੜੀਆਂ ਜਾਂਦੀਆਂ ਹੋਣ ਤਾਂ ਭਗਤੀ ਕਰਨੀ ਨਿਸਫਲ ਮੰਨੀ ਜਾਏਗੀ।

ਗੁਰੂ ਅਰਜਨ ਦੇਵ ਜੀ ਬ੍ਰਹਮ ਗਿਆਨੀ ਆਪ ਪ੍ਰਮੇਸ਼ਰ ਰੂਪ ਸਨ। ਉਹਨਾਂ ਤਾਂਈ ਰੂਹਾਂ ਸੱਦ ਲੈਣੀਆਂ ਕੋਈ ਅਸੰਭਵ ਗੱਲਾਂ ਨਹੀਂ ਸਨ ਹੋ ਸਕਦੀਆਂ। ਪਰ ਜਦ ਭਗਤ ਲਿਖਤਾਂ ਗੁਰੂ ਨਾਨਕ ਦੇਵ ਜੀ ਨੂੰ ਇਹਨਾਂ ਦੇ ਗੱਦੀ ਵਾਰਸ ਪਾਸੋਂ ਮਿਲ ਚੁਕੀਆਂ ਸਨ, ਤਾਂ ਭਗਤਾਂ ਦੀਆਂ ਰੂਹਾ ਨੂੰ ਸੱਦਣ ਦਾ ਕਸ਼ਟ ਕਿਸ ਲਈ ਕਰਨਾ ਸੀ? ਭਗਤ ਦਾ ਦਰਜਾ ਗੁਰੂ ਅਵਤਾਰਾਂ ਦੀ ਬ੍ਰਾਬਰਤਾ ਨਹੀਂ ਕਰ ਸਕਦਾ। ਜੇ ਗੁਰੂ ਜੀ ਨੇ ਭਗਤ ਰੂਹਾਂ ਨੂੰ ਸੱਦਿਆ ਹੁੰਦਾ ਤਾਂ ਨਿਸਚੇ ਸੀ ਕਿ ਭਗਤ (ਭੱਟਾਂ ਵਾਂਗ) ਗੁਰੂ ਜੀ ਦੇ ਸਨਮੁਖ ਆ ਕੇ ਗੁਰੂ ਜੀ ਦੀ ਉਪਮਾ ਦੇ ਕੁਝ ਸ਼ਬਦ ਬੋਲਦੇ ਐਸਾ ਹੈ

ਨਹੀਂ। ਇਸ ਲਈ ਰੂਹਾਂ ਨੂੰ ਬੁਲਾ ਕੇ ਬਾਣੀ ਉਚਾਰਣ ਦੀ ਗੱਲ ਨਹੀਂ ਹੈ। ਗੁਰੂ ਜੀ ਨੇ ਨਾਮ ਦੀ ਮਹਿਮਾ ਨੂੰ ਪ੍ਰਪੱਕਤਾ ਦੇਣ ਅਤੇ ਮਾਨਵਤਾ ਦੀ ਏਕਤਾ ਦਰਸਾਉਣ ਹਿਤ ਊਚ ਨੀਚਤਾ ਦੇ ਭੇਦ ਨੂੰ ਮਿਟਾ ਦੇਣ ਅਤੇ ਸਰਬ ਸਾਂਝੀਵਾਲਤਾ ਦਾ ਸੰਦੇਸ਼ ਦੇਣ ਲਈ ਤਾਂ ਕਿ ਮਨੁੱਖਤਾ ਵਿਚੋਂ ਗੈਰ ਭਾਵਨਾ ਦੂਰ ਹੋਕੇ "ਸਭੇ ਸਾਝੀਵਾਲ ਸਦਾਇਨ" ਦਾ ਟੀਚਾ ਕਾਇਮ ਹੋ ਸਕੇ। ਕਿਉਂਕਿ ਨਾਂਮ ਜਪਣ ਤੋਂ ਨੀਚ ਵੀ ਉੱਚ ਪਦਵੀ ਪ੍ਰਾਪਤ ਕਰ ਲੈਂਦਾ ਹੈ ਗੁਰਵਾਕ ਹੈ—

ਐਸੀ ਲਾਲ ਤੁਝ ਬਿਨ ਕਉਨ ਕਰੇ (ਅਤੇ) ਨੀਚੋ ਊਚ ਕਰੇ ਮੇਰਾ ਗੋਬਿੰਦ ਕਾਹੂ ਤੇ ਨਾ ਡਰੇ ਆਦਿ।

ਇਸ ਤੋਂ ਇਹ ਗੱਲ ਵਿਸ਼ੇਸ਼ ਸਮਝੀ ਜਾਏਗੀ ਕਿ ਉਸਤਾਦ ਗੁਰੂਆ ਨੇ ਸ਼ਿਸ਼ਾਂ ਵਾਂਗ ਭਗਤ ਰਚਨਾ ਨੂੰ ਪ੍ਰਵਾਣ ਕਰਕੇ ਅਤੇ ਸੁਧਾਰਕ ਉੱਚ ਕੋਟੀ ਦੇ ਮਹਾ ਪੁਰਖਾਂ ਦੀ ਸਫ ਤੇ ਲਿਆ ਬਿਠਾਇਆ।

ਰੂਹਾਂ ਸੱਦੀਆਂ ਦੀ ਗਲ ਤਾਂ ਮਨੀ ਜਾ ਸਕਦੀ ਸੀ, ਜੇ ਭਗਤਾਂ ਦੀਆਂ ਬਣੀਆਂ ਸਾਨੂੰ ਬਾਹਰੋਂ ਪ੍ਰਾਪਤ ਨਾ ਹੁੰਦੀਆਂ। ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼ ਦੀਆਂ ਲਿਖਤਾਂ ਤੋਂ ਲੈ ਕੇ ਵਿਦਵਾਨਾਂ ਨੇ ਲਿਖ ਦਿਤਾ ਕਿ ਭਾਈ ਗੁਰਦਾਸ ਜੀ ਦੇ (ਗੁਰੂ ਗਰੰਥ ਲਿਖਤ ਕਾਲ) ਸ਼ੰਕਾ ਕਰਨ ਤੇ ਪੰਚਮ ਗੁਰੂ ਜੀ ਨੇ ਭਗਤਾਂ ਦੀਆਂ ਰੂਹਾਂ ਸਾਖਿਸਾਤ ਵੀ ਦਿਖਾ ਦਿਤੀਆਂ ਸਨ। ਇਹ ਠੀਕ ਹੈ ਕਿ ਸਮਰੱਥ ਗੁਰੂ ਜੋ ਚਾਹੇ ਕਰ ਸਕਦਾ ਹੈ। ਪਰ ਇਸ ਪਰ ਕਈ ਸ਼ੰਕੇ ਉਤਪਨ ਹੋ ਸਕਦੇ ਹਨ। "ਭਾ: ਸ: ਭਾ: ਵੀਰ ਸਿੰਘ ਜੀ ਨੇ ਗੁਰੂ ਪ੍ਰਤਾਪ ਸੂਰਜ ਦੇ ਮੁਖ ਬੰਦ ਫੁੱਟ ਨੋਟ ਵਿਖੇ "ਗਾਈਡ ਟੂ ਮਾਡਰਨ ਥਾਟ" ਵਿਚੋਂ ਇਕ ਵਾਕਿਆ ਲਿਖਿਆ ਹੈ, ਜਿਸਦਾ ਉਦਾਹਰਣ ਰੂਪ ਏਥੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਲਈ ਲਿਖਦੇ ਹਾਂ ਜੋ ਏਹੁ ਸਬੂਤ ਕਰ ਦਿੰਦਾ ਹੈ ਕਿ ਹਵਾ ਵਿਚ ਮਿਲੀਆਂ ਹੋਈਆਂ ਰੂਹਾਂ ਕਦੇ ਸਖਿਆਤ ਵੀ ਦਿਸ ਪੈਂਦੀਆਂ ਹਨ।

ਫੇਬਰ ਐਂਡ ਫੇਬਰ ਇਕ ਕਤਾਬ "ਐਡਵੈਂਚਰ" ਨਾਮੇ ਦੀ ਅਖੀਰਲੀ ਐਡੀਸ਼ਨ ੧੯੩੧ ਵਿਚ ਛਪੀ ਸੀ, ਜਿਸਦਾ ਸੰਖੇਪ ਮਿ: "ਜੋਡ" ਨੇ ਆਪਣੀ "ਗਾਈਡ ਟੂ ਮਾਡਰਨ ਥਾਟ" ਨਾਮੇ ਕਿਤਾਬ ਵਿਚ ਦਿਤਾ ਹੈ ਜੋ ਇਸ ਤਰ੍ਹਾਂ ਹੈ :— ਐਕਸ ਫੋਰਡ ਦੇ ਹਯੂਸ (St. HUNGS) ਕਾਲਜ ਦੀਆਂ ਉਪਰਥਲੀ ਦੀਆਂ ਦੋ ਪ੍ਰਿੰਸੀਪਲ ਬੀਬੀਆਂ ਸਨ, ਜੋ ਅੰਗਰੇਜ਼ ਜਾਤੀ ਦੀਆਂ ਸਨ, ਜਿਨ੍ਹਾਂ ਦੇ ਨਾਮ ਸਨ, ਮਿਸ ਮੋਬਰਲੇ ਤੇ ਮਿਸ ਜੂਰਡੇਨ। ਇਹ ਦੋਇ ਵਿਦਵਾਨ ਬੀਬੀਆਂ, ਨਾ ਤਾਂ ਫਰਾਂਸ ਦੇ ਇਤਿਹਾਸ ਦੀਆਂ ਰਸਕ (ਜਾਣੂ) ਸਨ ਤੇ ਨਾਂ ਕਿਸੇ ਪ੍ਰਕਾਰ ਦੀਆਂ ਰੂਹਾਂ ਦੀ ਯਾ ਗੁਪਤ ਵਿਦਆਂ ਦੀਆਂ ਜਾਣੂ ਸਨ। ਏਕ ੧੯੦੧ ਵਿਚ ਫਰਾਂਸ ਸੈਰ ਕਰਨ ਗਈਆ ਇਕ ਦਿਨ ਲੋਢੇ ਪਹਿਰ ਅਗਸਤ ਦੇ ਮਹੀਨੇ ਇਹ ਦੋਇ "ਵਰਸੇਲਜ਼" ਦੇ ਬਾਗ ਵਿਚ ਸੈਰ ਕਰਦੀਆਂ "ਟਰੈਨਨ" (ਇਕ ਮਕਾਨ ਹੈ) ਦੀਆਂ ਜਿਮੀਆਂ ਵਿਚ ਫਿਰ ਰਹੀਆਂ ਸਨ ਕਿ ਇਨਾਂ ਨੂੰ ਐਸੇ ਅਚਾਨਕ ਆਦਮੀ ਮਿਲੇ ਤੇ ਬੁਲਾਣ ਚਲਾਣ ਲਗ ਪਏ, ਤੇ ਜਿਨਾ ਦੇ ਲਬਾਸ ੧੭੮੯ ਈਸਵੀ ਦੇ ਸਨ। ਕੁਛ ਆਦਮੀ ਇਹਨਾਂ ਵਿਚੋਂ ਦੋਹਾਂ ਨੂੰ ਦਿਸੇ ਤੇ ਕੁਛ ਇਕ ਨੂੰ। ਫਿਰ ਇਨ੍ਹਾਂ ਬੀਬੀਆਂ ਨੇ ਓਥੇ ਓਹ ਉਪਬਨ ਦੇਖੇ ਜੋ ਹੁਣ ਓਥੇ ਨਹੀਂ ਹਨ। ਫਿਰ ਇਹ ਇਕ ਜਟਕੇ ਪੁਲ ਪਾਸੋਂ ਲੰਘੀਆਂ ਜੋ ਇਕ ਕੱਸ ਦੇ ਅਗੇ ਜਾਕੇ ਝਰਨਾ ਸੀ। ਪਰ ਅਜ ਕਲ ਨਾਉਥੇ ਓਹੁ ਪੁਲ ਤੇ ਨਾ ਕਸ ਤੇ ਝਰਨਾ। ਫਿਰ ਓਹਨਾ ਇਕ ਆਦਮੀ ਬਾਗ ਦੇ ਵਿਚ ਇਕ ਮੰਡਪ ਦੇ ਪਾਸ ਬੈਠਾ ਡਿੱਠਾ, ਪਰ ਅਜ ਕਲ ਇਹੁ ਮੰਡਪ ਓਥੇ ਨਹੀਂ ਹੈ। ਫਿਰ ਉਨਾਂ ਨੂੰ ਮਹਲ ਦੇ ਇਕ ਦਰਵਾਜ਼ੇ ਵਿਚੋਂ ਨਿਕਲਕੇ ਇਕ ਪਿਆਦੇ ਨੇ ਸਲਾਮ ਕੀਤੀ, ਜੇਹੜਾ ਦੁਰਵਾਜਾ ਕਿ ਪੌੜੀਆਂ ਦੇ ਡਿਗ ਪੈਣ ਨਾਂਲ ਸੌ ਵਰਿਹਾਂ ਤੋਂ ਬੰਦ ਹੋ ਚੁਕਾ ਸੀ।

ਇਨ੍ਹਾਂ ਬੀਬੀਆਂ ਨੂੰ ਇਸ ਵੇਲੇ ਤਾਂ ਇਕ ਉਦਾਸੀ ਛਾਈ, ਪਰ ਮਗਰੋਂ ਉਹ ਕਈ ਵਾਰੀ ਮੁੜ ਮੜ ਉਥੇ ਗਈਆਂ ਤੇ ਤਸੱਲੀ ਹੋਈ ਕਿ ਬਨ, ਪੁਲ, ਝਰਨਾ, ਕੱਸ, ਮੰਡਪ ਤੇ ਦਰਵਾਜ਼ਾ ਉਥੇ ਮੂਲੋਂ ਨਹੀਂ ਹਨ। ਪਰ ਉਨ੍ਹਾਂ ਨੂੰ ਪਤਾ ਲਗਾ ਕਿ ੧੭੮੯ ਵਿਚ ਜਦੋਂ ਮਲਕਾਂ "ਮੈਰੋਐਂਟੀ-ਆਈਨੈਂਟ" ਜਿਉਂਦੀ ਸੀ ਤਦ ਜੋ ਕੁਛ ਇਹਨਾਂ ਬੀਬੀਆਂ ਨੇ ਡਿੱਠਾ ਸੀ, ਉਹ ਵਾਲ ਵਾਲ ਠੀਕ ਉਸੇ ਤਰ੍ਹਾਂ ਦਾ ਸਚੀ ਮੁਚੀ ਹੈਸੀ, ਜੋ ਆਦਮੀ ਮਿਲੇ ਸਨ ਉਹਨਾਂ ਵਿਚੋਂ ਕਈਆਂ ਦੇ ਪਤੇ ਲਗ ਗਏ ਜੋ ਉਸ ਸਮੇਂ ਹੈਸਨ, ਤੇ ਪਹਰਾਵੇ ਵੀ ਉਦੋਂ ਉਹ ਹੈਸਨ। ਇਹਨਾਂ ਬੀਬੀਆਂ ਨੇ ਇਕ ਰੇਂਸ ਤੇ ਇਕ ਜਨਾਨੀ ਵੇਖੀ ਸੀ ਉਸਦੀ ਲਬਾਸ ਤੇ ਨੁਹਾਰ ਦੀ ਖੋਜ ਕਰਨ ਤੇ ਉਹ ਮਲਕਾਂ "ਪੇਰੀ-ਐਂਟੋਂਅਈਨੈਂਟ" ਨਿਕਲੀ।

ਇਸ ਤੋਂ ਮਗਰੋਂ "ਮਿਸਜੂਰਤੇਨ" ਦੋ ਅੱਡ ਅੱਡ ਮੌਕਿਆਂ ਤੇ ਫਿਰ ਉਥੇ ਹੀ ਇਕੱਲੀ ਗਈ। ਉਹ ਕੁਛ ਮੁੜ ਡਿੱਠਾ, ਤੇ ਉਸ ਸਮੇਂ ਦੇ ਬੰਦਿਆਂ ਨਾਲ ਗਲਾਂ ਕੀਤੀਆਂ। ਤੀਜਰੀ ਵੇਰ ਉਸਨੇ ਸਾਰੇ ਨਿਜ਼ਾਰੇ ਵਿਚ ਇਕ ਕੰਬਣੀ ਦੇਖੀ ੧੯੧੪ ਵਿਚ ਤਿੰਨ ਆਦਮੀ ਹੋਰ ਉਹਨਾਂ ਦੋਹਾ ਬੀਬੀਆਂ ਨੂੰ ਆ ਕੇ ਮਿਲੇ ਜੋ ਦਸਣ ਲਗੇ ਕਿ ਅਸੀਂ "ਵਰਸੇਲਸ" ਦੇ ਨੇੜੇ ਰਹਿੰਦੇ ਸਾਂ ਜਿਥੋਂ ਸਾਰਾ ਕੁਛ ਦਿਸਦਾ ਸੀ। ਅਸੀਂ ਕਈ ਵੇਰ ਏਹ ਨਜ਼ਾਰੇ ਦੇਖੇ ਜੋ ਤੁਸਾਂ ਦੇਖੇ ਹਨ, ਤੇ ਅੰਤ ਸਾਡੇ ਦਿਸਾਗ ਕਈ ਵੇਰ ਦੇਖ ਦੇਖਕੇ ਥੱਕ ਗਏ ਤੇ ਉਥੋਂ ਦਾ ਰਹਿਣਾ ਛਡ ਦਿਤਾ।

ਇਸ ਉਪਰ ਲਿਖੇ ਵਾਕਿਆਂ ਨੂੰ "ਮਿਸ ਜੋਂਤ" ਇਕ ਚੰਗੀ ਤਰ੍ਹਾਂ ਪਾਇਆਂ ਸਬੂਤ ਨੂੰ ਪਹੁੰ-ਚਿਆ ਵਾਕਿਆ ਲਿਖਦੇ ਹਨ ਯਥਾ :—

A Purticulerly well Atested, instance, Has Recently been Described in Detail in a book entitled on adbentur wich records the Experiance of two English ladies who walking in 1901, in the Grounds of the trianon versailles walked raight in to the Eighteenth century saw marie anto inette. (Guied to modiern thoaght)

P. 169

ਇਹ ਵਾਕਿਯਾ ਦਸਦਾ ਹੈ ਦੀਮਾਗ ਦੀ ਕੋਈ ਐਸੀ ਹਾਲਤ ਹੋ ਸਕਦੀ ਹੈ ਯਾ ਕੋਈ ਦਿਮਾਗ ਐਸੇ ਹਨ ਕਿ ਜਿਹਨਾਂ ਅਗੇ ਹੋ ਬੀਤਿਆਂ ਸਮਾਂ ਵਰਤਮਾਨ ਸਮੇਂ ਵਾਂਗ ਵਿਛ ਜਾਂਦਾ ਹੈ। ਸਾਡਾ ਇਹ ਮਤਲਬ ਨਹੀਂ ਕਿ ਅੰਡਯਾਮਤਾ ਦਾ ਦਲੀਲੀ ਸਬੂਤ ਲਭ ਗਿਆ ਹੈ ਪਰ ਇਹ ਕਿ ਰਿਅਜ਼ੀ ਦੀ ਸਾਂਇੰਸ ਦੀ ਇਕ ਲਭ ਨਾਲ ਕਿ ਕਾਲ ਦਿਸ਼ਾ ਦੀ ਚੋਥੀ ਲਾਭ ਹੈ। ਦੂਰ ਜਾ ਕੇ ਕੋਈ ਅਸਰ ਪਿਆ ਜਿਸ ਨੇ ਇਮਕਾਂਨ ਦੇ ਦਾਇਰੇ ਵਿਚ ਇਹ ਗਲ ਲਿਆ ਦਿਤੀ ਕਿ ਭੂਤ ਭਵਿਖਤ ਕਦੇ ਵਰਤਮਾਨ ਵਾਂਗੂ ਭਾਗ ਸਕਦੇ ਹਨ। ਤੇ ਮਿਸ ਮੋਬੁਲੇ "ਤੇ ਮਿਸ ਜੂਰਡੇਨ" ਦੇ ਇਤਿਹਾਸਕ ਵਾਕਿਆ ਨੇ ਰੋਸ਼ਨੀ ਪਾ ਦਿਤੀ ਕਿ ਭੂਤ ਦਾ ਵਰਤਮਾਨ ਵ ਗੂ ਹੂ-ਬ-ਹੂ ਵੇਖਿਆ ਜ਼ਾਣਾ ਇਨਸਾਨੀ ਦੀਮਾਗਾਂ ਦੇ ਤਜਰਬੇ ਵਿਚ ਆ ਜਾਣ ਵਾਲੀ ਗਲ ਹੈ, ਤੇ ਆਈ ਹੈ।"

(੨) "ਸ੍ਰੀ ਮਾਨ ਸਰਦਾਰ ਨਾਹਰ ਸਿੰਘ ਜੀ M. A. ਮੈਂਬਰ ਪੰਜਾਬ ਪਰਦੇਸ਼ ਭਾਰਤੀ ਸੁਤੰਤਰਤਾ, (ਇਤਿਹਾਸ ਬੋਰਡ) ਨਾਮਧਾਰੀ ਇਤਿਹਾਸ ਦੀਆਂ—"ਦੋ ਗਲਾਂ" ਵਿਚ ਲਿਖਦੇ

ਹਨ ਕਿ ਕੂਕੇ ਸਿੰਘਾ ਨੂੰ ਜ਼ਦ ਸਿਸਟਰ ਕਾਵਨ ਦੁਆਰਾ ਸਲੌਰ ਕੋਟਲੇ ਦੇ ਕੱਲਰ ਵਿਚ ੬੬ ਨਾਮ-ਧਾਰੀ ਸਿੰਘਾ ਨੂੰ ਤੋਪਾਂ ਨਾਲ ਉਡਾ ਦਿਤਾ ਸੀ, ਇਸ ਪਰ ਆਸ ਪਾਸ ਦੇ ਪਿੰਡਾਂ ਦੀਆਂ ਰਵਾਇਤਾਂ ਦਾ ਹਵਾਲਾ ਦੇਂਦੇ ਹਨ।

ਜੈਸੇ :—ਰੱਕੜ ਦੇ ਇਰਦ ਗਿਰਦ ਦੇ ਪਿੰਡਾਂ ਵਿਚ ਇਹ ਰਵਾਇਤਾਂ ਅਜੇ ਤੀਕ ਚਲੀਆਂ ਆਉਂਦੀਆਂ ਹਨ ਕਿ ਏਥੇ ਬਹੁਤ ਵਾਰੀ (ਕੂਕੇ ਸ਼ਹੀਦਾਂ) ਦੇ ਹਾੜ ਬੋਲਿਆ ਕਰਦੇ ਸਨ, ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦੇ ਸ਼ਹੀਦਾਂ ਦੀਆਂ ਅਵਾਜ਼ਾਂ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀਆਂ ਗੂੰਜਾਂ ਅਕਾਸ਼ ਵਿਚੋਂ ਟਿਕੀਆਂ ਰਾਤਾਂ ਵਿਚ ਸਾਫ ਸੁਣਾਈ ਦਿਆ ਕਰਦੀਆਂ ਸਨ। ਭਾਵੇਂ ਲੇਖਕ ਅਤੇ ਇਤਿਹਾਸਕਾਰਾਂ ਲਈ ਇਹ ਕੇਵਲ ਮਨੋਕਲਪਤ ਵਹਿਮ ਹੀ ਹਨ, ਪਰ ਇਸ ਨਾਲ ਆਮ ਜਨਤਾ ਦੇ ਮਨਾਂ ਤੇ ਪਏ ਪ੍ਰਭਾਵਾਂ ਦਾ ਅੰਦਾਜ਼ਾ ਲਗ ਸਕਦਾ ਹੈ।"

ਐਸੇ ਹੋਰ ਵੀ ਅਨੇਕ ਵਾਕਿਆਤ ਮਿਲ ਸਕਦੇ ਹਨ ਜੋ ਇਨਸਾਨੀ ਤਜਰਬੇ ਵਿਚ ਆ ਸਕਦੇ ਅਤੇ ਆ ਚੁਕੇ ਹਨ।

# ਗੁਰੂ ਨਾਨਕ ਦੇਵ ਜੀ ਦੁਆਰਾ ਬਾਣੀ ਦੀ ਇਕੱਤ੍ਰਤਾ ਦੇਸ਼-ਫੇਰੀਆਂ ਸਮੇਂ ਲਿਆਂਦੀ ਭਗਤ ਬਾਣੀ ਦਾ ਵੇਰਵਾ

ਇਹ ਤਾਂ ਗਲ ਕਦੇ ਮਨਣ ਵਿਚ ਆ ਨਹੀਂ ਸਕਦੀ ਕਿ ਭਗਤ ਰਚਨਾ ਪਹਿਲਾਂ ਹੀ ਗੁਰਬਾਣੀ ਨਾਲ ਮਿਲਵੀ ਉਚਾਰਣ ਕੀਤੀ ਗਈ ਹੋਵੇ। ਜੇਹੜੀ ਭਗਤਾਂ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਚੌਹਾਂ ਦੇਸ਼ ਫੇਰੀਆਂ ਕਰਨ ਵਿਚ ਇਕੱਤ੍ਰ ਕੀਤੀ ਹੋਈ ਸੀ। ਇਸ ਨੂੰ ਗੁਰਮਤ ਵਿਚ ਲੈਔਣ ਦੀ ਤ੍ਰਤੀਬ ਵੀ ਗੁਰੂ ਜੀ ਨੇ ਆਪਣੀ ਦੇਸ਼ੀ ਬੋਲੀ (ਕਵਤਾ) ਵਿਚ ਛੰਦ ਬੰਧ ਕੀਤਾ ਹੋਇਆ ਸੀ। ਬਾਕੀ ਚੋਹ ਗੁਰੂਆਂ ਨੇ ਆਦਿ ਗੁਰੂ ਵਾਂਗ ਦੇਸ਼ ਰਟਨ ਨਹੀਂ ਕੀਤਾ ਐਸਾ ਕੋਈ ਸਬੂਤ ਨਹੀ ਮਿਲਦਾ। ਗੁਰੂ ਅਰਜਣ ਦੁਆਰਾ ਬਾਣੀ ਲਿਆਉਂਦਾ ਹੋਕਾ ਦੇਣੇ ਪਰ ਕੇਵਲ ਚਾਰ ਲਹੌਰੀ ਭਗਤ ਹੀ ਆਏ, ਤੇ ਇਨ੍ਹਾਂ ਦੀ ਰਚਨਾ ਗੁਰੂ ਆਸ਼ੇ ਦੇ ਉਲਟ ਪ੍ਰਵਾਨ ਨਹੀਂ ਕੀਤੀ ਗਈ।

## ਪ੍ਰਾਣ ਸੰਗਲੀ

ਜਿਸਨੂੰ ਗੁਰੂ ਨਾਨਕ ਕ੍ਰਿਤ ਕਿਹਾ ਜਾਦਾ ਸੀ : ਓਹ ਬੀ ਗੁਰੂ ਅਰਜਣ ਦੇਵ ਜੀ ਨੇ ਪ੍ਰਵਾਣੀ ਨਹੀਂ ਬਾਹਰੋਂ ਬਾਣੀ ਲੈਣ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ। ਕਿਉਂਕਿ ਸਾਰੀ ਭਗਤ ਬਾਣੀ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੀ ਗੁਰਮਤਿ ਰਚਨਾ ਵਿਚ ਢਾਲਿਆ ਹੋਇਆ ਸੀ ਅਤੇ ਓਹੁ ਸ਼ੁੱਧ ਕੀਤੀ ਬਾਣੀ ਇਕ ਤੋਂ ਦੂਸਰੇ ਗੁਰੂ ਦੀ ਗੁਰ ਗੱਦੀ ਸਮੇਂ ਨਾਲ ਹੀ ਸੌਂਪੀ ਜਾਂਦੀ ਰਹੀ ਗੁਰੂ ਅਰਜਣ ਜੀ ਮਹਾਰਾਜ ਨੇ ਨਾਲ ਆਪਣੀ ਰਚਨਾ ਬਾਣੀ, ਨਾਲ ਰਲਾ ਕਰਕੇ ਗੁਰੂ ਗਰੰਥ ਸਾਹਿਬ ਦੀ ਬੀੜ ਤਿਆਰ ਕਰ ਦਿਤੀ ਤਾਂ ਕਿ ਇਸ ਵਿਚ ਕਿਸੇ ਹੋਰ ਕੱਚੀ ਬਾਣੀ ਦਾ ਰਲਾਓ ਨਾ ਹੋ ਸਕੇ।

## ਲਹੌਰੀ ਭਗਤ ਰਚਨਾ

ਮਹਾਨ ਕੋਸ਼ ਦੇ ਕਰਤਾ ਨੇ ਇਸ ਪ੍ਰਕਾਰ ਲਿਖਿਆ ਹੈ। ਜਦ ਇਨ੍ਹਾਂ ਨਾਮ ਧਰੀਕ ਭਗਤਾਂ ਨੇ ਆਪਣੀਆਂ ਰਚਨਾਵਾਂ ਗੁਰੂ ਜੀ ਨੂੰ ਸੁਣਾਈਆਂ ਜੋ ਇਸ ਪ੍ਰਕਾਰ ਸਨ :—

ਕਾਹਨੇ ਨੇ ਕਿਹਾ :

ਮੈਂ ਓਹੀ ਕਾਨ੍ਹਾ ਓਹੀ ਜਾਕੋ ਬੇਦ ਪੁਰਾਨਾ ਗਾਵੇ ਖੋਜਤ ਖੋਜਨ ਕੋਈ ਰੇ ।
ਜਾਕੋ ਨਾਰਦ ਸਾਰਦ ਸੇਵੇ ਸੇਵੇ ਦੇਵੀ ਦਵਾਰੇ ।
ਬ੍ਰਹੰਮ ਬਿਸ਼ਨੁ ਮਹੇਸ਼ ਅਰਾਧੇ ਕਰਦੇ ਜਾਕੀ ਸੇਵਾ ਰੇ ।
ਕਹ ਕਾਨ੍ਹਾ ਮਮ ਅਸ ਸਰੂਪ ਅਪ੍ਰੰਪਰ ਅਲਖ ਅਭੇਵਾ ਰੇ ।

ਭਗਤ ਪੀਲੋ ਨੇ ਕਿਹਾ :

ਆਸਾ ਨਾਲੋ ਓ ਭਲੇ ਜੋ ਜੰਮਦਿਆਂ ਮਰੇ ।
ਓਨ੍ਹੀ ਕਿਚੜ ਪੈਰ ਨਾ ਬੋੜਿਆਂ ਨਾ ਅਲੂਦ ਭਰੇ ।

ਛੱਜੂ ਨੇ ਕਿਹਾ :

ਕਾਗਦ ਸੰਦੀ ਪੂਤਲੀ ਭਉਨ ਤ੍ਰੀਆਂ ਨਿਮਰ ।
ਐਸੇ ਮਾਰ ਲਿਜਾਵਸੀ ਜਿਉ ਬਲੋਚਨ ਧਾੜ ।

ਸ਼ਾਹ ਹੁਸੈਨ ਨੇ ਕਿਹਾ :

ਬੋਲਣ ਦੀ ਕੋਈ ਜਾ ਨਹੀਂ ਅੰਦਰ ਬਾਹਰ ਇਕਾ ਸਾਈ ਕਿਸਨੂੰ ਆਖਿ ਸੁਣਾਈ ।
ਇਕੋ ਦਿਲਬਰ ਸਭ ਘਟ ਵਸਿਆ ਦੂਜਾ ਨਹੀਂ ਕਦਾਈ ।
ਕਹੇ ਹੁਸੈਨ ਫਕੀਰ ਨਿਮਾਣਾ ਸਤਿਗੁਰ ਤੋਂ ਬਲ ਜਾਈ ।

ਗੁਰ ਅਰਜਣ ਦੇਵ ਜੀ ਨੇ

ਗੁਰਮਤਿ ਸਿਧਾਂਤ ਨਾ ਜਾਣ ਮਿਥੀਆਂ ਨਹੀਂ । ਇਸ ਤੋਂ ਭਗਤ ਗੁਸੇ ਹੋ ਗਏ ਅਤੇ ਕਾਹਨੇ ਨੇ ਗੁਰੂ ਜੀ ਨੂੰ ਕੁਬਚਨ ਕਰੋਧ ਵਿਚ ਆ ਕੇ ਬੋਲੇ । ਪਰ ਜਾਂਦਾ ਹੋਇਆ ਘੋੜ ਬੇਹਲ ਤੋਂ ਡਿਗਕੇ ਰਸਤੇ ਵਿਚ ਹੀ ਮਰ ਗਿਆ । (ਮ: ਕੋ:)

ਉਪ੍ਰੋਕਤ ਲਹੌਰੀ ਭਗਤਾਂ ਦੀਆਂ ਹੋਰ ਵੀ ਕ੍ਰਿਤਾਂ ਦੇਖਣ ਵਿਚ ਆਈਆਂ ਹਨ ਇਸ ਤੋਂ ਪ੍ਰਤੀਤ ਕੀਤੀ ਜਾਂਦੀ ਹੈ ਕਿ ਇਹ ਭਗਤ ਕਿਸਾਕਾਰ ਹੀ ਸਨ । ਅਨਭਵੀ ਮਹਾਤਮਾ ਨਹੀ ਸੀ, ਇਸ ਕਰਕੇ ਇਨਾਹ ਦੀ ਰਚਨਾਂ ਬ੍ਰਹਮ ਗਿਆਨੀ ਮਹਾਂਪੁਰਸ਼ਾਂ ਦੀਆਂ ਰਚਨਾਂ ਨਾਲ ਕਿਵੇਂ ਮੇਲ ਖਾ ਸਕਦੀਆਂ ਸਨ। ਕੇਵਲ ਭਗਤ ਸਦੇਣ ਨਾਲ ਤਾਂ ਬ੍ਰਹਮ ਗਿਆਨ ਦੀ ਲੱਖਤਾ ਤਾਂ ਨਹੀਂ ਹੋ ਸਕਦੀ । ਮੰਦਰਾਂ ਵਿਚ ਦੇਵੀ ਦੀਆਂ ਭੇਟਾਂ ਪੜਣ ਕਹਿਣ ਵਾਲੇ ਵੀ ਤਾਂ ਭਗਤ ਹੀ ਸਦੋਦੇ ਹਨ । ਭਾ: ਗੁਰਦਾਸ ਜੀ ਨੇ ਲਿਖਿਆ ਹੈ ਕਿ 'ਭਗਤੀਆ ਪਾਈ ਭਗਤਿ ਲੋਟਾ ਜੋਗੀ ਲਿਆਂ ਛਪਾਈ । ਭਗਤੀਆਂ ਗਈ ਭਗਤ ਭੁਲ ਲੋਟੇ ਅੰਦਰ ਸੁਰਤ ਭਲਾਈ ਆਦਿ ।

ਕਬੀਰ ਦੀ ਬਾਣੀ ਵਿਚ ਪੰਜਾਬੀ ਬਫਜਾਂ ਦੀ ਭਰਮਾਰ ਬਾਰੇ ਪੁਸਤਕ 'ਆਦਿ ਬੀੜ ਬਾਰੇ' ਪੰਨਾ ੯੦ ਤੇ ਲਿਖਿਆ ਮਿਲਦਾ ਹੈ, ਕਿ ਬਾਬੂ ਸਿਆਮ ਸੁੰਦਰ ਦਾਸ ਜੀ ਨੇ ਚੋਥੀ ਓਰੀ ਐਂਟਿਲ ਕਾਨਫਰੰਸ ਅਲਾਹਾਬਾਦ ਵਿਖੇ ਇਕ ਲੇਖ ਪੜ੍ਹਿਆ ਸੀ ਜਿਸ ਵਿਚ ਓਹਨਾ ਭਗਤ ਕਬੀਰ ਜੀ ਦੀ ਬਾਣੀ ਉਤੇ ਪੰਜਾਬੀ ਦੇ ਪ੍ਰਭਾਓ ਦਾ ਜਿਕਰ ਕੀਤਾ ਤੇ ਆਖਿਆ, ਕਬੀਰ ਜੀ ਦੀ ਬਾਣੀ ਨੂੰ ਪੜ੍ਹ ਕੇ ਦੇਖੋ ਇਸ ਦੀ ਬੋਲੀ ਨ ਅਵਧੀ ਨਾ ਬ੍ਰਿਜ ਭਾਸ਼ਾ । ਇਹ ਕਈਆਂ ਬੋਲੀਆਂ ਦੀ ਮਿਲ

ਗੋਭਾ ਹੈ, ਤੇ ਇਸ ਵਿਚ ਵਧੀਕ ਭਰਮਾਰ ਹੈ ਪੰਜਾਬੀ ਲਫ਼ਜਾਂ ਦੀ ਅਤੇ ਪੰਜਾਬੀ ਵੈਆਕਰਣਕ ਸ਼ਕਲਾਂ ਦੀ। ਕਬੀਰ ਬਨਾਰਸ ਵਿਚ ਜੰਮੇ ਤੇ ਤਕਰੀਬਨ ਸਾਰੀ ਉਮਰ ਬਨਾਰਸ ਵਿਚ ਹੀ ਰਹੇ, ਪਰ ਅਚਰਜ ਦੀ ਗਲ ਹੈ ਕਿ ਪੰਜਾਬੀ ਬੋਲੀ ਦਾ ਓਹਨਾ ਦੀ ਬਾਣੀ ਤੇ ਇਤਨਾ ਪ੍ਰਭਾਵ੍ਹ ! ਹੋ ਸਕਦਾ ਹੈ ਕਿ ਉਸ ਦੇ ਧਰਮ ਮਾਪੇ ਕਿਸੇ ਪੰਜਾਬੀ ਟੱਬਰ ਚੋਂ ਹੋਣ। ਯਾ ਕਬੀਰ ਜੀ ਦੀ ਪਹਿਲੀ ਉਮਰ ਦੇ ਕੁਝ ਸਾਲ ਕਿਸੇ ਪੰਜਾਂਬੀ ਸਾਧੂਆਂ ਦੀ ਸੰਗਤ ਵਿਚ ਲੰਘੇ ਹੋਣ। ਇਹ ਭੀ ਹੋ ਸਕਦਾ ਹੈ ਕਿ ਕਬੀਰ ਜੀ ਦੀ ਬਾਣੀ ਕਿਸੇ ਪੰਜਾਬੀ ਸਾਧੂ ਦੇ ਹੱਥ ਚੜ੍ਹ ਗਈ ਹੋਵੇ ਤੇ ਉਸਨੇ ਇਸ ਨੂੰ ਪੰਜਾਬੀ ਰੰਗਣ ਦੇ ਦਿਤੀ ਹੋਵੇ। ਉਪ੍ਰੋਕਤ ਬਾਬੂ ਸਿਆਮ ਸੁੰਦਰ ਦਾਸ ਜੀ ਦੀ ਇਸ ਵਾਰਤਾ ਦਾ ਉਤਰ ਪ੍ਰੋ: ਸਾਹਿਬ ਸਿੰਘ ਜੀ ਵਲੋਂ ਏ ਹੈ ਕਬੀਰ ਜੀ ਦੀ ਬਾਣੀ ਦਾ ਕਿਸੇ ਪੰਜਾਬੀ ਸਾਧੂ ਦੇ ਹੱਥ ਚੜ੍ਹ ਜਾਣਾ ਤੇ ਉਸ ਸਾਧੂ ਨੇ ਉਸਨੂੰ ਪੰਜਾਬੀ ਰੰਗਣ ਦੇ ਦੇਣੀ ਇਹ ਦਲੀਲ ਵੀ ਬੜੀ ਕੱਚੀ ਹੈ ਪੰਨਾ ੯੯ ਤੇ ਲਿਖਦੇ ਹਨ ਕਿ ਗੁਰੂ ਅਰਜਣ ਸਾਹਿਬ ਤੇ ਪਹਿਲੇ ਗੁਰ ਵਿਅਕਤੀਆਂ ਨੂੰ ਭਗਤਾਂ ਦੀ ਬਾਣੀ ਨਾਲ ਵਾਹ ਨਹੀਂ ਪਿਆਂ ਜਾਂ ਉਹਨਾਂ ਨੂੰ ਭਗਤਾਂ ਦੀ ਬਾਣੀ ਪੜ੍ਹਨ ਵਿਚਾਰਨ ਦੀ ਲੋੜ ਨਹੀਂ ਪਈ। ਸ੍ਰੀਮਾਨ ਜੀ ਨੇ ਇਹ ਵੀ ਲਿਖਿਆ ਹੈ ਕਿ ਭਗਤ ਰਚਨ ਵਿਚ ਜੋ ਪੰਜਾਂਬੀ ਲਫਜਾਂ ਦਾ ਰਲਾਓ ਹੋਇਆ ਹੈ ਓਹ ਸਰਧਾਲੂ ਸਿੱਖਾਂ ਦੀਆਂ ਜਬਾਨੀ ਯਾਦ ਕੀਤੀਆਂ ਦਾ ਹੀ ਸਿੱਟਾ ਹੈ।

ਭਾਈ ਜੋਧ ਸਿੰਘ ਜੀ ਵੀ ਆਪਣੀ ਰਚਨ ਪੁਸਤਕ (ਜੋ ਪਟਿਆਲਾ ਯੂਨੀਵਰਸਿਟੀ ਵਿਚ ਛਪੀ ਹੈ) ਜਿਸ ਵਿਚ ਕਬੀਰ, ਫਰੀਦ, ਨਾਮਦੇਵ, ਆਦਿ ਭਗਤਾਂ ਦੀਆਂ ਰਚਨਾਂ ਦੇ ਉਦਾਹਰਣ ਦਿਤੇ ਹੋਏ ਹਨ, ਓਹ ਆਦਿ ਗਰੰਥ ਵਾਲੀ ਬਾਣੀ ਦੇ ਹੀ ਹਨ। ਅਰ ਇਨ੍ਹਾਂ ਦਾਵੇ ਨਾਲ ਕਿਹਾ ਹੈ ਕਿ ਭਗਤਾਂ ਦੀ ਅਸਲ ਬਾਣੀ ਇਹ ਹੀ ਹੈ। ਹੋਰ ਨਹੀਂ ਹੋ ਸਕਦੀ। ਪਰ ਸਾਡੀ ਇਸ ਪੁਸਤਕ ਗੁਰਬਾਣੀ ਅਤੇ ਭਗਤ ਬਾਣੀ ਦੇ ਭੇਦ ਵਿਚ ਅੰਦਰ ਦਿੱਤੇ ਤਗਤਾਂ ਦੀ ਬਾਣੀ ਦੇ ਉਦਾਹਰਣਾਂ ਤੋਂ ਪਾਠਕ ਅਗਿਆਤ ਨਹੀਂ ਰਹਿਣਗੇ। ਕਿ ਭਗਤ ਰਚਨਾ ਕੀ ਸੀ ਤੇ ਗੁਰੂ ਉਚਾਰਣ ਕੀ ਹੈ।

## ਮੋਹਨ ਦੀਆਂ ਪੋਥੀਆਂ

ਬਾਬਾ ਮੋਹਨ ਜੀ ਗੁਰੂ ਅਮਰਦਾਸ ਜੀ ਦੇ ਵੱਡੇ ਪੁੱਤਰ ਸਨ। ਇਨਾਂ ਪਾਸ ਗੁਰ ਬਾਣੀ ਦੀਆਂ ਪੋਥੀਆਂ ਦਾ ਹੋਣਾ ਇਸ ਲਈ ਲਿਖਿਆ ਗਿਆ ਹੈ। ਇਹ ਸਚ ਹੈ ਕਿ ਗੁਰੂ ਨਾਨਕ ਤੋਂ ਲੈ ਕੇ ਰਚਤ ਬਾਣੀ ਗੱਦੀ ਦੇਣ ਕਾਲ ਇਕ ਤੋਂ ਦੂਸਰੇ ਗੁਰੂ ਨੂੰ ਸੌਂਪੀ ਜਾਂਦੀ ਰਹੀ ਹੈ। ਪਰ ਏਹ ਬੀ ਇਤਿਹਾਸ ਪ੍ਰਸਿਧ ਗੱਲ ਹੈ ਕਿ

ਗੁਰੂ ਨਾਨਕ ਜੀ ਵੇਲੇ ਵੀ ਗੁਰੂ ਸਿੱਖ ਗੁਰਬਾਣੀ ਲਿਖਿ ਯਾਦ ਕਰਕੇ ਇਸਦਾ ਪ੍ਰਚਾਰ ਵੀ ਕਰਦੇ ਹੁੰਦੇ ਸਨ। ਇਸੇ ਤਰ੍ਹਾਂ ਬਾਬਾ ਮੋਹਨ ਨੇ ਗੁਰੂਆਂ ਦੀ ਬਾਣੀ ਵਿਚੋਂ ਕਈ ਸ਼ਬਦ ਗੁਰਬਾਣੀ ਤੋਂ ਕੁੱਛ ਭਗਤ ਬਾਣੀ ਦੇ ਨੋਟ ਕਰ ਰਖੇ ਹੋਣਗੇ। ਇਹ ਪ੍ਰਪਾਤੀ ਤਾਂ ਅੱਜ ਤਾਈਂ ਵੀ ਕਾਇਮ ਚਲੀ ਆਈ ਹੈ। ਪ੍ਰਚਾਰਕ ਲੋਗ ਵਿਦਵਾਨਾਂ ਦੇ ਗਰੰਥਾਂ ਵਿਚੋਂ ਸਬਦ ਗੁਰਬਾਣੀ ਵਿਚੋਂ ਨੋਟ ਕਰਕੇ ਬੁੱਕ ਦੀ ਸ਼ਕਲ ਵਿਚ ਸੰਭਾਲਕੇ ਡਿਲਦਾ ਕਰਕੇ ਵੀ ਰਖ ਲੈਂਦੇ ਸਨ। ਇਤਿਹਾਸਾਂ ਵਿਚ ਇਹ ਵੀ ਲਿਖਿਆ ਮਿਲਦਾ ਹੈ ਕਿ ਗੁਰੂ ਗਰੰਥ ਜੀ ਦੀ ਬੀੜ ਦੀ ਤਿਆਰੀ ਸਮੇਂ ਸਿਖਾਂ ਨੂੰ ਹੁਕਮ ਕੀਤਾ ਕਿ ਜਿਸ ਗੁਰਮੁਖ ਕੋਲ ਲਿਖਤੀ ਯਾ ਜਬਾਨੀ ਕੋਈ ਸ਼ਬਦ ਗੁਰੂ ਨਾਨਕ ਦਾ ਯਾਦ ਹੋਵੇ ਲਿਆਓ

ਦਾ ਹੋਕਾ ਦਿਤਾ ਸੀ, ਤਦੋਂ ਗੁਰੂ ਜੀ ਦੇ ਕੰਨੀ ਇਹ ਸੋ ਵੀ ਪਈ ਸੀ। ਕਿ ਬਾਬੇ ਮੋਹਨ ਜੀ ਪਾਸ ਗੁਰਬਾਣੀ ਦੀਆਂ ਪੋਥੀਆਂ ਹਨ। ਇਸ ਅਨੁਸਾਰ ਗੁਰੂ ਅਰਜਣ ਜੀ ਨੇ ਸਿੱਖ ਭੇਜਕੇ ਯਾ ਆਪ ਜਾ ਕੇ ਮੋਹਨ ਦੀ ਵਡਿਆਈ ਕਰ ਪੋਥੀਆਂ ਲੈ ਆਂਦੀਆਂ ਹੋਣਗੀਆਂ।

ਦੂਸਰੀ ਗਲ ਮੋਹਨ ਅਕਾਲ ਪੁਰਖ ਦਾ ਨਾਉਂ ਹੈ। ਗੁਰਬਾਣੀ ਵਿਚ ਮੋਹਨ ਸ਼ਬਦ ਅਕਾਲ ਪੁਰਖ—ਪ੍ਰਥਾਇ ਸ਼ਬਦ ਉਚਾਰੇ ਗਏ ਹਨ। ਪਰ ਗੁਰੂ ਅਰਜਣ ਦੇਵ ਜੀ ਬ੍ਰਹਮ ਗਿਆਨੀ ਆਪ ਪ੍ਰਮੇਸ਼ਰ ਸਨ। ਗੁਰਬਾਣੀ ਦੁਆਰਾ ਹੀ ਇੰਨੀ ਮੋਹਨ ਦੀ ਉਸਤਤਿ ਕਰਨੀ ਹੋਈ ਕਿਉਂਕਿ ਗੁਰੂ ਜੀ ਆਪਵੀ ਬਾਣੀ ਰੂਪ ਹੀ ਸਨ। ਗੁਰਬਾਣੀ ਰਚੇਤਾ ਸਨ। ਸਮੱਰਥ ਪੁਰਖ ਜੋ ਮਰਜੀ ਜਿਸ ਵੇਲੇ ਚਾਹੇ ਅ ਪਣੀ ਰਚਨਾ ਦੀ ਵਰਤੋਂ ਕਰ ਸਕਦਾ ਹੈ, ਕਿਉਂ ਮੋਹਨ ਜੀ ਕੋਈ ਸਧਾਰਨ ਮਨੁੱਖ ਨਹੀਂ ਸਨ। ਬ੍ਰਹਮ ਗਿਆਨੀ ਗੁਰੂ ਅਮਰਦਾਸ ਜੀ ਦੇ ਸਪੁਤਰ ਸਨ। ਇਹਦਾ ਇਹ ਮਤਲਬ ਤਾਂ ਨਹੀਂ ਜੇ ਅਕਾਲ ਪੁਰਖ ਦਾ ਨਾਉਂ ਮੋਹਨ ਲਿਖਿਆ ਹੈ ਤਾਂ ਹੋਰ ਕਿਸੇ ਦਾ ਹੋ ਹੀ ਨਹੀਂ ਸਕਦਾ। ਇਹ ਰਾਜ ਨੀਤੀ ਦਾ ਮੂਲ ਸਿਧਾਂਤ ਹੈ ਕਿਸੇ ਚੀਜ ਨੂੰ (ਜੋ ਪੰਥ ਹਿਤਾਂ ਲਈ ਹੋਵੇ ਹਾਸਲ ਕਰਨ ਲਈ ਜੋ ਵੀ ਢੰਗ ਵਰਤਿਆ ਜਾਵੇ ਉਚਤ ਹੁੰਦਾ ਹੈ।

ਸੂਰਜ ਪ੍ਰਕਾਸ਼ ਗੁਰਬਿਲਾਸ ਆਦਿ ਜੋ ਲਿਖਿਤਾਂ ਵਜੂਦ ਵਿਚ ਆਈਆਂ ਉਹ ਨਿਰਮੂਲ ਨਹੀਂ ਹੋ ਸਕਦੀਆਂ ਬਾਬਾ ਮੋਹਨ ਜੀ ਉੱਚ ਕੋਟੀ ਦੇ ਤਪੱਸਵੀ ਸਨ। ਜੇ ਗੁਰੂ ਅਰਜਣ ਦੇਵ ਜੀ ਨੇ ਗੁਰਬਾਣੀ ਗਾ ਕੇ ਪੋਥੀਆਂ (ਗੁਰਬਾਣੀ ਦੀਆਂ) ਪ੍ਰਾਪਤ ਕਰ ਲਈਆਂ, ਤਾਂ ਕੋਈ ਦੋਸ਼ ਨਹੀਂ ਕਿਹਾ ਜਾ ਸਕਦਾ।

ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ 'ਚ ਲਿਖਿਆ ਕਿ ਪੋਥੀਆਂ ਵਿਚ ਕੁਝ ਇਕ ਗੁਰੂਆਂ ਦੇ ਤੇ ਕੁਝ ਭਗਤਾਂ ਦੇ ਸ਼ਬਦ ਸਨ ਸਮੱਗਰ ਬਾਣੀ ਹੀ ਸੀ ਇਹ ਸਾਰਾ ਅਪ੍ਰਾਲਾ ਗੁਰੂ ਜੀ ਨੇ ਬਾਹਰ ਖਿੱਲਰੀ ਬਾਣੀ ਲੈਣ ਲਈ ਕੀਤਾ।

ਡਾਕਟਰ ਤਿਰਲੋਚਨ ਸਿੰਘ ਜੀ ਜੀਵਨ ਚਰਿੱਤਰ ਗੁਰੂ ਨਾਨਕ ਵਿਚ ਪੰਨਾ—੨੨੫ ਤੇ ਗੁਰੂ ਜੀ ਦੀ ਲੰਕਾ ਯਾਤਰਾ ਦਾ ਜਿਕਰ ਕਰਦੇ ਹੋਏ ਲਿਖਦੇ ਹਨ। ਕਿ ਗੁਰੂ ਨਾਨਕ ਜੀ ਦਾ ਸਿਖ ਮਨੱਸੁਖ ਬਾਣੀਆ, ਬਹੁਤ ਸਾਰੀ ਬਾਣੀ ਗੁਰੂ ਨਾਨਕ ਦੀ ਲਿਖਿਕੇ ਨਾਲ ਲੈ ਗਿਆ ਸੀ, ਅਤੇ ਲੰਕਾ ਵਿਚ ਇਸਦਾ ਪਾਠ ਤੇ ਪ੍ਰਚਾਰ ਕਰਦਾ ਰਿਹਾ। ਮਨਸੁਖ ਸ਼ਿਵਨਾਭ ਰਾਜੇ ਨੂੰ ਕਹਿੰਦਾ ਹੈ ਕਿ ਜਿਸ ਕਾਰਣ ਤੁਮ ਵਰਤ ਨੇਮ ਸੰਜਮ ਕਰਦੇ ਹੋ ਸੋ ਵਸਤੂ ਮੈਂ ਪਾਈ ਹੈ। ਇਸ ਤੋਂ ਸਾਬਤ ਹੋਇਆ ਕਿ ਗੁਰੂ ਅਰਜਨ ਕਾਲ ਤੋਂ ਪਹਿਲਾਂ ਸਾਰੇ ਗੁਰੂਆਂ ਦੀ ਬਾਣੀ ਸਿਖ ਸੇਵਕ ਲਿਖ ਯਾਦ ਕਰ ਰਖਦੇ ਅਤੇ ਪ੍ਰਚਾਰ ਵੀ ਕਰਦੇ ਹੁੰਦੇ ਸਨ। ਪਰ ਇਸ ਤੋਂ ਇਹ ਅੰਦਾਜ਼ਾ ਲਾਂ ਲੈਣਾ ਕਿ ਬਾਹਰ ਖਿਲਰੀ ਬਾਣੀ ਗੁਰੂ ਅਰਜਣ ਦੇਵ ਜੀ ਨੇ ਆਦਿ ਬੀੜ ਵਿਚ ਜਿਉਂ ਦੀ ਤਿਉਂ ਲਿਖ ਦਿਤੀ ਧਾਰਨਾ ਗਲਤ ਹੈ।

## ਗੁਰੂ ਨਾਨਕ ਦੇਵ ਜੀ ਨੇ ਭਗਤ ਬਾਣੀਆਂ ਆਪ ਸ਼ੁਧ ਕੀਤੀਆਂ

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੈਸੀਆਂ ਤੈਸੀਆਂ ਭਗਤ ਬਾਣੀਆਂ ਆਦਿ ਗਰੰਥ ਵਿਚ ਦਰਜ ਨਹੀਂ ਕੀਤੀਆਂ । ਜੇ ਗੁਰੂ ਨਾਨਕ ਦੇਵ ਜੀ ਇਨ੍ਹਾਂ ਭਗਤ ਰਚਨਾ ਦਾ ਆਪਣੀ ਰਚਣਸ਼ੈਲੀ ਅਨੁਸਾਰ ਸੁਧਾਰ ਨਾ ਕਰਦੇ ਤਾਂ ਗੁਰਬਾਂਣੀ ਦੀ ਇਕਸਾਰਤਾ ਕਦਾ ਚਿੱਤ ਨਹੀਂ ਰਹਿਣੀ ਸੀ ਜਿਵੇਂ ਕਿਸੇ ਕੱਪੜੇ ਤੇ ਰੰਗ-ਬਿਰੰਗੀਆਂ ਕਾਲੀਆਂ ਪੀਲੀਆਂ ਲਾਲ ਆਦਿ ਟਾਕੀਆਂ ਦੇ ਜੁਦੇ 2 ਰੰਗ ਦਿੱਸਣ 'ਚ ਆਉਂਦੇ ਹਨਅਤੇ ਇਸੇ ਤਰਾਂ ਰਚਨਾਂ ਦੀ ਖਿਚੜੀ ਜਿਹੀ ਉਘੜ ਪੈਣੀ ਸੀ । ਗੁਰੂ ਜੀ ਇਸ ਦੂਸ਼ਣ ਤੋਂ ਬਰੀ ਰਹੇ । ਗੁਰੂ ਜੀ ਨੇ ਸੰਗੀਤ ਪੱਧਤੀ ਅਨੁਸਾਰ ਰਾਗ ਅਤੇ ਤਾਲ 'ਘਰੁ' ਲਿਖਿਕੇ ਸੰਗੀਤ ਪਿੰਗਲ ਗੀਤ ਨਾਲ ਛੰਦ ਬਧ ਕੀਤਾ। ਭਗਤਾਂ ਦੀ ਬਾਣੀ ਚੁਰਾਈ ਨਹੀਂ ਸਗੋਂ ਉਸਨੂੰ 'ਜਿਉਂ "ਲੋਹਾ ਪਾਰਸ ਛੁਹਿ ਚੰਦਨ ਵਾਸ ਨਿੰਮ ਮਹਿਕਾਈ' ਆਪਣੇ ਵਿਚ ਲੇਯ ਕਰ ਲਿਆ ਅਤੇ ਭਗਤ ਬਾਣੀ ਤੇ ਭਗਤਾਂ ਦੇ ਨਾਮ, ਗੁਰੂ ਮੁਖ ਰਚਨਾ ਤੇ ਮਹੱਲੇ ਆਦਿ ਲਿਖਕੇ ਗੁਰੂ ਪਾਤਸ਼ਾਹੀਆਂ ਦੇ ਨਾਮ ਤ੍ਰਤੀਬ ਵਾਰ ਲਿਖੇ । ਅਤੇ ਇਸੇ ਪ੍ਰਕਾਰ ਭਗਤਾਂ ਦੇ ਵੀ ਲਿਖੇ ।

ਗੁਰ ਜੀ ਦੀ ਆਪਣੀ ਰਚਨਾ ਵਿਚ 'ਘਰ'-ਤਾਲ ਸਤਾਰਾਂ ਤੱਕ ਲਿਖਿਆ ਹੈ। ਏਸੇ ਹੀ ਕਾਇਦੇ ਨਾਲ ਭਗਤ ਬਾਣੀ ਦੀ ਸਾਸਗ੍ਰੀ ਸੰਗੀਤ ਵਿਚ ਰਚਨਾ ਕਰ ਦਿਤੀ। ਏਸੇ ਤੋਂ ਹੀ ਇਹ ਸਾਰੀ ਬਾਣੀ ਗੁਰੂ ਮੁਖ ਉਚਾਰਣ ਬਣ ਗਈ **'ਰਾਮ ਕਬੀਰਾ ਏਕ ਭਏ ਹੈ ਕੋਉਨ ਸਕੇ ਪਛਾਣੀ'** ਅਜ ਤਾਂਈ ਇਸ ਕਰ ਕੇ ਵਿਦਵਾਨਾਂ ਦੀ ਸਮਝ ਤੋਂ ਬਾਹਰ ਰਹੀ ਹੈ। ਸ਼ਬਦ ਰਚਨਾ ਗੁਰੂ ਜੀ ਨੇ ਇਕੋ ਜਿਹੀ ਮਲਵੀ ਕੀਤੀ ਹੈ । ਸੰਗੀਤ ਵਿਚ 'ਸ਼ਬਦ' ਉਸਨੂੰ ਆਖਿਆਂ ਹੈ । ਜਿਸ ਵਿਚ ਅਸਥਾਈ 'ਅੰਤ੍ਰਾ ਧਰੁਵ' ਅਭੋਗ ਗਾਉਣ ਵਜੋਣ ਵਿਚ ਪੂਰੇ ਉਤਰਦੇ ਹੋਣ । ਵੈਸੇ ਸਾਰੀ ਬਾਣੀ ਹੀ ਸ਼ਬਦ ਰੂਪ ਹੈ । ਭਾਂਵੇ ਸ਼ਬਦ ਸਿਰ ਲੇਖ ਥੋੜੀ ਜਗਾ ਹੀ ਆਉਂਦਾ ਹੈ ।

ਭਗਤਾਂ ਦੀ ਪੁਰਾਣੀ ਰਚਨਾ ਵਿਚ ਘਰੁ-ਤਾਲ ਆਦਿ ਦੀ ਵਰਤੋਂ ਨਹੀਂ ਮਿਲਦੀ 'ਟੇਕ' ਹੀ ਲਿਖੀ ਹੈ ਗੁਰੂ ਜੀ ਨੇ 'ਰਹਾਉ' ਕਰਕੇ ਲਿਖਿਆ ਹੈ । ਭਗਤਾਂ ਦੀਆਂ ਜਿਨੀਆਂ ਰਚਨਾ ਦੇਖਣ ਵਿਚ ਆਈਆਂ ਇਹਨਾਂ ਵਿਚ ਭਗਤੀ ਭਾਵ ਭਾਵ ਤਾਂ ਮਿਲਦਾ ਹੈ, ਪਰ ਭਗਤਾਂ ਨੂੰ ਸਾਸ਼ਤਰੀ ਸੰਗੀਤ ਦਾ ਘੱਟ ਗਿਆਨ ਸੀ । ਇਹਨਾਂ ਦੀਆਂ ਰਚਨਾਵਾਂ 'ਕਿੰਗ ਕਰਤ ਲਾਂ ਨਾਲ ਹੀ ਗਾਵੀਆਂ ਜਾਂਦੀਆਂ ਸਨ ।

**ਆਦਿ ਗੁਰੂ ਗਰੰਥ ਸਾਹਿਬ ਜੀ ਇਕ ਸੰਗੀਤ ਕਲਾ ਦਾ ਭਾਰੀ ਖਜ਼ਾਨਾ ਹੈ ।** ਇਸ ਵਿਚ ਸੰਗੀਤ ਸਾਹਿਤ ਦੀ ਰਚਨਾ ਕਰਨੀ ਅਕਾਲ ਪੁਰਖ ਨਾਲ ਮਿਲੀ ਹੋਈ ਜੋਤਿ ਦਾ ਹੀ ਪ੍ਰਾਕਰਮ ਹੈ । ਸਾਡੇ ਵਿਚ ਤਾਂ ਇਸ ਕਲਾ ਦੀ ਉਪਮਾ ਕਰਨ ਦੀ ਵੀ ਸਕਤਿ ਨਹੀਂ ਸਿਰਫ ਏਨਾ ਹੀ ਕਹਾਂਗੇ :—"ਜੈਸਾ ਤੂੰ ਤੈਸਾ ਤੁਹੀ ਕਿਆਂ ਉਪਮਾਂ ਦੀਜੈ ।" ਅਤੇ ਭਾ: ਸੰਤੋਖ ਸਿੰਘ ਜੀ ਨੇ ਨਾਨਕ ਪ੍ਰਕਾਸ਼ 'ਚ ਲਿਖਿਆ ਹੈ :—ਗੁਰੂ ਨਾਨਕ ਜੋ ਹਮਰੇ ਸੁਆਮੀ, ਜੱਸ-ਸੱਸ ਹੈ ਅੰਤਰਯਾਮੀ ਜੇ ਉਪਮਾਨ ਤਾਰ ਤਮ ਉਪਮਾ ਹੋਇ ਹਾਂਸੀ ਇਹੁ ਕਵਿਕੀ ਭਵਮਾਂ ਭਾਵ-ਜੈਮੈ ਕਹਾ ਕਿ ਗੁਰੂ ਨਾਨਕ ਜੀ ਫਲਾਣੇ ਵਰਗੇ ਸਨ ਤਾਂ ਵਿਦਵਾਨ ਕਵੀ ਮੇਰੀ ਇਸ ਗਲ ਤੇ ਹੱਸਣਗੇ ਕਿ ਕਵੀ ਕਿਡਾ ਮੂਰਖ ਸੀ ਜੋ ਅਕਾਲ ਪੁਰਖ ਗੁਰੂ ਨਾਨਕ ਨੂੰ ਕਿਸੇ ਸਾਧਾਰਨ ਆਦਮੀ ਦੀ ਉਪਮਾ ਦਿੰਦਾ ਹੈ ।

# ਅਕਾਲ ਪੁਰਖ ਮੰਗਲ ਲਿਖਣ ਦਾ ਰਹੱਸ

ਗੁਰੂ ਨਾਨਕ ਦੇਵ ਜੀ ਨੇ ਹਰੇਕ ਰਾਗ ਦੇ ਅਰੰਭ ਵਿਚ ਅਕਾਲ ਪੁਰਖ ਮੰਗਲ ਲਿਖਿਆ ਹੈ, ਰਾਗ ਅਰੰਭ ਕਰਨ ਤੋਂ ਪਹਿਲਾ, ਵਡਾ ਮੰਗਲ" ੧ੴ ਸਤਿਨਾਮ ਕਰਤਾ ਪੁਰਖੁ ਨਿਰਭਓ ਨਿਰਵੈਰੁ ਅਕਾਲ ਮੂਰਤਿ ਆਜੂਨੀ ਸੈ ਭੰ: ਗੁਰ ਪ੍ਰਸਾਦਿ। ਕੁਝ ਸ਼ਬਦਾਂ ਦੇ ਸਿਰਲੇਖ ਤੇ ੧ੴ ਸਤਿ-ਨਾਮ ਕਰਤਾ ਪੁਰਖ ਗੁਰ ਪ੍ਰਸਾਦਿ। ਅਤੇ ੧ੴ ਸਤਿਗੁਰ ਪ੍ਰਸਾਦਿ, ਬਹੁਗਿਣਤੀ ਦੇ ਸ਼ਬਦਾਂ ਦਾ ਸਿਰਲੇਖ, ਲਿਖਿਆ ਮਿਲਦਾ ਹੈ। ਇਸਦਾ ਭਾਵਾਰਥ ਏ ਹੈ ਗੁਰੂ ਜੀ ਨੇ ਜਿਸ ਸ਼ਬਦ ਦੀ ਰਚਨਾ ਕੀਤੀ ਉਸਤੇ ਆਪਣੇ ਇਸਟ ਦੇਵ ਗੁਰੂ ਅਕਾਲ ਪੁਰਖ ਦੀ ਅਰਾਧਨਾ ਕੀਤੀ। ਤਾਂ ਅਗੋਂ ਬਾਣੀ ਉਚਾਰਣ ਦਾ ਅਰੰਭ ਕੀਤਾ। ਤੇ ਨਾਲ ਹੀ ਉਪਦੇਸ਼ ਵੀ ਹੈ, ਜੈਸੇ: ਗੁਰ-ਪ੍ਰਸ-ਆਦਿ- ਭਾਵ ਗੁਰਬਾਣੀ ਦਾ ਭਾਵਾਰਥ ਸਮਝਣ ਲਈ ਪਹਿਲਾ ਗੁਰੂ ਨੂੰ ਪਰਸ-ਮਿਲ ਤੇ ਉਸ ਤੋਂ ਸਿੱਖ ਮਤਿ ਲੈ ਤੇ ਫਿਰ ਪਾਠ ਕਰਨਾ ਸ਼ੁਰੂ ਕਰ ਗੁਰਵਾਕ ਹੈ .—"ਗੁਰੂ ਕੀ ਬਾਣੀ ਗੁਰ ਤੇ ਜਾਤੀ" ਗੁਰਬਾਣੀ ਦਾ ਤੱਤ ਸਮਝਣ ਲਈ ਗੁਰੂ ਦੀ ਲੋੜ ਹੈ ਇਸ ਲਈ ਜਗਾ ਜਗਾ ਮੰਗਲ ਦੇ ਅੰਤ ਗੁਰ ਪ੍ਰਸਾਦਿ ਲਖਿਆ ਹੈ। ਇਹ ਰਹੱਸ ਕਿਸੈ ਮਹਾਂਪੁਰਸ਼ ਦੀ ਸਿੱਖਿਆ ਗ੍ਰਹਿਣ ਕਰਨ ਤੋਂ ਬਿਨਾਂ ਨਹੀਂ ਸਮ-ਝਿਆ ਜਾ ਸਕਦਾ। ਤਦੇ ਗੁਰੂਵਾਕ-ਲਿਖਿਆ ਹੈ ਕਿ "ਗੁਰਬਿਨ ਘੋਰ ਅੰਧਾਰ ਗੁਰੂ ਬਿਨ ਸਮਝ ਨਾ ਆਵੈ।

### ਸਭ ਤੋਂ ਵੱਡਾ ਸਤਿਗੁਰੂ ਨਾਨਕ।

ਆਦਿ ਬੀੜ ਬਾਰੇ ਪੁਸਤਕ ਵਿਚ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ, ਗੁਰੂਆਂ ਅਤੇ, ਭਗਤਾਂ ਬਾਰੇ ਕੁਝ ਸਾਂਝ ਦੇ ਸ਼ਬਦ ਲਿਖੇ ਹਨ, ਜਿਹਨਾਂ ਤੋਂ ਪੜ੍ਹਕੇ ਪਾਠਕ ਬੜੀ ਛੇਤੀ ਸਮਝ ਸਕਦੇ ਹਨ ਕਿ ਪ੍ਰੋਫੈਸਰ ਦੀ ਲਿਖਿਤ ਤੋਂ ਇਹ ਸਮਝ ਪੈਂਦੀ ਹੈ ਕਿ ਗੁਰੂਆਂ ਨੇ ਗੁਰੁ ਬਾਣੀ ਰਚਨ ਦਾ ਢੰਗ ਭਗਤਾਂ ਦੀ ਬਾਣੀ ਤੋਂ ਸਿਖਿਆ ਪਰ ਸਾਹਿਬ ਸਿੰਘ ਜੀ ਨੂੰ ਇਹ ਗਲ ਖਿਆਲ 'ਚ ਨਹੀਂ ਆਈ ਕਿ ਭਗਤ ਬਾਣੀਆਂ ਤਾਂ ਗੁਰੂ ਨਾਨਕ ਦੇਵ ਜੀ ਨੇ ਆਪ ਸੋਧੀਆਂ ਹਨ, ਭਲਾ ਇਹ ਦਸੋ ਜਿਸ

ਦੀ ਸਿਖਿਆ ਦਾ ਢੰਡੋਰਾ ਸਾਰੇ ਵਿਸ਼ਵ ਵਿਚ ਮਾਨਨੀਯ ਹੋਵੇ। ਜੋ ਸਿਖਿਆ ਦੇਣ ਦਾ ਸਰਵੋਤਮ ਉਪਦੇਸ਼ਟਾ ਹੋਵੇ, ਉਸਨੂੰ ਕਿਸੇ ਤੋਂ ਸਿਕਸ਼ਾ ਲੈਣ ਦੀ ਕੀ ਲੋੜ ਸੀ। ਉਹ ਕਿਸੇ ਤੋਂ ਕੀ ਸਿਖਣਾ ਚਾਹੁੰਦਾ ਹੈ ? ਉਹਨੂੰ ਕੌਣ ਸਿਖਾ ਸਕਦਾ ਸੀ ? ਜਦ ਉਸਦੇ ਤੁੱਲ ਕੋਈ ਹੈ ਈ ਨਹੀਂ ਸੀ। ਇਹ ਧਿਆਨ ਰਹੇ ਕਿ ਬ੍ਰਹਮ ਗਿਆਨੀ ਆਪ ਪ੍ਰਮੇਸ਼ਰ, ਹੁੰਦੇ ਹਨ, ਸੰਸਾਰ ਦੀਆਂ ਸਾਰੀਆਂ ਚੋਦਾਂ-ਵਿਦਯਾ ਉਹਨਾਂ ਦੇ ਅਧੀਨ ਰਹਿੰਦੀਆਂ ਹਨ, ਇਹ ਗਲ ਐਮੀ ਤਾਂ ਨਹੀਂ ਲਿਖੀ, ਸਭ ਤੋਂ ਵੱਡਾ ਸਤਿਗੁਰੂ ਨਾਨਕ" ਉਸਦੀ ਬਰਾਬਰੀ ਕੋਈ ਵੀ ਅਜ ਤਾਈਂ ਨਹੀਂ ਕਰ ਸਕਿਆ। ਪਾਰਸ ਲੋਹੇ ਨੂੰ ਸੋਨਾ ਬਣਾ ਦੇਂਦਾ ਹੈ, ਪਾਰਸ ਨਹੀਂ ਪਰ ਗੁਰੂ ਨਾਨਕ ਨੇ ਤਾਂ ਇਕ ਜੋਤਿ ਤੋਂ ਦੂਸਰੇ ਵਿਚ ਪ੍ਰਵੇਸ਼ ਕਰ ਆਪਣੀ ਨਾਨਕ ਈ ਇਕ ਜੋਤਿ ਤੋਂ ਦਸਾਂ ਨੂੰ ਨਾਨਕ ਹੀ ਬਣਾ ਦਿਤਾ। ਤਦੋ ਤਾ ਸਤੇ ਬਲਵੰਡ ਨੇ ਆਪਣੀ ਉਚਾਰੀ ਰਾਮਕਲੀ ਵਾਰ ਵਿਚ ਲਿਖਿ ਦਿਤਾ। **"ਜੋਤਿ ਉਹਾ ਜਗਤਿ ਸਾਇ ਸਹਿ ਕਾਇਆਂ ਫੇਰ ਪਲਟੀਐ ।"** ਭਾ: ਗੁ: ਜੀ ਨੇ ਲਿਖਿਆ "ਕਾਇਆਂ ਪਲਟ ਸਰੂਪ ਬਣਾਇਆਂ" ਅਤੇ ਅਰਜਨ ਕਾਇਆ ਪਲਟਕੇ ਮੂਰਤ ਹਰਿ ਗੋਬਿੰਦ ਸੁਵਾਰੀ। ਭਟਾ ਨੇ ਰਿਹਾ :—

"ਸਤਿ ਜੁਗਿ ਤੈ ਮਾਣਿਓ ਛਲਿਯੋ ਬੱਲ ਬਾਵਨ ਭਾਇਓ ।
ਤ੍ਰੇਤੈ ਤੈਂ ਮਾਣਿਓ ਰਾਮ ਰਘੁ ਵੰਸ ਕਹਾਇਓ :
ਦੁਆਪਰਿ ਕ੍ਰਿਸ਼ਨ ਮੁਰਾਰ ਕੋਸੁ ਕ੍ਰਿਤਾਰਥ ਕੀਓ ।
ਉਗ੍ਰ ਸੈਣ ਕਉ ਰਾਜ ਅਭੈ ਭਗਤਹਿ ਜਨ ਦੀਉ ।
ਕਲਯੁਗ ਪ੍ਰਮਾਣੁ ਨਾਨਕ ਗੁਰ ਅੰਗਦ ਅਮਰ ਕਹਾਇਓ ॥
ਸੀ ਗੁਰੂ ਰਾਜੁ ਅਬਿਚਲ ਅਟਲ ਆਦਿ ਪੁਰਖ ਫਰਮਾਇਓ ॥

ਔਰ

ਮੱਛਰ ਕੱਛ ਵਰਾਹ ਨਰੀਹਰਿ ਵਾਮਨ ਬੁਧ ਬਨਿਓ ਸੁਖ ਦਾਨਕ ॥
ਰੇਣਕਾ ਨੰਦਨ ਔਰਘੁ ਨੰਦਨ ਕੁ ਨੰਦਨ ਹਵੈ ਬ੍ਰਿਜ ਬਾਨਕ ॥
ਕੋਊ ਕਹੈ ਕਲਕੀ ਕਵਿ ਦਾਸਜੂ ਮੋ ਮਨ ਮੈ ਗਤਿ ਯੋ ਪ੍ਰਮਾਨਕ ॥
ਕੇਵਲ ਦਾਸ ਉਧਾਰਨ ਕੇ ਹਿੱਤ, ਧਾਰਤ ਰੂਪ ਸ਼ਭੈ ਗੁਰੂ ਨਾਨਕ ॥
(ਦਾਸ ਕਵਿ)

**ਸ੍ਰੀ ਜੋਤਿ ਬਿਗਾਸ ਭਾ: ਨੰਦ ਲਾਲ ਜੀ ਵਿਚੋਂ**

ਹਮੋ ਨਾਨਕ ਆਸਤ ਹਮੋ ਅੰਗਦ ਆਸਤ ॥ ਹਮੋ ਅਮਰਦਾਸ ਅਫਜ਼ਲ ਅਮਜ਼ਦ ਅਸਤ ॥

ਹਮੋਂ ਰਾਮਦਾਸੋ ਹਮੋ ਅਰਜਨ ਅਸਤ. ਹਮੋ ਹਰਿਗੋਬਿੰਦ ਅਕ੍ਰਮੋ
ਅਹਸਨ ਅਸਤ ॥
ਹਮੂ ਅਸਤ ਹਰਿਰਾਇ ਕਰਤਾ ਗੁਰੂ। ਬਦੋ ਆਸਕਾਰਾ ਹਮਾ ਪੁਸਤ ਰੂ ॥
ਹਮੂ ਹਰਿ ਕ੍ਰਿਸ਼ਨ ਆਮਦਹਸਰ ਬੁਲੰਦ। ਅਜ਼ੋ ਹਸਿਲ ਉਮੀਦਿ ਹਰ
ਮੁਸਤਮੰਦ ॥
ਹਮੂ ਅਸਤ ਤੇਗੇ ਬਹਾਦੁਰ ਗੁਰੂ ਕਿ ਗੋਬਿੰਦ ਸ਼ਿੰਘ ਆਮਦ ਅਜ਼ਨੂਰਊ ॥
ਹਮੂ ਗੁਰੂ ਗੋਬਿੰਦ ਸਿੰਘ ਹਮੁ ਨਾਨਕ ਅਸਤ. ਹਮੁ ਰਤਨ ਜੌਹਰ ਹਮੂ
ਮਾਣਕ ਅਸਤ ॥

**ਸਭ ਤੋਂ ਵੱਡੀ ਗੁਵਾਹੀ ਪਾ: ੧੦ ਮੀ**

ਚੌਪਈ—ਨਾਨਕ ਅੰਗਦ ਕੋ ਬਪੁ ਧਰਾ ਧਰਮ : ਪਰੁਚੁਰ ਏ ਜਗਮੋ ਕਰਾ ॥
ਅਮਰਦਾਸ ਪੁਨ ਨਾਮ ਕਹਾਇਓ। ਜਨ ਦੀਪਕ ਤੇ ਦੀਪ ਜਗਾਯੋ ॥
ਜਬ ਬ੍ਰਦਾਨ ਸਮੈ ਵਹੁ ਆਵਾ, ਰਾਮਦਾਸ ਤਬਿ ਗੁਰੂ ਕਹਾਵਾ ॥
ਤਿਹ ਬ੍ਰਦਾਨ ਪੁਰਾਤਨ ਦੀਆਂ, ਅਮਰਦਾਸ ਸੁਰਪੁਰ ਮਘੁਲੀਆ ॥
ਸ੍ਰੀ ਨਾਨਕ ਅੱਗਦ ਕਰਮਾਨਾ ਅਮਰਦਾਸ ਅੰਗਦ ਪਹਿਚਾਨਾ ॥
ਜਿਨਜਾਨਾ ਤਿਨ ਹੀ ਸਿਧ ਪਾਈ, ਬਿਨ ਸਮਝੇ ਸਿੱਧ ਹਾਥ
ਨਾ ਆਈ ॥
ਰਾਮ ਦਾਸ ਹਰਿਸੋ ਮਿਲ ਗਏ, ਗੁਰਤਾ ਦੇਤ ਅਰਜਨਹ ਭਏ ॥
ਜਬ ਅਰਜਨ ਪ੍ਰਭੂ ਲੋਕ ਸ਼ਿਧਾਰੇ ਹਰਿਰਾਇ ਤਿਹ ਠਾਂ ਬੈਠਾਰੇ ॥
ਹਰਿਕ੍ਰਿਸ਼ਨ ਤਿਨਕੇ ਸੁਤਵਏ। ਤਿਨ ਤੇ ਤੇਗਬਹਾਦੁਰ ਭਏ ॥
ਤਿਲਕ ਜੰਞੂ ਰਾਖਾ ਪ੍ਰਭੂ ਤਾਕਾ. ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨ ਹੇਤ ਇਤੀ ਜਿਨ ਕਰੀ ਸੀਸ ਦੀਆ ਪਰ ਸੀ ਨਾ ਉਚਰੀ ॥

ਏਹ ਹੈ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅਸਲੀ ਸਰੂਪ, ਜਿਸ ਨੂੰ ਕੋਈ ਗਿਆਨਵਾਨ ਹੀ ਸਮਝ ਸਕਦਾ ਹੈ।

ਯੋਗ ਸ਼ਾਸਤਰਾਂ ਵਿਕ ਕਾਂਇਆਂ ਪਲਟ ਯੋਗ ਦੀਆਂ ਕਈ ਬਿਧੀਆਂ ਲਿਖੀਆਂ ਹਨ ਮਛੰਦ ਨਾਥ ਨੇ ਇਕ ਰਾਜੇ ਦੀ ਦੇਹ ਵਿਚ ਪ੍ਰਵੇਸ਼ ਕਰ ਰਾਜ ਭੋਗਿਆ ਸੀ ਜਿਸ ਨੂੰ ਗੋਰਖ ਨਾਥ ਨੇ ਮੇਹਣੇ ਮਾਰਕੇ ਬਾਹਰ ਕਢਿਆ ਸੀ ਇਹੁ ਵਾਰਤਾ ਲਿਖੀ ਮਿਲਦੀ ਹੈ।

# ਕਬੀਰ ਭਗਤ ਦੇ ਜਨਮ ਸੰਮਤ ਬਾਣੀ ਆਦਿ ਦਾ ਖੁਲਾਸਾ

ਕਬੀਰ ਚਰਿਤਰ ਬੋਧ ਦਾ ਨਿਮਨ ਲਿਖਤ ਦੋਹਾ 'ਕਬੀਰ ਪੰਥੀਓਂ ਮੇ ਵਸੇਸ਼ ਪ੍ਰਚੱਲਿਤ ਹੈ।

ਦੋਹਾ—ਚੌਦਾ ਸੌ ਪਚਪਨ ਸਾਲ ਗਏ, ਚੰਦਰ ਵਾਰ ਇਕ ਠਾਟ ਠਈ।
ਜੇਠ ਸੁਦੀ ਬ੍ਰਸਾਇਤ ਕੋ-ਪੂਰਣਮਾਸੀ ਪ੍ਰਗਟ ਭਈ॥

ਜਨਮ ਸੰਮਤ ੧੪੫੫ ਜੇਠ ਮਹੀਨੇ ਦੀ ਤਪਸ਼-ਗਰਮੀ ਵਿਚ ਅੰਮ੍ਰਿਤ ਰੂਪੀ ਬਰਖਾ ਵਿਚੋਂ ਪੁੰਨਿਆਂ ਦੇ ਚੰਦਰਮਾ ਕਬੀਰ ਦਾ ਜਨਮ ਹੋਇਆ।

ਕਬੀਰ ਜੀ ਨੇ ਆਪਣੀ ਭਾਖਾ ਪੂਰਬੀ ਬਤਾਦੀ ਹੈ।—ਜੈਸੇ :—

ਬੋਲੀ ਹਮਰੀ ਪੂਰਬ ਕੀ ਹਮੇ ਲਖੇ ਨਾ ਕੋਇ।
ਹਮ ਕੋ ਤੋ ਸੋਈ ਲਖੇ ਜੋ ਧੁਰ ਪੂਰਬ ਕਾ ਹੋਇ।

ਉਨਕੀ ਭਾਸ਼ਾ ਅੱਧਕਤਰ ਖੜੀ ਬ੍ਰਿਜ ਅਵਧੀ ਔਰ ਰਾਜਸਥਾਨੀ ਦਾ ਮਿਸ਼੍ਰਣ ਹੈ।

**ਕਬੀਰ ਕਾਵਯ ਸੁਧਾ ਗਰੰਥ**—ਰਚਤ ਰਾਜੇਸਵਰ ਪ੍ਰਸ਼ਾਦ ਚੱਤਰ ਵੇਦੀ ਨੇ—ਲਿਖਿਆ ਹੈ :—

ਕਬੀਰ ਕੀ ਭਾਖਾ ਮੇ ਸਾਹਿਤਕਥਾ ਨਾਥੀ ਉਸ ਮੇ ਉਨਕੇ ਛੰਦ ਊਟ ਪਟਾਂਗ ਹੈ। ਤਥਾ ਪੀ ਜਨਤਾ ਨੇ ਉਨਹਿ **ਸਵੀਕਾਰ ਕੀਆ** ਔਰ ਉਨਕੀ ਵਸੇਖ ਪ੍ਰਸਿੱਧੀ ਹੂਈ।

**ਉਲਟ ਵਾਸੀਆ,** ਕਬੀਰ ਕੀ ਬਾਣੀ ਮੇ ਉਲਟ ਵਾਸੀਓ ਦੀ ਪ੍ਰਚੁਰਤਾ ਹੈ। ਕਬੀਰ ਕੀ **ਪ੍ਰੇਮ ਪੀਰ ਕੋ** ਕੁਛ ਅਲੋਚਕ ਸੂਫੀ ਵਾਦ ਦੀ ਦੇਨ ਮਾਨਤੇ ਹੈ।

**ਮਹਾਨ [ਕੋਸ਼ ਪੰਨਾ ੨੯੮,** ਭਾਰਤ] ਦੇ ਪ੍ਰਸਿੱਧ ਭਗਤ ਕਬੀਰ ਜਿਨ੍ਹਾਂ ਦਾ ਜਨਮ ਬ੍ਰਾਹਮਣੀ ਵਿਧਵਾ ਦੇ ਉਦਰ ਤੋਂ ਜੇਠ ਸੁਦਿ ੧੫ ਸੰਮਤ ੧੪੫੫ ਨੂੰ ਹੋਇਆ। ਇਹਨਾਂ ਦੀ ਮਾਤਾ ਨੇ ਬਨਾਰਸ ਕੋਲ ਲਹਿਰ ਤਲਾਵ ਦੇ ਪਾਸ ਨਵੇਂ ਜਨਮੇ ਬਾਲਕ ਨੂੰ ਰੱਖ ਦਿੱਤਾ। ਜਿਸਨੂੰ

(ਅਲੀ) ਨੀਰੂ ਜੁਲਾਹੇ ਨੇ ਕਿਰਪਾ ਕਰਕੇ ਘਰ ਲੈ ਆਂਦਾ ਅਤੇ ਉਸਦੀ ਇਸਤਰੀ ਨੀਮਾ ਨੇ ਪੁਤਰ ਕਰਕੇ ਪਾਲਿਆ।

ਯੋਗ ਸਮੇਂ ਮੁਸਲਮਾਨੀ ਮਤਿ ਅਨੁਸਾਰ ਕਬੀਰ ਨਾਉ ਰੱਖਿਆ ਗਿਆ ਅਤੇ ਇਸਲਾਮ ਦੀ ਸਿਖਿਆ ਦਿੱਤੀ ਗਈ ? "ਪਰ ਤੁਖਮ ਤਸੀਰ ਸੋਂਭਤ ਦਾ ਅਸ਼ਰ" ਕਬੀਰ ਜੀ ਦਾ ਸੁਭਾਵਕ ਝੁਕਾਉ ਹਿੰਦੂ ਮਤਿ ਵਲ ਸੀ ਯੁਵਾ ਅਵੱਸਥਾ ਹੋਣ ਪਰ ਆਪ ਦੀ ਸ਼ਾਦੀ ਲੋਈ ਨਾਲ ਹੋਈ ਜਿਸ ਤੋਂ ਕਮਾਲ ਪੁਤਰ ਉਪਜਿਆ।

ਕਬੀਰ ਜੀ ਨੇ ਰਾਮਾਨੰਦ ਤੋਂ ਰਾਮ ਨਾਮ ਦਾ ਉਪਦੇਸ਼ ਲੈ ਕੇ ਵੈਸ਼ਨਵ ਮਤ ਧਾਰਣ ਕੀਤਾ। ਕਾਸ਼ੀ ਵਿਦਵਾਨਾ ਦਾ ਸਥਾਨ ਹੋਣ ਕਰਕੇ ਕਬੀਰ ਜੀ ਨੂੰ ਮਤ ਮਤਾਂਤਰਾਂ ਦੇ ਨਿਯਮ ਜਾਨਣ ਅਤੇ ਤੀਖਣ ਬੁਧਿ ਹੋਣ ਕਰਕੇ ਇਹ ਖੰਡਨ ਮੰਡਨ ਵਿਚ ਬੜੇ ਨਿਪੁੰਨ ਹੋ ਗਏ ਬਹੁਤ ਚਿਰ ਪੂਰਣ ਗਿਅਨੀਆਂ ਦੀ ਸੰਗਤਿ ਕਰਕੇ ਆਪ ਤੱਤਵ ਗਿਆਨੀ ਹੋ ਗਏ ਅਤੇ ਆਪਣੀ ਸੰਗਤ ਤੋਂ ਅਨੇਕਾ ਨੂੰ ਲਾਭ ਪਹੁੰਚਾਇਆ।

ਸਕੰਦਰ ਲੋਦੀ-ਸੰਮਤ ੧੫੪੫ ਵਿਚ ਜਦ ਬਨਾਰਸ ਆਇਆ ਤਬ ਕਬੀਰ ਜੀ ਨੂੰ ਮਤਾਂਧ ਮੁਸਲਮਾਨ ਦੀ ਕਿਰਪਾ ਕਰਕੇ ਬਹੁਤ ਕਲੇਸ਼ ਪਹੁੰਚਿਆ। ਜਿਸਦਾ ਜਿਕਰ ਕਬੀਰ ਨੇ ਆਪਣੇ ਸ਼ਬਦ "ਭੁਜਾਂ ਬਾਂਧ ਭਿਲਾ ਕਰ ਡਾਰਿਓ-ਗੋਂਡ ਵਿਚ ਕੀਤਾ ਹੈ। ਪਰ ਅੰਤ ਨੂੰ ਇਹਨਾਂ ਦੀ ਬਜੁ-ਰਗੀ ਦਾ ਅਸਰ ਬਾਦਸ਼ਾਹ ਦੇ ਚਿੱਤ ਉਪਰ ਹੋਇਆ।

ਕਬੀਰ ਜੀ ਆਪਣਾ ਇਹ ਬਚਨ ਸਿੱਧ ਕਰਨ ਲਈ ਕਿ ਕਾਂਸ਼ੀ ਮਰਨ ਤੋਂ ਮੁਕਤਿ ਅਤੇ ਮਘਹਰ ਮਰਨ ਤੋਂ ਅਧੋਗਤੀ ਨਹੀਂ ਹੁੰਦੀ, ਦੇਹਾਂਤ ਤੋਂ ਕੁਝ ਸਾਲ ਪਹਿਲਾਂ ਮਘਹਰ (ਜੋ ਗੋਰਖਪੁਰ ਤੋਂ ਪੱਛਮ ਵਲ ੧੫ ਮੀਲ ਹੈ) ਜਾ ਰਹੇ। ਅਤੇ ਸੰਮਤ ੧੫੭੫ ਵਿਚ ਅੰਤਰ ਧਿਆਨ ਹੋ ਗਏ।

ਕਾਂਸ਼ੀ ਵਿਚ ਕਬੀਰ ਜੀ ਦਾ ਅਸਥਾਨ ਕਬੀਰ ਚੌਰਾ ਨਾਉ ਤੋਂ ਪ੍ਰਸਿੱਧ ਹੈ ਅਤੇ ਲਹਿਰ ਤਲਾਓ ਤੇ ਬੀ ਆਪਦਾ ਮੰਦਰ ਹੈ। ਕਬੀਰ ਜੀ ਦੀ ਬਾਣੀ ਦਾ ਸੰਗ੍ਰਹ ਜੋ ਧਰਮਾ ਦਾਸ ਅਤੇ ਸੂਰਤ ਗੋਧਾਲ ਆਦਿ ਚੇਲਿਆਂ ਨੇ ਕੀਤਾ ਹੈ, ਉਸਦਾ ਨਾਉਂ ਕਬੀਰ ਬੀਜਕ ਹੈ। ਰਿਆਸਤ ਰੀਵਾ ਵਿਚ ਕਬੀਰ ਬੀਜਕ ਧਰਮ ਦਾਸ ਦਾ ਲਿਖਿਆ ਹੋਇਆ ੧੫੨੧ ਦਾ ਦਸਿਆ ਜਾਂਦਾ ਹੈ।

ਆਪਦੀ ਬਾਣੀ ਗੁਰੂ ਗਰੰਥ ਸਾਹਿਬ ਵਿਚ ਵੀ ਦੇਖੀ ਜਾਂਦੀ ਹੈ, "ਕਹਿਤ ਕਬੀਰ ਛੋਡ ਬਿਖਿਆਰਸ" ਦੂਸਰਾ ਕਬੀਰ ਦਾ ਅਰਥ ਬੜਾ ਬਜੁਰਗ ਹੈ : ਹੱਕਾ ਕਬੀਰ ਕਰੀਮ ਤੂੰ ਤਲੰਗ ਮ: ੧ (੩) ਸੰਗਿਆਂ ਕਰਤਾਰ ਵਾਹਿਗੁਰੂ ਜੋ ਸਭ ਤੋਂ ਵਡਾ ਹੈ।

ਕਬੀਰ ਦਾ ਮਤ ਧਾਰਣ ਕਰਣ ਵਾਲੇ ਕਬੀਰ ਪੰਥੀ ਜੁਲਾਹੇ ਬੀ. ਆਪਣੇ ਆਪ ਨੂੰ ਕਬੀਰ ਪੰਥੀ ਸਦੇਂਦੇ ਹਨ। ਜਿਵੇਂ ਚੁਮਾਰ ਰਵਿਦਾਸੀਏ ਕਹੇ ਜਾਂਦੇ ਹਨ।

**ਪੰਡਿਤ ਤਾਰਾ ਸਿੰਘ ਨਰੋਤਮ ਜੀ ਨੇ ਵੀ ਲਿਖਿਆ ਹੈ।** ਗਉੜੀ ਰਾਗ ਵਿਚ ਮਹੱਲਾ ਪੰਜਵਾ ਦੇ ਸਿਰਲੇਖ ਗਉੜੀ ਕਬੀਰ ਜੀ ਕੀ ਨਾਲ ਰਲਾਇ ਲਿਖਿਆ ਮ: ੫ ਵਾਂ ਐਸੋ ਅਚਰਜ ਦੇਖਿਓ ਕਬੀਰ, ਅਰਥ—ਨਾਲ ਰਲਾਇ ਲਿਖਿਯਾ ਲਿਖਨੇ ਕਾ ਭਾਵ ਏ ਹੈ, ਅਰਥ ਪਾਠ ਦੋਨੋ

ਕੀ ਤੁਲੱਸਤਾ ਵਾਂਲਾ ਸ਼ਬਦ ਇਕੱਤਰ ਕਰ ਲਿਖਿਆ ਹੈ। ਇਸ ਕਹਨੇ ਸੇ ਈਹਾਂ ਤਾਤ ਪਰਯ ਕੌ ਸਮਾਨਤਾ ਸੂਚਤ ਕਰੀ ਜਾਨ ਲੈਣੀ।

ਕਬੀਰ ਪਦ ਇਸ ਸਬਦ ਕੇ ਆਇਮੇ ਬੜੇ ਕਾ ਵਾਕਕ ਹੈ। ਭਕਤ ਕਾ ਨਾਮ ਨਹੀਂ ਯਾਤੇ ਕਬੀਰ ਮਹਾਨੋ ਸੇ ਮਹਾਨ ਕਹਨੇ ਸੇ ਬੜਾ ਪ੍ਰਮਾਤਮਾ, ਜ਼ੈਸਾ ਵੇਦ ਮੈਂ ਕਹਿਆ ਹੈ। ਔ ਅਚਰਜ ਪ੍ਰਮਾਤਮਾ ਜੈਸਾ ਸ਼ਾਸਤੋਰੋਂ ਮੇ ਨਿਰਣਯੇ ਕੀਆ ਹੈ। ਐਸੋ ਨਾਮ ਐਸਾਉ ਸਕਾ ਸਰੂਪ ਹਮਨੇ ਗੁਰੋਂ ਕੀ ਕਿਰਪਾ ਸੇ ਕਿਰਪਾ ਕਰ ਪਾਈ ਗਿਯਾਨ ਦ੍ਰਿਸ਼ਟੀ ਮੈ ਦੇਖੀਓ।

# ਸ੍ਰੀ ਆਦਿ ਗਰੰਥ ਵਿਖੇ ਗੁਰੂਮੁਖ ਉਚਾਰਨ ਬਾਣੀ

# ਅਤੇ

# ਬਾਹਰਲੀ ਭਗਤ ਬਾਣੀ ਦਾ

# ਭੇਦੋ ਨਿਰਣਯ ਦਾ ਅਰੰਭ

ਗੁਰੂ ਗੁਰੰਥ ਜੀ ਵਿਚੋਂ "ਪ੍ਰਭਾਤੀ" ਰਾਗ ਦਾ ਸ਼ਬਦ ਪੰਨਾ (੧੩੫੦)

ਪ੍ਰਭਾਤੀ ਕਬੀਰ ਗੁਰੂ ਨਾਨਕ ਦੇਵ ਜੀ ਨੇ ਰਾਗ ਪ੍ਰਭਾਤੀ, ਬਿਭਾਸ ਮ: ੨ ਘਰੁ ੧ ਲਿਖਿਆ ਹੈ ਵਿਦਵਾਨਾਂ ਨੇ ਇਸਨੂੰ ਇਕੋ ਹੀ ਰਾਗ ਮੰਨਿਆ ਹੈ। ਇਸ ਨੂੰ ਅੰਮ੍ਰਿਤ ਵੇਲੇ ਗਾਉਣ ਦੀ ਸੂਚਨਾ ਹੈ। "ਰਾਗ ਬਸੰਤ ਰਿਤੁ ਖੁਸ਼ੀ ਪੈਦਾ ਕਰਦੀ ਹੈ।

ਪ੍ਰਭਾਤੀ ਰਾਗਣੀ ਜੋ ਭੈਰਵੀ ਠਾਟ ਦੀ ਸੰਪੂਰਣ ਜਾਤਿ ਦੀ ਹੈ ਇਸ ਵਿਚ ਖੜਜ, ਗੰਧਾਰ ਮੱਧਮ ਪੰਚਮ, ਨਿਸ਼ਾਧ ਸ਼ੁਧ ਸੁਰ ਲਗਦੇ ਹਨ, ਰਿਸ਼ਭ ਅਤੇ ਧੈਵਤ ਕੋਮਲ ਹਨ ਮਧਮਵਾਦੀ ਅਤੇ ਖੜਜ ਸੰਵਾਦੀ ਗ੍ਰਿਹ ਸੁਰ ਮਧਮ ਹੈ,ਪਰ ਜਿਥੋਂ ਪ੍ਰਭਾਤੀ ਕਬੀਰ ਸ਼ੁਰੂ ਹੁੰਦਾ ਹੈ ਓਥੇ ਤਾਲ ਦੀ ਕੁਈ ਸੂਚਨਾ ਨਹੀਂ ਦਿਤੀ।

"ਪ੍ਰਭਾਤੀ ਸ਼ਬਦ"

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋਨ ਬਿਚਾਰੇ ॥੧॥
ਮੁੱਲਾਂ ਕਰਹੁ ਨਿਆਉ ਖੁਦਾਈ ॥
ਤੇਰੇ ਮਨ ਕਾ ਭਰਮ ਨਾ ਜਾਈ ॥ ੧ ॥ ਰਹਾਉ ॥
ਪਕਰਿ ਜੀਉ ਆਨਿਆਂ ਦੇਹ ਬਨਾਸੀ, ਮਾਟੀ ਕਉ ਬਸਮਿਲ ਕੀਆ ॥
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥
ਕਿਆ ਉਜੂ ਪਾਕ ਕੀਆਂ ਮੁਹ ਧੋਇਆਂ ਕਿ ਮਾ ਮਸੀਤਿ ਸਿਰਲਾਇਆ ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥
ਤੂ ਨਾਪਾਕ ਪਾਕੁ ਨਹੀਂ ਸੂਝਿਆ ਤਿਸਕਾ ਮਰਮੁ ਨ ਜਾਨਿਆਂ ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨ ਮਾਨਿਆ ॥੪॥੪॥

ਬੁਧ ਪ੍ਰਕਾਸ਼ ਦਰਪਨ ਵਿਚ ਇਸਦਾ ਸਰੂਪ ਇਹ ਹੈ :—
ਸੁਰ ਚਕ ਚੂੰਦਰ ਕੀ ਸੁਨੀ ਹੈਸੁਰਨ ਸੁਰ,
ਤਾਹੀ ਕੈ ਬਿਚਾਰ ਕੈ ਬਿਭਾਸ ਸੁਰ ਕੀਨੋ ਹੈ ॥
ਕੋਮਲ ਹੈ ਗਾਤ ਅਰ ਔਰ ਕੰਮਲਾਨੀ ਪਟ,
ਈਸਨ ਬਿਲਾਸ ਤਿਲਕ ਭਾਲ ਮਾਹਿ ਦੀਨੋ ਹੈ ॥
ਡੋਲੇ ਨਿਰਬੰਧਨ ਸੇ ਸਾਚੀ ਬਿਧ ਐਸੀ ਸੁਨੀ,
ਪ੍ਰੇਮ ਮੇ ਪਚਾਵੈ ਕਰ ਮਾਹਿ ਕੀਰ ਲੀਨੋ ਹੈ ।
ਸੁਘਰਈ ਮਾਲੁਕੌਂਸ ਪਰਜ ਮਿਲਾਏ ਤੇ,
ਬਿਭਾਸ ਭਯੋ ਜਾਕੋ ਪ੍ਰੀਤ ਗਾਵੈ ਘਰੀ ਤੀਨੋ ਹੈ ॥

ਆਦਿ ਗਰੰਥ ਤੋਂ ਬਾਹਰਲੀ ਕਬੀਰ ਬਾਣੀ

*ਇਹ ਬਿਧ ਜੀਵਕਾ ਭਰਮ ਨ ਜਾਈ ॥ ਟੇਕ ॥
ਸਰਜੀਵ ਆਨੈ ਦੇਹ ਬਿਨਾਸੈ ਮਾਟੀ ਬਿਸਮਲ ਕੀਤਾ ॥
ਜੋਤਿ ਸਰੂਪੀ ਹਾਥ ਨ ਆਯਾ ਕਹੁ ਹਲਾਲੁ ਕਿਯਾ ਕੀਤਾ
.ਬੇਦ ਕਤੇਬ ਕਹੋ ਟਿਯੁੰ ਝੂਠਾ ਝੂਠਾ ਜੋ ਨਾ ਬਿਛਾਰੈ ॥
ਸਭ ਘਟ ਇਕ ਇਕ ਕਰ ਜਾਨੈ ਤੇ ਬੀ ਦੂਜਾ ਕਰ ਮਾਰੂੰ ।
ਕੁਕੜੀ ਮਾਰੂੰ ਬਕਰੀ ਮਾਰੈ ਹੱਕ ਹੱਕ ਕਰ ਬੋਲੂੰ ॥
ਸਭ ਜੀਵ ਸਾਂਈ ਕੇ ਪਿਆਰੇ ਉਬਰਹਿਗੇ ਕਿਸ ਬੋਲੂੰ ॥
ਦਿਲ ਨਹੀਂ ਪਾਕੁ ਪਾਕੁ ਨਹੀ ਚੀਨਾ ਉਸਦਾ ਖੋਜ਼ਨਾ ਜਾਨਾ ॥
ਕਹੈ ਕਬੀਰ ਭਿਸਤਿ ਛਿਟਕਾਈ ਦੋਜਕ ਹੂੰ ਮਨ ਮਾਨਾ ॥ ੪ ॥

ਨੋਟ :—ਇਹ ਹਿੰਦੀ ਵਿਦਵਾਨਾਂ ਦੇ ਲਿਖੇ ਹੋਏ ਸਬਦ ਹਨ ਇਨ੍ਹਾਂ ਵਿਚ "ਕਿਯਾ" ਸ਼ਬਦ "ਯਾ ਨਾਲ ਆਉਂਦਾ ਹੈ ਪੰਜਾਬੀ" "ਅ" ਐੜੇ ਨਾਲ ਲਿਖਿਆ ਹੁੰਦਾ ਹੈ ।

ਰਾਗ ਗਉੜੀ ਚੇਤੀ ਪੰਨੇ ੩੩੧ **ਬਿਸ਼ਨ ਪਦ**

ਸ਼ਬਦ—ਦੇਖੌਂ ਭਾਈ ਗਾਨੁ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੇ ਨ ਮਾਇਆ ਬਾਂਧੀ ॥੧॥ ॥ਰਹਾਉ ॥
ਦੁਚਿੱਤੇ ਕੀ ਦੂਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥੧॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾ ॥
ਕਹਿ ਕਬੀਰ ਮਨ ਭਾਇਆਂ ਪ੍ਰਗਾਸਾ ਉਦੈ ਭਾਨ ਜਬ ਚੀਨਾ ॥੨॥੪੩॥
ਅਲੰਕਾਰ ਸਾਂਗ ਰੂਪਕ ਪੂਰਣ ਪਦੋਸ਼ੇ

**ਬਾਹਰਲੀ ਕਬੀਰ ਬਾਣੀ**

ਸੰਤੋ ਆਈ ਗਯਾਨ ਕੀ ਆਂਧੀ ਰੇ ਭਰਮ ਕੀ ਟਾਟੀ ਸਭੈ ਉਡਾਨੀ,
ਮਾਯਾ ਰਹੇ ਨਾ ਬਾਂਧੀ ਰੇ ॥ ਟੇਕ ॥
ਹਿਤ ਚਿਤ ਕੀ ਦ੍ਵਈ ਥੂਨੀ ਗਿਰਾਨੀ ਮੋਹੁ ਬਲੇਡਾ ਫੂਟਾ ॥
ਜੋਗ ਜੁਗਤ ਕਹ ਸ਼ੰਤੀ ਬਾਂਧੀ, ਨਿਰਚੂ ਚੁਵੈ ਨਾਂ ਪਾਣੀ ॥
ਕੂੜ ਕਪਟ ਕਾਯਾ ਕਾ ਨਿਕਸਯਾ ਹਰਿ ਕਿ ਗਤਿ ਜਬ ਜਾਣੀ ॥
ਆਂਧੀ ਪੀਛੇ ਜੋ ਜ਼ਲ ਬੂਠਾ ਪ੍ਰੇਮ ਹਰੀ ਜਨ ਭੀਨਾ ॥
ਕਹਿ ਕਬੀਰ ਭਾਂਨ ਕੇ ਪ੍ਰਗਟੇ ਉਦਤ ਭੈਯਾ ਤਮ ਖੀਨਾ ॥੪॥

ਗਉੜੀ ਕਬੀਰ ਜੀਉਕੀ ਪੰਨਾ ੩੨੭

ਜਿਹ ਮਰਨੇ ਸਭ ਜਗਤ ਤਰਾਸਿਆ,
ਸੋ ਮਰਨਾ ਗੁਰ ਸ਼ਬਦਿ ਪ੍ਰਗਾਸਿਆ ॥੧॥
ਅਬ ਕੈਸੇ ਮਰਉ ਮਰਨਿ ਮਨੁ ਮਾਨਿਆ॥
ਮਰਿ ਮਰਿ ਜਾਤੇ ਜਿਨ ਰਾਮ ਨ ਜਾਨਿਆ ॥੧॥ ਰਹਾਉ ॥
ਮਰਨੋ ਮਰਨ ਕਹੈ ਸਭ ਕੋਈ ॥
ਸਹਜ ਮਰੈ ਅਮਰ ਹੋਇ ਸੋਈ ॥੨॥
ਕਹੁ ਕਬੀਰ ਮਨਿ ਭਇਆ ਅਨੰਦਾ ॥
ਗਇਆ ਭਰਮ ਰਹਿਆ ਪਰਮਾ ਨੰਦਾ ॥੩॥

ਅਲੰਕਾਰ ਵ੍ਰਿਤਆਨ ਪ੍ਰਯਾਮ ਅੰਤਮ ਪੰਗਤੀ ਹਰਿ ਮਰਹੈ ਛੇਕਨ ਪ੍ਰਾਸ ਪ੍ਰਤੇਕ ਪੰਗਤੀ

ਬਾਹਰਲੀ ਕਬੀਰ ਬਾਣੀ

ਹਮਨਾ ਮਰੂੰ ਮਰਥੋ ਸੰਸਾਰਾ ਹਮਕੂੰ ਮਿਲਯਾ ਜੀਆਵਨ ਹਾਰਾ ॥ ਟੇਕ ॥
ਅਬ ਨਾ ਮਰੋ ਮਰਨੈ ਮਨ ਮਾਨਾ, ਤੇਈ ਮੂਇ ਜਿਨ ਰਾਮੁ ਨ ਜਾਨਾ ॥
ਸਾਕਤ ਮਰੰ ਸੰਤ ਜਨ ਜੀਵੰ । ਮਰ ਮਰ ਰਾਮ ਰਸਾਇਨ ਪੀਵੰ ॥
ਹਰਿ ਮਰਿਹੈ ਤੋ ਹਮਹੂ ਮਰਿਹੈ । ਹਰਿ ਨਾ ਮਰੰ ਤੋਂ ਹੰਮ ਕਾਹੇ ਕੂ ਮਰਿਹੂੰ ॥
ਕਹੇ ਕਬੀਰ ਮਨ ਮਨਹਿ ਮਿਲਾਵਾ ਅੰਮ੍ਰ ਭਏ ਸੁਖ ਸਾਗਰ ਪਾਵਾ ॥੯॥

ਰੂਪ ਤਾਸਿਯੋਕਤੀ ਸੁਖ ਸਾਗਰ ਵਯਤ੍ਰੇਕ ਕੀ ਵਿਯੰਜਨਾ ਸੰਧੂਰਣ ਪਦ ਅਨਸਤੋਂ ਕੀ ਅਪੇਕਸ਼ਾ ਕਬੀਰ ਅੱਧਕ ਸਰੇਸ਼ਟ ਹੈ ।

ਕਉਨ ਕੋ ਪੂਤ ਪਿਤਾ ਕੋ ਕਾਕੋ। ਕਉਨ ਮਰੈ ਕੋ ਦਏ ਸੰਤਾਪੋ ॥੧॥
ਹਰਿ ਠਗ ਜਗ ਕਉ ਠਗਉਰੀ ਲਾਈ।
ਹਰਿ ਵਿਓਗ ਕੈਸੇ ਜੀਅਉ ਮੇਰੀ ਮਾਈ ॥੧॥ ਰਹਾਉ॥
ਕਉਨ ਕੋ ਪੁਰਖ ਕਉਨ ਕੀ ਨਾਰੀ ॥
ਇਆ ਤਤੁ ਲੇਹੁ ਸਰੀਰ ਬਿਚਾਰੀ ॥
ਕਹਿ ਕਬੀਰ ਠਗ ਸਿਉ ਮਨੁ ਮਾਨਿਆ ॥
ਗਈ ਠਗਉਰੀ ਠਗ ਪਹਿਚਾਨਿਆ ॥੩॥੩੯॥

ਅਲੰਕਾਰ—ਵਿਕ੍ਰੋਕਤਿ ਹਰ ਕੋ ਸੰਤਾਪ ਰੂਪਕ ਹਰਿ ਠਗ ਪਦ ਮੈਤ੍ਰੀ ਠਗ ਜਗ

ਬਾਹਰੋ ਕਬੀਰ ਰਚਨਾ।

ਹਰਿ ਠਗ ਜਗ ਕੋ ਠਗੌਰੀ ਲਾਈ ਹਰਿ ਕੇ ਵਿਯੋਗ ਕੈਸੇ ਜੀਓ ਮੇਰੀ ਮਾਈ ॥ ਟੇਕ ॥
ਕਉਨ ਪੁਰਖ ਕੋ ਨਾਰੀ ਨਾਰੀ। ਅਭਿ ਅੰਤ੍ਰ ਤੁਮ ਲੇਹੁ ਬਿਚਾਰੀ ॥
ਕੌਨ ਪੂਤ ਕੋ ਕਾਕੋ ਬਾਪ। ਕਉਨ ਕਹੇ ਕੋਨ ਸਹੇ ਸੰਤਾਪ ॥
ਕਹੇ ਕਬੀਰ ਠਗਸਿਉ ਮਨ ਮਾਨਾ। ਗਈ ਠਗੌਰੀ ਠਗ ਪਹਿਚਾਨਾ ॥ ੧੯ ॥

## ਭੈਰਉ ਕਬੀਰ ਪੰਨਾ ੧੧੬੧ ਗੁਰੂ ਗਰੰਥ ਵਿਚੋਂ

ਕਿਉਂ ਲੀਜੈ ਗਢੁ ਬੰਕਾ ਭਾਈ।
ਦੋਵਰ ਕੋਟ ਅਰ ਤੇਵਰਖਾਈ ॥ ੧ ॥ ਰਹਾਉ ॥
ਪਾਂਚ ਪਚੀਸ ਮਹਿ ਮਦ ਮਤਸਰ। ਆਡੀ ਪ੍ਰਬਲ ਮਾਇਆ ॥
ਜਨ ਗਰੀਬ ਕੋ ਜੋਰ ਨ ਪਹੁਚੈ ਕਹਾ ਕਰਉ ਰਘੁ ਰਾਇਆ ॥ ੧ ॥
ਕਾਮ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪ ਪੁੰਨ ਦਰਵਾਜਾ ॥
ਕਰੋਧ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਵਾਸੀ ਰਾਜਾ ॥ ੨ ॥
ਸਵਾਦ ਸਨਾਹ ਟੋਪੁ ਮਮਤਾ ਕੋ ਕਬੁਧਿ ਕਮਾਨ ਚਢਾਈ ॥
ਤਿਸਨਾ ਤੀਰ ਰਹੇ ਘਟ ਭੀਤਰ ਇਉਂ ਗਢ ਲੀਓ ਨ ਜਾਈ ॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
ਬ੍ਰਹਮ ਅਗਨ ਸਹਜੇ ਪਰ ਜਾਲੀ ਏਕਹਿ ਚੋਟ ਸਿਝਾਇਆ ॥
ਸਤਿ ਸੰਤੋਖ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥
ਸਾਧ ਸੰਗਤ ਅਰ ਗੁਰਕੀ ਕਿਰਪਾ ਤੇ ਪਕਰਿਓ ਗਢਕੋ ਰਾਜਾ ॥ ੫ ॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
ਦਾਸ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜ ਲੀਓ ਅਬਿਨਾਸੀ
॥ ੬ ॥ ੯ ॥ ੧੭ ॥

ਨੋਟ—ਇਹ ਰੂਪਕ ਤਿਸ਼ਯੋਕਤੀ ਅਲੰਕਾਰ ਹੈ--ਛੇਕਾਨੁ ਪ੍ਰਾਸ ਕੀ ਛਹਿ ਪੂਰੇ ਪਦ ਮੇ ਹੈ।

### ਬਾਹਰੋ ਕਬੀਰ ਬਾਣੀ

ਕਿਉਂ ਲੀਜੈ ਗਢੁ ਬੰਕਾ ਭਾਈ, ਦੋਵਰ ਕੋਟਿ ਅਰ ਤੇਵਰ ਖਾਈ ॥ ਏਕ ॥
ਕਾਮ ਕਿਵਾੜ ਦੁਖ ਦਰਵਾਨੀ ਪਾਚ ਪੁਨ ਦਰਵਾਜਾ ॥
ਕਰੋਧ ਪ੍ਰਧਾਨ ਲੋਭ ਬਡ ਦੁੰਦਰ ਮਨ ਮੈ ਵਾਸੀ ਰਾਜਾ ॥
ਸਵਾਦ ਸਨਾਹ ਟੋਪ ਮਮਤਾ ਕਾ ਕਬੁੱਧ ਕਮਾਣ ਚਢਾਈ ॥
ਤ੍ਰਿਸਨਾ ਤੀਰ ਰਹੇ ਤਨ ਭੀਤਰਿ ਸਬੁਧਿ ਹਾਥ ਨਹਿ ਆਈ ॥
ਪ੍ਰੇਮ ਪਲੀਤਾ ਸੁਰਤਿ ਨਾਲਿ ਕਰਿ ਗੋਲਾ ਗਿਆਨ ਚਲਾਯਾ ॥
ਬ੍ਰਹਮ ਆਗਨਿ ਲੇ ਦੀਯਾ ਪਲੀਤਾ ਏਕੋ ਚੋਟ ਡਰਾਯਾ ॥
ਸਤਿ ਸੰਤੋਖ ਲੇ ਲਰਨੇ ਲਾਗੇ ਤੋਰੇ ਦਸ ਦਰਵਾਜਾ ॥
ਸਾਧ ਸੰਗਤਿ ਅਰ ਗੁਰ ਕੀ ਕਿਰਪਾ ਥੈਂ ਪਕਰਿਯੋ ਗਢ ਕੋ ਰਾਜਾ।
ਭਗਵੰਤ ਭੀਰ ਸਕਤਿ ਸਿਮ੍ਰਣ ਕੀ ਕਾਟਿ ਕਾਲ ਕੀ ਪਾਸੀ।
ਦਾਸ ਕਬੀਰ ਚਢੇ ਗੰਢ ਉਪਰ ਰਾਜ ਲੀਯੋ ਅਬਿਨਾਸੀ ॥

ਉਪ੍ਰੋਕਤ ਦੋਹਾਂ ਸ਼ਬਦਾਂ ਪਰ "ਤਾਲ"—ਘਰੁ ਦੀ ਸੂਚਨਾ ਨਹੀਂ, ਜਿਸ ਤਾਲ 'ਚ ਮਰਜੀ ਗਾ ਸਕੀਦਾ ਹੈ ਹਿੰਦੀ ਵਿਦਵਾਨਾ ਨੇ "ਅ" ਦੀ ਥਾਂ ਯਾ ਵਰਤਿਆ ਹੈ। ਗੁਰਬਾਣੀ ਵਿਖੇ "ਅ" ਹੈ।

ਆਸਾ ਪੰਨਾ ੪੮੧

ਪਹਿਲਾ ਪੂਤ ਪਿਛੈਰੀ ਮਾਈ ਗੁਰ ਲਾਗੋ ਚੇਲੇਕੀ ਪਾਈ ॥ ੧ ॥
ਏਕ ਅਚੰਭਉ ਸੁਨੋ ਤੁਮ ਭਾਈ ॥
ਦੇਖਤ ਸਿੰਘੁ ਚਰਾਵਤ ਗਾਈ ॥ ੧ ॥ ਰਹਾਉ ॥
ਜਲ ਕੀ ਮਛਲੀ ਤਰਵਰਿ ਬਿਆਈ ॥
ਦੇਖਤ ਕੁਤਰਾ ਲੈ ਗਈ ਬਿਲਾਈ ॥ ੨ ॥
ਤਲੈਰੇ ਬੈਸਾ ਊਪਰਿ ਸੂਲਾ ॥
ਤਿਸਕੈ ਪੇਡਿ ਲਗੇ ਫਲ ਫੂਲਾ ॥ ੩ ॥
ਘੋਰੈ ਚਰਿ ਭੈਸ ਚਰਾਵਨ ਜਾਈ ॥
ਬਾਹਰ ਬੈਲ ਗੋਨਿ ਘਰਿ ਆਈ ॥ ੪ ॥
ਕਹਿ ਕਬੀਰ ਜੁ ਇਸ ਪਦ ਬੂਝੈ ॥
ਰਾਮ ਰਮਤ ਤਿਸ ਸਭ ਕਿਛ ਸੂਝੈ ॥ ੫ ॥

ਅਲੰਕਾਰ ਅਤਿਯੰਤਾਸ਼ ਓਕਤੀ ਬੁਝਾਰਤ "ਰਸ ਅਧਿਭੁੱਤ"

**ਕਬੀਰ ਦੀ ਉਲਟ ਬਾਸੀ**

ਇਕ ਅਚੰਭਾ ਦੇਖਾ ਰੇ ਭਾਈ ਠਾਢਾ ਸਿੰਹ ਚਰਾਵੈ ਗਾਈ ॥
ਪਹਲੇ ਪੂਤ ਪੀਛੇ ਭਈ ਮਾਈ ਚੇਲਾ ਕੇ ਗੁਰ ਲਾਗੈ ਪਾਈ ।
ਜਲ ਕੀ ਮਛਲੀ ਤ੍ਰਵਰੁ ਬਿਆਈ ॥
ਪਕੜ ਬਿਲਾਈ ਮੁਰਗਾ ਖਾਈ ॥
ਬੈਲਹਿ ਡਾਰਿ ਗੋਨਿ ਘਰ ਆਈ ॥
ਕੁੱਤਾ ਕੂੰ ਲੈ ਗਈ ਬਿਲਾਈ ॥
ਤਲਕਰਿਸਾਖਾ ਉਪੱਲ ਕਰ ਮੂਲ ॥
ਬਹੁਤ ਭਾਤ ਝੜ ਲਾਗੈ ਫੂਲ ॥
ਕਹੇ ਕਬੀਰ ਯਾ ਪਦ ਕੋ ਬੂਝੈ ॥ ਤਾਕੂ ਤੀਨੋ ਤ੍ਰਿਭਵਨ ਸੂਝੈ ॥

**ਆਸਾ ਪੰਨਾ ੪੮੨**

ਤਨੁ ਰੈਨੀ ਮਨੁ ਪਨੁਰਪਿ ਕਰਿਹਉ ਪਾਚਉ ਤਤ ਬਰਾਤੀ ॥
ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗ ਰਾਤੀ ॥ ੧ ॥
ਗਾਉ ਗਾਉਰੀ ਦੁਲਹਨੀ ਮੰਗਲ ਚਾਰਾ ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥ ੧ ॥ ਰਹਾਉ ॥
ਨਾਭਿ ਕਮਲ ਮਹਿਬੇਦੀ ਰਚਿਲੇ ਬ੍ਰਹਮ ਗਿਆਨ ਉਚਾਰਾ ॥
ਰਾਮ ਰਾਇਸੁ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥
ਸੁਰ ਨਰਿ ਮੁਨਿ ਜਨ ਕਉਤਕ ਆਏ ਕੋਟ ਤੇਤੀਸ ਉਜਾਨਾ ॥
ਕਹਿ ਕਬੀਰ ਮੁਹਿ ਬਿਆਹ ਚਲੇ ਹੈ ਪੁਰਥ ਏਕ ਭਗਵਾਨਾ
॥ ੩ ॥ ੨ ॥ ੨੪ ॥ "ਰਸ" ਮੰਗਲ ਖੁਸ਼ੀ

**ਬਾਹਰ ਦੀ ਕਬੀਰ ਰਚਨਾ**

ਦੁਲਹਨੀ ਗਾਵੋ ਮੰਗਲ ਚਾਰ ਹਮ ਘਰ ਆਏ ਹੋ ਰਾਜਾ ਰਾਮ ਭਰਤਾਰ ॥ ਟੇਕ ॥
ਤਨ ਰਤ ਕਰਮੈ ਮਨ ਰਤ ਕਰਹੁ ਪੰਚ ਤੱਤ ਬਰਾਤੀ ॥
ਰਾਮ ਦੇਵ ਮੋਰੇ ਪਾਹੁਨੇ ਆਇ । ਮੈ ਜੋਬਨ ਮੈ ਮਾਤੀ ॥
ਸ੍ਰੀਰ ਸਰੋਵਰ ਬੇਦੀ ਕਰਿਹੂੰ ਬ੍ਰਹੰਮਾ ਵੇਦ ਉਚਾਰਾ ॥
ਰਾਮ ਦੇਵ ਸੰਗ ਭਾਵਰਿ ਲੈ ਹੂੰ ਧਨ ਭਾਗ ਹੁਮਾਰਾ ॥
ਸੁਰ ਤੇਤੀ ਸੂੰ ਕਉਤਿਕ ਆਯੇ ॥
ਮੁਨਿਆਰ ਸਹਸ ਆਠਾਸੀ ॥
ਕਹੈ ਕਬੀਰ ਹਮ ਬਿਆਰ ਚਲੇ ਹੈ ਪੁਰਖ ਇਕ ਅਬਿਨਾਸੀ ॥

## ਅਲੰਕਾਰ ਰੂਪਕ

ਸੰਸ਼ਕ੍ਰਿਤ ਮੇ ਤ੍ਰਿਸਤ ਕੋਟਯ ਭਾਵਾ ੩੩ ਪ੍ਰਕਾਰ ਕੇ ਦੇਵਤਾ ਕਾ ਅਰਥ ਹੈ । ਕਿਸੇ ਪੰਡਿਤ ਨੇ ਕੋਟਿਕਾ ਪ੍ਰਕਾਰ ਅਰਥ ਨਾ ਜਾਨਕੇ ਲੋਕੋਂ ਮੈਂ ਕ੍ਰੋੜ ਸਨਾਦੀਆਂ ਵਹੀ ਪ੍ਰਸਿੱਧ ਹੋਗਆ ।

ਦੇਵਤੇ ੩੩ ਯਹਿ ਹੈ :— (ਮ: ਗੌ :)

(੮) ਬਸੂ । (੧੧)=ਰੱਦ੍ਰ । (੧੨)=ਅਦਿੱਤਯ

(੧) ਪ੍ਰਰਜਾ ਪਤੀ । (੧) ਇੰਦ੍ਰ ॥ ਜੋੜ (੩੩)

ਤੇਤੀਸ ਕਰੋੜ ਦੇਵਤਾ ਕਾ ਅਰਥ ਹੈ :

ਅਥਵਾ, ਵਿਸਵ ਸੰਚਾਲਣ ਸਬੰਧੀ ਸਮੱਸਤ ਨਿਯਮੋ ਕਾ ਗਿਯਾਨ ।

ਅਠਾਸੀ ਹਜਾਰ ਰਿਖੀ ਮੁਨੀ ਕਾ ਅਰਥ ਹੈ :—

ਵਿਸ਼ਵ ਕੇ ਭੋਤਿਕ=ਪ੍ਰਿਥਵੀ ਆਦਿ ਤੱਤ, ਅੱਥਵਾ ਭੂਤ ਪ੍ਰੇਤ ਦੁਆਰਾ ਹੋਣ ਵਾਲੇ ਦੁਖੋਂ ਆਦਿਕ ਰੂਪਕਾ ਗਿਆਨ । ਤਾਰਾ ਗਣੋਂ ਕੋ ਰਿਸ਼ੀ ਮੁਨੀ ਕਹਾ ਜਾਤਾ ਹੈ ॥

ਬਿਵਾਹ ਕੇ ਅਵਸਰ ਸਾਤ ਭਾਵਰੇ (ਫੇਰੇ) ਹਿੰਦੂਓ ਮੇ ਫਿਰਤੇ ਹੈ ਅਗਨੀ ਦੁਆਲੇ । ਯਹਾਂ ਜੀਵ ਆਪਨੇ ਸਾਤ (ਸੱਤਾ) ਸਰੀਰੋਂ ਕੋ ਸਾਕਸ਼ੀ ਕਰਕੇ ਪ੍ਰਮਾਤਮਾ ਕੇ ਸਾਥ ਇਕਾਕਾਰ ਹੋ ਰਹਾ ਹੈ । ਵਹਿ ਪ੍ਰਤੇਕ ਵਰਣ ਕੋ ਤਿਯਾਗ ਕਰ ਪੂਰਣ ਮੋਖਸ਼ ਯਾ ਨਿਰਵਾਣ ਕੋ ਪ੍ਰਾਪਤ ਹੋ ਰਹਾ ਹੈ ।

**ਆਸਾ ਪੰਨਾ ੪੨੩ ਆਸਾ ਤਿੱਪਦਾ ॥ ਇਕ ਤੁਕਾ ॥**

ਕੀਓ ਸੁੰਗਾਰ ਮਿਲਨ ਕੇ ਤਾਈਂ ॥
ਹਰਿ ਨਾ ਮਿਲੇ ਜਗ ਜੀਵਨ ਗੁਸਾਈ ॥ ੨ ॥
ਹਰਿ ਮੇਰਾ ਪਿਰੁ ਹਉ ਹਰਿ ਕੀ ਬਹੁਰੀਆ ॥
ਰਾਮ ਬਡੇ ਮੈ ਤਨਕੁ ਲਹੁਰੀਆ ॥ ੨ ॥ ਰਹਾਉ ॥
ਧਨ ਪਿਰ ਏਕੈ ਸੰਗ ਬਸੇਰਾ ਸੇਜ ਏਕ ਮੈ ਮਿਲਨ ਦੁਹੇਰਾ ॥
ਧੰਨ ਸੁਹਾਗਨਿ ਜੋ ਪੀਆ ਭਾਵੈ ॥
ਕਹਿ ਕਬੀਰ ਫਿਰ ਜਨਮ ਨਾ ਆਵੈ ॥੩॥ ॥੮॥੩੦॥

ਇਹ ਸੰਗਾਰ "ਰਸ" ਦਾ ਸ਼ਬਦ ਹੈ
**ਅਲੰਕਾਰ ਵੀਪਸਾ**

**ਕਬੀਰ ਦੀ ਰਚਨਾ ਬਾਹਰ ਦੀ**

ਹਰੀ ਮੇਰਾ ਪੀਵ ਭਾਈ ਹਰੀ ਮੇਰਾ ਪੀਵ
ਹਰਿ ਬਿਨ ਰਹਿ ਨ ਸਕੇ ਮੇਰਾ ਜੀਵ ॥ ਟੇਕ ॥
ਹਰਿ ਮੇਰਾ ਪੀਵ ਮੈ ਹਰਿ ਕੀ ਬਹੁਰੀਆਂ ਰਾਮ ਬਡੇ ਮੈ ਛੁਟਕ ਲਹੁਰੀਆਂ ।
ਕੀਆ ਸੰਗਾਰ ਮਿਲਨ ਕੇ ਤਾਂਈਂ ਕਾਹੇ ਨਾ ਮਿਲੌ ਰਾਜਾ ਰਾਮ ਗੁਜਾਈ ॥
ਅਬਿ ਕੀ ਬੇਰ ਮਿਲਨ ਕੋ ਪਾਊ ॥ ਕਹੇ ਕਬੀਰ ਭਓਜਲ ਨਹੀਂ ਆਊ ॥੧॥

ਰਾ: ਧਨਾਸਰੀ ਪੰਨਾ ੬੯੨ ਕਬੀਰ

ਜੋ ਜਨ ਭਾਉ ਭਗਤਿ ਕਛੁ ਜਾਨੈ ਤਾਕੌ, ਅਚਰਜ ਕਾਹੋ ॥
ਜਿਉ ਜਲੁ ਜਲ ਮਹਿ ਪੈਸ ਨ ਨਿਕਸੈ
ਤਿਉ ਢੁਰਿ ਮਿਲਿਓ ਜੁਲਾਹੋ ॥੨॥
ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ ॥
ਜਉ ਤਨਕਾਸੀ ਤਜਹਿ ਕਬੀਰਾ ਰਮਈਐ ਕਹਾਂ ਨਿਹੋਰਾ ॥ਰਹਾਉ॥
ਕਹਤੁ ਕਬੀਰ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥
ਕਿਆ ਕਾਸੀ ਕਿਆ ਊਪਰੁ ਮਘੁਹਰੁ ਰਾਮ ਰਿਦੈ ਜਉ ਹੋਈ ॥੨॥੩॥

ਅਲੰਕਾਰ ਪ੍ਰਾਯੋਕਤੀ ਭਗਤੀ "ਰਸ"

ਕਬੀਰ ਲੋਕਾਮਾਤ ਕੇ ਭੋਰਾ ਰੇ ਜੋ ਕਾਸੀ ਤਨ ਤਜੇ ਕਬੀਰਾ ਤਉ ਰਾਮਹਿ ਕਹਾ ਨਹੋਰਾ ਰੇ ॥ਟੇਕ॥
ਤਬ ਹਮ ਬਜੇ ਅਬ ਹਮ ਐਸੇ ਇਹਾ ਜਨਮ ਕਾ ਲਾਹਾ ॥
ਜਿਉ ਜਲਮੇ ਜਲ ਪੈਸ ਨ ਨਿਕਸੇ ਯੂੰ ਢੂਰ ਮਿਲਿਆ ਜੁਲਾਹਾ ॥
ਰਾਮ ਭਗਤਿ ਪਰ ਜਾਕੋ ਹਿਤ ਚਿਤ ਤਾਕੋ ਅਚਰਜ ਕਾਹਾਂ ।
ਗੁਰ ਪ੍ਰਸਾਦਿ ਸਾਧਕੀ ਸੰਗਤਿ ਜਗਜੀਤੂ ਜਾਇ ਜੁਲਾਹਾ ॥
ਕਹੇ ਕਬੀਰ ਸੁਨੋਰੇ ਸੰਤੋਹ ਕਰਮ ਪਰੇ ਜਿਨ ਕੋਈ ॥
ਜਸ ਕਾਸੀ ਤਸ ਮਘਹਰ ਊਖਰ ਹਿਰਦੈ ਰਾਮ ਸਤਿ ਹੋਈ ॥੪॥

ਪੰਨਾ ੧੧੦੩ ਮਾਰੂ ਕਬੀਰ

ਉਦਕ ਸਮੁੰਦ ਸਲਲ ਕੀ ਗਾਥਿਆ ਨਦੀ ਤਰੰਗ ਸਮਾਵਹਿਗੇ ॥
ਸੁੰਨਹਿ ਸੁਨ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥੨॥
ਬਹਰ ਹਮਕਾਹੇ ਆਵਹਿਗੇ ॥
ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸੁਮਾਵਹਿਗੇ ॥੧॥ਰਹਾਉ॥
ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ ॥
ਦਰਸਨ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ॥
ਜਿਤ ਹਮ ਲਾਏ ਤਿਤ ਹੀ ਲਾਗੇ। ਤੈਸੇ ਕਰਮ ਕੁਮਾਵਹਿਗੇ ॥
ਹਰਿਜੀ ਕ੍ਰਿਪਾ ਕਰੇ ਜਿਉ ਆਪਨੀ ਤੌ ਗੁਰਕੋ ਸ਼ਬਦ ਸਮਾਵਹਿਗੇ ॥
ਜੀਵਨ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮ ਨ ਹੋਈ ॥
ਕਹੁ ਕਬੀਰ ਜੋ ਨਾਮ ਸੁਮਾਨੋਂ ਗੁਨ ਹਰਿਆ ਲਿਵ ਸੋਈ ॥੪॥੪॥

ਅਲੰਕਾਰ ਗੂਫੋਕਤਿ (ਗੁੜ ਭਾਵ)
ਵਿਰੋਧ ਭਾਸ਼ ਬਿਘੁਰੇ ਪਾਵਹਿਗੇ ॥

ਬਾਹਰੋਂ ਬਾਣੀ ਕਬੀਰ

ਬਹੁਰ ਹਮ ਕਾਹਿਕੋ ਆਵਹਿਗੇ । ਬਿਛਰੇ ਪੰਚ ਤੱਤ ਕੀ ਰਚਨਾ ਤਬ ਹਮ ਰਾਮਹਿ ਪਾਵਗੇ ॥ਟੇਕ॥
ਪ੍ਰਿਥਵੀ ਕਾਗੁਣ ਪਾਣੀ ਸੋਖਿਯਾ ਪਾਣੀ ਤੇਜ ਮਿਲਾਵਹਿਗੇ ।
ਤੇਜ ਪਵਨ ਮਿਲਿ ਸ਼ਬਦ ਪਵਨ ਮਿਲਿ ਸਹਿਜ ਸੁਮਾਧਿ ਲਗਾਵਹਿਗੇ ॥
ਜੈਸੇ ਬਹੁ ਕੰਚਨ ਕੇ ਭੂਵਨ ਇਕਹਿ ਘਾਲ (ਗਾਲ) ਸਭਾਵਹਿਗੇ ॥
ਐਸੇ ਹਮ ਲੋਕ ਬੇਦਕੇ ਬਿਛੁਰੇ ਸੁਨਹਿਮਾਹਿ ਸਮਾਵਹਿਹਿਗੇ ॥
ਜੈਸੇ ਜਲਹਿ ਤ੍ਰੰਗ ਤ੍ਰਗੰਨੀ ਐਸੇ ਹਮ ਦਿਖ ਲਾਵਹਿਗੇ ॥
ਕਹੇ ਕਬੀਰ ਹੰਸਹਿ ਹੰਸ ਮਿਲਾਵਹਿਗੇ ॥੨੦॥

**ਆਸਾ ਮ: ੧ ਪੰਨਾ ੩੬੦**

ਗੁੜ ਕਰਿ ਗਿਆਨੁ ਧਿਆਨ ਕਰੁ ਧਾਵੈ ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨ ਪ੍ਰੇਮ ਕਾ ਪੋਚਾ ਇਤੁ ਰਸੁ ਅਮਿਓ ਚੁਆਈਐ ॥ ॥੧॥
ਬਾਬਾ ਮਨ ਮਤਵਾਰੋ ਨਾਮੁ ਰਸੁ ਪੀਵੈ ।
ਸਹਜ ਰੰਗ ਰਚ ਰਹਿਆ ॥ ਅਹਿਨਿਸ ਬਨੀ ਪ੍ਰੇਮ ਲਿਵ ਲਾਗੀ ਸਬਦ
ਅਨਾਹਦੁ ਗਹਿਆ ॥੧॥
ਰਹਾਓ ॥ ਪੂਰਾ ਸਾਚ ਪਿਆਲਾ ਸਹਜੇ ਤਿਸਹਿ ਪਿਆਏ ॥
ਜਾ ਕਉ ਨਦਰ ਕਰੇ ॥
ਅੰਮ੍ਰਿਤ ਕਾ ਵਪਾਰੀ ਹੋਵੇ ਕਿਆ ਮਦੁ ਛੂਛੇ ਭਾਉ ਧਰੇ ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪ੍ਰਵਾਣੁ ਭਇਆ ॥
ਦਰ ਦਰਸਣ ਕਾ ਪ੍ਰੀਤਮ ਹੋਵੈ ਮੁਕਤਿ ਬੈਕੁੰਠੇ ਕਰੈ ਕਿਆ ॥੩॥
ਸਿਫਤੀ ਰਾਤਾ ਸਦ ਬੈਰਾਗੀ ਜੂਐ ਜਨਮ ਨ ਹਾਰੈ ॥
ਕਹੁ ਨਾਨਕ ਸੁਣ ਭਰਥਰ ਜੋਗੀ ਖੀਵਾ ਅੰਮ੍ਰਿਤ ਧਾਰੇ ॥੪॥੪॥੩੮॥

**ਕਬੀਰ ਪਦ ਬਾਹਰਲੀ ਬਾਣੀ**

ਅਵਧੂ ਮੇਰਾ ਮਨੁਮਤੁਵਾਰਾ ॥
ਉਨਮਨ ਚਢਆ ਗਗਨ ਰਸ ਪੀਵੇ ਤ੍ਰਿਭਵਨ ਭੈਯਾ ਉਜੀਆਰਾ ॥ਟੇਕ॥
ਗੁੜ ਕਰ ਗਿਆਨ ਧਿਆਨ ਕਰ ਮਹੂਵਾ ਭੱਚ ਭਾਠੀ ਕਤ੍ਰ ਭਾਰਾ ॥
ਸੁਖਮਨ ਨਾਰੀ ਸਹਿਜ ਸੁਮਾਨੀ ਪੀਵੈ ਪੀਵਨ ਹਾਰਾ ॥
ਦੁਈ ਪੁਰ ਜੋੜ ਚਿਗਾਈ ਭਾਠੀ ਚੂਯਾ ਮਹਾਰਸੁ ਭਾਰੀ ਕਾਮ ਕ੍ਰੋਧ ਦੂਈ ਦਿਯਾ
ਬਿਲੀਤਾਂ ਛੂਟ ਗਈ ਸੰਸਾਰੀ ॥
ਸੂਨ ਮੰਡਲ ਮੈ ਮੰਦਲ ਬਾਜੇ ॥
ਤੇਰਾ ਮੇਰਾ ਮਨੁ ਨਾਚੇ । ਗੁਰ ਪ੍ਰਸਾਦਿ ਅੰਮ੍ਰਿਤ ਫਲ ਪਾਯਾ ਸਹਜ ਸੁਖਮਨਾ ਕਾਛੇ ।
ਪੂਰਾ ਮਿਲਿਆ ਤਬੇ ਸੁਖ ਓਪਜਿਯੋ ਤਨਕੀ ਤਪਤ ਬੁਝਾਈ ॥
ਕਹੰ ਕਬੀਰ ਭਵ ਬੰਧਨ ਛੂਟੇ ਜੋਤਹਿ ਜ਼ੋਤਿ ਸਮਾਈ ॥੧੪॥

## ਪੰਨਾ ੩੩੪ ਰਾਗ ਗਉੜੀ ਪੂਰਬੀ ਕਬੀਰ ਜੀ

ੴ ਸਤਿਗੁਰ ਪ੍ਰਸਾਦਿ ॥
ਜਹ ਕਛੁ ਆਹਾ ਤਹਾ ਕਛੁ ਨਾਹੀ ਪੰਚ ਤੱਤੁ ਤਹ ਨਾਹੀ ॥
ਇੜਾ ਪਿੰਗੁਲਾ ਸੁਖਮਨ ਬੰਦੇ ਏ ਅਵਗੁਨ ਕਤ ਜਾਹੀ ॥੧॥
ਤਾਗਾ ਤੂਟਾ ਗਗਨ ਬਿਨਿਸ ਗਇਆ ਤੇਰਾ ਬੋਲਤੁ ਕਹਾ ਸਮਾਈ ॥
ਏਹੁ ਸੰਸਾ ਮੋਕਉ ਅਨਦਿਨ ਬਿਆਪੈ ਮੋਕਉ ਕੋ ਨ ਕਹੈ ਸਮਝਾਈ ॥੧॥
ਰਹਾਉ ॥
ਜਿਹ ਬਰਭੰਡ ਪਿੰਡ ਤਹ ਨਾਹੀ ਰਚਨ ਹਾਰ ਤੁਹ ਨਾਹੀ ॥
ਜੋੜਨ ਹਾਰੋ ਸਦਾ ਅਤੀਤਾ ਇਹੁ ਕਹੀਐ ਕਿਸ ਮਾਹੀ ॥੨॥
ਜੋੜੀ ਜੁੜੈ ਨਾ ਤੋੜੀ ਤੂਟੈ ਜਬ ਲਗ ਹੋਇ ਬਿਨਾਸੀ ॥
ਕਾਕੋ ਠਾਕੁਰ ਕਾਕੋ ਸੇਵਕ ਕੋ ਕਾਹੂੰ ਕੈ ਜਾਸੀ ॥ ॥੩॥
ਕਹੁ ਕਬੀਰ ਲਿਵ ਲਾਗਿ ਰਹੀ ਹੈ ॥
ਜਹਾ ਬਸੋ ਦਿਨ ਰਾਤੀ ॥
ਊਆ ਕਾ ਮਰਮ ਓਹੀ ਪਰ ਜਾਨੈ ਓਹੁ ਤਉ ਸਦਾ ਅਬਿਨਾਸੀ ॥
॥੪॥੧॥੫੨॥

ਅਲੰਕਾਰ ਰੂਪਕ ਤਿਸਯੋਕਤੀ

**ਬਾਹਰੋ ਕਬੀਰ ਰਚਨਾ।**

ਸੰਤੋ ਧਾਗਾ ਟੂਟਾ ਗਗਨ ਬਿਨਸ ਗਯਾ ਸ਼ਬਦ ਜੂ ਕਹਾਂ ਸਮਾਈ ॥
ਇਹ ਸੰਸਾ ਮੋਹਿ ਨਿਸ ਦਿਨ ਬਿਯਾਪੇ ਕੋਈ ਨ ਕਹੇ ਸਮਝਾਈ ॥ਟੇਕ॥
ਨਹੀ ਬ੍ਰਹਿਮੰਡ ਪਿਯੰਡ ਪਨਿ ਨਾਹੀ ॥
ਪੰਚ ਤੱਤ ਭੀ ਨਾਹੀ ॥
ਇਲਾ ਪਿੰਗੁਲਾ ਸੁਖਮਨ ਨਾਰੀ ਇਹ ਗੁਣ ਕਹਾ ਸਮਾਹੀ ॥
ਨਹੀ ਗ੍ਰਿਹ ਦੁਵਾਰ ਕੁਛ ਨਿਰ ਰਚਨਹਾਰੂ ਪੁਨਿ ਨਾਹੀ ਤਹੀਯਾ ॥
ਜੋਬਨ ਹਾਰ ਅਤੀਤ ਸਦਾ ਸੰਗ ਯੇ ਗੁਣ ਤਹਾ ਸਮਾਹੀ ॥
ਤੁਟੇ ਬੰਧੂ ਬੰਧ ਪੁਨਿ ਤੁਟੈ ਜਬਿ ਤਬਿ ਹੋਈ ਬਿਨਾਸਾ ॥
ਤਬ ਕੋ ਠਾਕੁਰ ਅਬਿਗੁ ਸਵੇਰਾ ਕੋ ਕਾਕੈ ਬਿਸਵਾਸਾ ॥
ਕਹੇ ਕਬੀਰ ਯਹੁ ਗਗਨ ਨ ਬਿਨਸੈ ਜੋ ਧਾਗਾ ਉਨਮਾਨਾ ॥
ਸੀਖੋ ਸੰਸੇ ਪਢੇ ਕਾ ਕੋਈ ਜੋ ਨਹੀ ਪਦਹਿ ਸਮਾਨਾ ॥੩॥

ਗਉੜੀ ਮਃ ੧ ਪੰਨਾ ੧੫੨

ਪਉਣ ਪਾਣੀ ਅਗਨੀ ਕਾ ਮੇਲੁ, ਚੰਦਲ ਚਪਲ ਬੁਧਿ ਕਾ ਖੇਲ ॥
ਨਉ ਦਰਵਾਜੇ ਦਸਵਾ ਦੁਆਰੁ, ਬੁਝ ਰੇ ਗਿਆਨੀ ਇਹੁ ਵੀਚਾਰੁ ॥੧॥
ਕਥਾ ਬਕਤਾ ਸੁਨਤਾ ਸੋਈ, ਆਪੁ ਵਿਚਾਰੇ ਸੁ ਗਿਆਨੀ ਹੋਈ ॥੧॥
ਰਹਾਉ ॥
ਦੇਹੀ ਮਾਟੀ ਬੋਲੈ ਪਉਣ ਬੁਝ ਰੇ ਗਿਆਨੀ ਮੂਆ ਹੈ ਕਉਣ ॥
ਮੂਈ ਸੁਰਤਿ ਬਾਦੁ ਅਹੰਕਾਰ ਓਹੋ ਨਾ ਮੂਆ ਜੋ ਦੇਖਣ ਹਾਰੁ ॥੨॥
ਜੈ ਕਾਰਣਿ ਤੱਟ ਤੀਰਥ ਜਾਹੀ। ਰਤਨ ਪਦਾਰਥ ਘਟ ਹੀ ਮਾਹੀ ॥
ਪੜਿ ਪੜਿ ਪੰਡਿਤ ਵੇਦ ਵਖਾਣੈ। ਭੀਤਰ ਹੋਂਦੀ ਵਸਤ ਨ ਜਾਣੈ ॥੩॥
ਹਉ ਨਾ ਮੂਆ ਮੇਰੀ ਮੂਈ ਬਲਾਇ। ਓਹਨ ਮੂਆ ਜੋ ਰਹਿਆ ਸਮਾਇ।
ਕਹੁ ਨਾਨਕ ਗੁਰਿ ਬ੍ਰਹਮ ਦਿਖਾਇਆ।
ਮਰਤਾ ਜਾਤਾ ਨਦਰ ਨਾ ਆਇਆ ॥੪॥੪॥

ਅਲੰਕਾਰ ਅਰਥ ਪ੍ਰਹੇਲਕਾ (ਬੁਝਾਰਤ)

ਬਾਹਰਲੀ ਕਬੀਰ ਬਾਣੀ

ਕਥਤਾ ਬਕਤਾ ਸੁਰਤਾ ਸੋਈ। ਆਪ ਵਿਚਾਰੇ ਸੋ ਗਿਆਨੀ ਹੋਈ ॥ ਟੇਕ ॥
ਜੈਸੇ ਅਗਨਿ ਪਵਨ ਕਾ ਮੇਲਾ। ਚੰਚਲ ਚਪਲ ਬੁਧਿ ਕਾ ਖੇਲਾ।
ਨਵ ਦਰਵਾਜੇ ਦਸਵੂ ਦੁਆਰ। ਬੂਝ ਰੇ ਗਿਯਾਨੀ ਗਿਯਾਨ ਬਖਾਰ ॥
ਦੇਹੀ ਮਾਟੀ ਬੋਲੇ ਪਵਨਾ ਬੂਝ ਰੇ ਗਿਯਾਨੀ ਮੂਵਾਸੁ ਕਵਨਾ।
ਮੂਈ ਸੁਰਤਿ ਬਾਦ ਆਹੰਕਾਰ। ਵਹੁ ਨ ਮੂਯਾ ਜੋ ਬੋਲਣ ਹਾਰ ॥
ਜਿਸ ਕਾਰਣ ਤਟਿ ਤੀਰਥ ਜਾਹੀ। ਰਤਨ ਪਦਾਰਥ ਘਟ ਹੀ ਮਾਹੀ ॥
ਪਢ ਪਢ ਪੰਡਤ ਵੇਦ ਵੇਖਾਣੈ। ਭੀਤਰ ਹੂਤੀ ਬਸਤ ਨਾ ਜਾਣੈ।
ਹਉਂ ਨਾ ਮੂਵਾ ਮੇਰੀ ਮੂਈ ਬਲਾਇ। ਸੋਨ ਮੂਵਾ ਜੋ ਰਹਾ ਸੁਮਾਈ ॥
ਕਹੇ ਕਬੀਰ ਗੁਰ ਬ੍ਰਹਮ ਦਿਖਾਇਆ। ਮਰਤਾ ਜਾਤਾ ਨਦਰ ਨ ਆਯਾ ॥

**ਭਰਉ ਕਬੀਰ ਪੰਨਾ ੧੧੫੮**

ਮੈਲਾ ਬ੍ਰਹੰਮਾ ਮੈਲਾ ਇੰਦੁ । ਰਵਿ ਮੈਲਾ ਮੈਲਾ ਹੈ ਚੰਦੁ ॥੧॥
ਮੈਲਾ ਮਲਤਾ ਇਹ ਸੰਸਾਰ । ਇਕ ਹਰਿ ਨਿਰਮਲ ਜਾਕਾ ਅੰਤ ਨ
ਪਾਰ ॥੧॥ਰਹਾਉ॥
ਮੈਲੇ ਬ੍ਰਹੰਮਾਇੰਡ ਕੈ ਈਸ । ਮੈਲੇ ਨਿਸ ਬਾਸੁਰ ਦਿਨ ਤੀਸ ॥੨॥
ਮੈਲਾ ਮੋਤੀ ਮੈਲਾ ਹੀਰ । ਮੈਲਾ ਪਉਣ ਪਾਵਕ ਅਰੁ ਨੀਰ ॥੩॥
ਮੈਲਾ ਸ਼ਿਵ ਸੰਕਰਾ ਮਹੇਸ਼ । ਮੈਲੈ ਸਿੱਧ ਸਾਧਕ ਆਰ ਭੇਖਿ ॥੪॥
ਮੈਲੇ ਜੋਗੀ ਜੰਗਮ ਜਟਾ ਸਹੈਤਿ । ਮੈਲੀ ਕਾਇਆ ਹੰਸ ਸੁਮੇਤਿ ॥੫॥
ਕਹਿ ਕਬੀਰ ਤੇ ਜਨ ਪ੍ਰਵਾਨ । ਨਿਰਮਲ ਤੇ ਜ਼ੋ ਰਾਮਹਿ ਜਾਨ ॥੬॥

ਮੈਲਾ ਮਲਤਾ ਸਭ ਸੰਸਾਰ । ਹਰਿ ਨਿਰਮਲ ਜਾਕਉ ਅੰਤ ਨਾ ਪਾਰ ।
ਮੈਲਾ ਬੀਜ਼ਰੁ ਮੈਲਾ ਖੇਤ । ਮਨ ਮੈਲਾ ਕਾਇਆ ਜਸ ਹੇਤ ॥
ਮੈਲਾ ਮੋਤੀ ਮੈਲਾ ਹੀਰੂ । ਮੈਲਾ ਪਵਨੁ ਪਾਵੁਕ ਅਰੁ ਨੀਰ ॥
ਮੈਲਾ ਤੀਨੋਂ ਲੋਕ ਬ੍ਰਹੈਮੰਡ ਇਕ ਵੀਸ । ਮੈਲਾ ਨਿਸ ਬਾਸ਼ਰ ਦਿਨ ਤੀਸ ॥
ਮੈਲਾ ਬ੍ਰਹੰਮਾ ਮੈਲਾ ਇੰਦੁ । ਸਾਹਸ ਕਲਾ ਮੈਲਾ ਰਵਿ ਚੰਦੁ।।
ਸਭ ਜਗੁ ਮੈਲਾ ਆਨੈਭਾਈ। ਜਨ ਨਿਰਮਲ ਜਬ ਹਰਿ ਗੁਨ ਗਾਈ ॥
ਮੈਲਾ ਪੁੰਨ ਅਰ ਮੈਲਾ ਪਾਪੁ । ਮੈਲਾ ਆਨ ਦੇਵ ਕਾ ਜਾਪੁ ॥
ਮੈਲਾ ਤੀਰਥ ਮੈਲਾ ਦਾਨ । ਵ੍ਰਤੁ ਮੈਲਾ ਪੁਜਾ ਸਨਾਨ ॥
ਮੈਲਾਸੁਰ ਮੈਲੀ ਸੁਰਸਰੀ ਨਾਮ ਦੇਵ ਕਓ ਠਾਕੁਰ ਨਿਰਮਲ ਹਰੀ ॥

ਇਹ ਸ਼ਬਦ ਨਾਮਦੇਵ ਜੀ ਦੀ ਪਦਾਵਲੀ ੧੨੧ ਪੁਸਤਕ ਪੰਨਾ ੧੩੬ ਕਬੀਰ ਨਾਲ ਮਿਲਵਾਂ ਸ਼ਬਦ ਹੈ ।

ਨੋਟ : ★ ਮੋਟੇ ਅੱਖਰਾਂ ਦੇ ਸਲੋਕ ਗੁਰਬਾਣੀ ਆਦਿ ਗਰੰਥ ਵਿਚੋਂ ਹਨ ਤੇ ਬਰੀਕ ਅੱਖਰਾਂ ਵਾਲੀ ਬਾਹਰੋਂ ਕਬੀਰ ਰਚਨਾ ਹੈ।

(੧) **ਕਬੀਰ ਤੂੰ ਤੂੰ ਕਰਤਾ ਤੂੰ ਹੂਆ ਮੁਝ ਮਹਿ ਰਹਾਨ ਹੂੰ ॥**
**ਜਬ ਆਪਾ ਪਰਕਾ ਮਿਟ ਗਆ ਜਤ ਦੇਖਉ ਤਤ ਤੂੰ (੨੦੪)**
ਤੂੰ ਤੂੰ ਕਰਤਾ ਤੂੰ ਭਯਾ ਮੁਝਮੇ ਰਹੀਨ ਹੂੰ॥
ਬਾਰੀ ਫੇਰੀ ਬਲਿ ਗਈ ਜਿਤ ਦੇਖਾਂ ਤਤ ਤੂੰ ॥

(੨) **ਕਬੀਰ ਮੇਰਾ ਮੁਝ ਮਹਿ ਕਿਛ ਨਹੀਂ ਜੋ ਕਿਛ ਹੈ ਸੋ ਤੇਰਾ।**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ (੨੦੩)**
ਮੇਰਾ ਮੁਝ ਕੋ ਕਛ ਠਹੀਂ ਜੋ ਕਛ ਹੈ ਸੋ ਤੇਰਾ॥
ਤੇਰਾ ਤੁਝ ਕਉ ਸੌਪਤੇ ਕਿਯਾ ਲਾਗਤ ਮੇਰਾ॥

(੩) **ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰ ਜਾਗੁ ॥**
**ਜਾਕੇ ਸੰਗਿ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ ॥ (੧੨੯)**
ਕਬੀਰ ਸੂਤਾ ਕਿਯਾ ਕਰੂੰ ਕਹਿ ਨ ਦੇਖੇ ਜਾਗ।
ਯਾ ਕੇ ਸੰਗ ਤੇ ਬੀਛੁਰਿਯਾ ਤਾਹੀਕੇ ਸੰਗ ਲਗਾ।

(੪) **ਕਬੀਰ ਸੂਤਾ ਕਿਆ ਕਰਹਿ ਜਾਗ ਰੋਇ ਭੈ ਦੁਖ।**
**ਜਾਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ। (੧੨੭)**
ਕਬੀਰ ਸੂਤਾ ਕਿਯਾ ਕਰੂੰ ਉਠਨਾ ਰੋਨੈ ਦੁਖ।
ਜਾਕਾ ਬਾਸਾ ਗੋਰਵੈ ਸੋ ਕਿਯੂੰ ਸੋਵੈ ਸੁੱਖਾ।

(੫) **ਕਬੀਰ ਦੇਖਿ ਕੈ ਕਿਹ ਕਹਉ ਕਹੈ ਨ ਕੋ ਪਤਿਆਇ।**
**ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ।(੧੨੨)**
ਕਬੀਦ ਦੇਖਕੈ ਕਿਯਾ ਕਹੂ ਕਹੇ ਨਾ ਕੋ ਪਤਿਯਾਏ।
ਹਰਿ ਜੈਸਾ ਤੈਸਾ ਰਹੁ ਤੂੰ ਹਰਖ ਹਰਖਗੁਨ ਗਾਇ।

(੬) ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮ ਬਿਕਾਰ.
ਬਿਨ ਸੰਗਤਿ ਇਉ ਮਾਨਈ ਹੋਇ ਗਈ ਭਠ ਛਾਰ। (੨੯੫)

ਨਿਰਮਲ ਬੂੰਦ ਅਗਾਸਕੀ ਪਢ ਗਈ ਭੂਮ ਮਝਾਰ।
ਮੂਲ ਬਨਿਠਾ ਮਾਨਵੀ-ਬਿਨ ਸੰਗਤ ਭਠਛਾਰ।

(੭) ਕਬੀਰ ਮਨ ਮੂੰਡਿਆ ਨਹੀ ਕੇਸ ਮੁੰਡਾਏ ਕਾਇ।
ਜੋ ਕਿਛ ਕੀਆ ਸੁਮਨ ਕੀਆ ਮੂੰਡਾ ਮੂੰਡ ਅਜਾਇ। (੧੦੧)

ਮਨ ਸੰਵਾਸੀ ਮੁੰਡਿਲੇ ਕੇਸੀ ਮੁੰਡੇ ਕਾਈ।
ਜੋ ਕਿਛ ਕੀਯਾ ਸੁਮਨ ਕੀਯਾ ਕੇਸੋਂ ਕੀਯਾ ਨਾਈ।

(੮) ਕਬੀਰ ਜਿਨਹੁ ਕਿਛ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ।
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ। (੧੮੧)

ਜਿਣ ਕਛੁ ਜਾਨਿਯਾ ਨਹੀਂ ਤਿਨ ਸੁਖਨੀਦੜੀ ਵਿਹਾਇ।
ਮਹਿ ਆਬੂਝੀ ਬੂਝਿਯਾ ਪੂਰੀ ਪਰੀ ਬਲਾਇ।

(੯) ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤਿ ਜਿਹ ਠਾਇ।
ਰਾਮ ਸਨੇਹੀ ਬਾਹਰਾ ਜਮ ਪੁਰ ਮੇਰੇ ਭਾਇ। (੧੫੧)

ਪਰਪਾਟਣ ਸੁਬਸ ਬਸੂੰ ਆਨੰਦ ਠਾਏ ਠਾਈ।
ਰਾਮ ਸਨੇਹੀ ਬਾਹਰਾ ਉਜਰ ਮੇਰੇ ਭਾਈ॥

(੧੦) ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨ।
ਓਹ ਮਾਂਗ ਸੁਵਾਰੇ ਬਿਖੈ ਕਉ ਓਹੁ ਸਿਮਰੈ ਹਰਿ ਨਾਮੁ। (੧੬੦)

ਕਿਯੂ ਨ੍ਰਿਪ ਨਾਰੀ ਨਿੰਦੀਯੇ ਕਿਯੂ ਪਨਹਾਰੀ ਕੋ ਮਾਨ।
ਵਾ ਮਾਂਗ ਸੁਵਾਰੇ ਪੀਵਕੀ ਵਾਨਿਤ ਉਠੇ ਸੁਮਰੇ ਨਾਮ।

(੧੧) ਧਰਤੀ ਅਰ ਅਕਾਸ਼ ਮਹਿ ਦੁਇ ਤੂੰਬਰੀ ਅਬਧ।
ਖਟ ਦਰਸਨ ਸੰਸੇ ਪਰੇ ਅਰ ਚਉਰਾਸੀ ਸਿਧ। (੨੦੨)

ਧਰਤੀ ਅਰ ਆਸੁਮਾਨ ਵਿਚ ਦੋਈ ਤੂਬਤਾਂ ਅਕੱਧ।
ਖਟ ਦਫਸਨ ਸੰਸੇ ਪੜਿਯਾ ਅਰ ਚੋਰਾਸੀ ਸਿਧ।

(੧੨) ਕਬੀਰ ਮਰਤਾ ਮਰਤਾ ਜਗ ਮੂਆ ਮਰਿ ਭੀ ਨ ਜਾਨਿਆ ਕੋਇ ।
ਐਸੇ ਮਰਨੈ ਜੋ ਮਰੈ ਬਹੁਰਿ ਨਾ ਮਰਨਾ ਹੋਇ ।। ੧੯ ॥

ਜੀਵਨ ਥੇ ਮਰਬੋ ਭਲੋ ਜੌ ਮਰ ਜਾਨੇ ਕੋਈ ॥
ਮਰਨੈ ਪਹਿਲੀ ਜੇ ਮਰੈ ਤੋ ਕਲ ਅਜਰਾਵਰ ਹੋਈ ॥

(੧੩) ਕਬੀਰ ਰੋੜਾ ਹੁਇ ਰਹੁ ਬਾਟਕਾ ਤਜਿ ਮਨਕਾ ਅਭਿਮਾਨ ।
ਐਸਾ ਕੋਈ ਦਾਸ ਹੋਇ ਤਾਹਿ ਮਿਲੈ ਭਗਵਾਨ । (੧੪੬)

ਰੋੜਾ ਹੋ ਰਹੁ ਬਾਟਕਾ ਤਜਿ ਪਾਖੰਡ ਅਭਿਮਾਨ ।
ਐਸਾ ਜੋ ਜਨ ਹੈਵੈ ਰਹੇ ਤਾਹਿ ਮਿਲੈ ਭਗਵਾਨ ॥

(੧੪) ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁਬਾਹਿਆ ਏਕ ।
ਲਾਗਤ ਹੀ ਭੁਇ ਮਿਲਿ ਗਆ ਪਰਿਆ ਕਲੇਜੇ ਛੇਕ । (੧੫੭)

ਸਤਿਗੁਰ ਸਾਚਾ ਸੂਰਵਾ ਸ਼ਬਦ ਜੁ ਬਾਹਿਯਾ ਇਕ ।
ਲਾਗਤ ਹੀ ਭੁਈ ਮਿਲ ਗਿਯਾ ਪਰਯਾ ਕਲੇਜੇ ਛੇਕ ।

ਆਦਿ ਗਰੰਥ ਵਿਚੋਂ

(੧੫) ਕਬੀਰ ਸਤੀ ਪੁਕਾਰੇ ਚਿਹ ਚੜੀ ਸਨਹੁ ਬੀਰ ਮਸਾਨ ॥
ਲੋਗ ਸੁਬਾਇਆ ਚਲਿ ਗਇਓ ਹਮ ਤੁਮ ਕਾਮ ਨਿਦਾਨ ॥ (੮੫)

ਸਤੀ ਪੁਕਾਰੇ ਸਿਲਿ ਚਢੀ ਸ਼ਨਰੇ ਮੀਤ ਮਸਾਨ ॥
ਲੋਗ ਬਟਾਊ ਚਲਿ ਗਏ ਹਮ ਤਮ ਰਹੇ ਨਿਦਾਂਨ ॥

(੧੬) ਕਬੀਰ ਗਰਬ ਨ ਕੀਜੀਐ ਊਚਾ ਦੇਖ ਅਵਾਸੁ ॥
ਆਜ ਕਾਲ ਭੁਇ ਲੇਟਨਾ ਊਪਰ ਜਾਮੈ ਘਾਸੁ । (੩੮)

ਕਹੋ ਕਬੀਰ ਦਾਸ ਫਕੀਰਾ ਓਚੇ ਦੇਖ ਅਵਾਸ ।
ਕਾਲਹਿ ਪਰਯੂੰ ਭਵੇਂ ਲੇਟਣਾ ਉਪਰ ਜਾਮੈ ਘਾਸ ॥

(੧੭) ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥
ਰਾਮ ਬਿਓਗੀ ਨ ਜੀਐ ਜੀਐ ਤਾਂ ਬਉਰਾ ਹੋਇ ॥ (੧੩)

ਬਿਰਹ ਭਵੰਗਮ ਤਨ ਬਸੈ ਮੰਤ੍ਰ ਨ ਲਾਗੈ ਕੋਏ ॥
ਰਾਮ ਵਿਯੋਗੀ ਨ ਜੀਵੈਂ ਜਿਵੈ ਤਾ ਬਉਰਾ ਹੋਏ ॥

(੧੯) ਜਿਹ ਨਰ ਰਾਮ ਭਗਤਿ ਨਿਹ ਸਾਧੀ ਜਨਮਤ ਕਸ ਨ ਮੂਓ ਅਪ੍ਰਾਧੀ ॥
ਕਹੁ ਕਬੀਰ ਜੈਸੇ ਸੁੰਦਰ ਸਰੂਪ ਨਾਮ ਬਿਨਾ ਜੈਸੇ ਕੁਬਜ ਕਰੂਪ ॥੩੫॥੨੫॥

ਜੋ ਨਰ ਰਾਮ ਭਗਤਿ ਨਹਿ ਸਾਧੀ ਸੋ ਜਨਮ ਤਕਾਹੇ ਨਾ ਭਵੋ ਅਪ੍ਰਾਧੀ ॥
ਕਹੇ ਕਬੀਰ ਨਰ ਸੁੰਦਰ ਸਰੂਪ ਰਾਮ ਭਗਤਿ ਬਿਨ ਕੁਚਲ ਕਰੂਪ ॥

ਕਬੀਰ ਦੇ ਸ਼ਲੋਕਾਂ ਵਿਚ ਗੁਰਮੁਖ ਸਲੋਕਾਂ ਦਾ ਉਚਾਰਣ

ਮ: ੫ ॥ ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ ॥
ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥ (੨੦੯)

ਮ: ੫ ॥ ਕਬੀਰ ਧਰਤੀ ਸਾਧਕੀ ਤਸਕਰ ਬੈਸਹਿ ਗਾਹਿ ॥
ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥ (੨੧੦)

ਮ: ੫ ॥ ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥
ਸੰਗ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ ॥
ਨਾਮਾ ਮਾਇਆ ਮੋਹਿਆ ਕਹੈ ਤਿਲੋਚਨ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤ ॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ (੨੧੩)

ਮ: ੫ ॥ ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥ (੨੧੪)

ਮ: ੩ ॥ ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥
ਨਾਨਕ ਸੋ ਸਲਾਹੀਐ ਜਿ ਸਭਨਾ ਸਾਰ ਕਰੇਇ ॥ (੨੨੦)

ਮ: ੫ ॥ ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥
ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥ (੨੨੧)

ਨਾਮਦੇਵ ਢੂੰਢਤ ਡੋਲਹਿ ਅੰਧ ਗੁਤਿ ਅਰੁ ਚੀਨਤ ਨਾਹੀ ਸੰਤ ॥
ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥ (੨੩੧)

ਰਵਿਦਾਸ ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥ (੨੪੨)

# ਬਾਬਾ ਫਰੀਦ

★ ਨੋਟ—ਸਲੋਕ ਸ਼ੇਖ ਫਰੀਦ ਜੀ ਦੇ ਮੋਟੇ ਅੱਖਰਾਂ ਵਾਲੇ ਆਦਿ ਗਰੰਥ ਵਿਚੋਂ ਹਨ ਬਰੀਕ ਅੱਖਰਾਂ ਵਾਲੇ ਫਰੀਦ ਦੇ ਸਲੋਕ ਬਾਹਰਲੀ ਫਰੀਦ ਰਚਨਾ ਹੈ।

ਸ਼ੇਖ ਬਾਬਾ ਫਰੀਦ ਜੀ ਦਾ ਜਨਮ ਸ਼ੇਖ ਜਲਾਲੁੱਦੀਨ ਸੁਲੇਮਾਨ ਦੇ ਘਰ (ਜੋ ਇਸਲਾਮ ਦੇ ਦੂਜੇ ਖਲੀਫਾ ਉਮਰ ਦੀ ਸੰਤਾਨ ਵਿਚੋਂ ਸਨ)। ਮਾਤਾ ਮਰੀਅਮ ਦੇ ਉਦਰ ਤੋਂ ਕੋਠੀਵਾਲ ਪਿੰਡ ਵਿਚ ਜੋ ਤੁਣ ਚਾਵਲੀ ਕਰਕੇ ਪ੍ਰਸਿੱਧ ਹੈ) ਸੰਮਤ ੧੨੩੧ (ਸਨ ੧੧੭੩) ਵਿਚ ਹੋਇਆ ਆਪ ਖੁਵਾਜਾ ਕੁਤਬਦੀਨ ਬਖਤਯਾਰ ਕਾਕੀ ਦੇ ਮੁਰੀਦ ਹੋਏ। ਫਰੀਦ ਜੀ ਵਡੇ ਵਿਦਵਾਨ ਮਹਾ ਤਿਯਾਗੀ ਪਰਮ ਤਪੱਸਵੀਅਰ ਕਰਤਾਰ ਦੇ ਅੱਨਨ ਉਪਾਸਕ ਸਨ। ਆਪ ਨੇ ਅਜੋਧਨ ਵਿਚ (ਜੋ ਹੁਣ ਪਾਕ ਪੱਟਣ ਅਰਥਾਤ ਪਾਕ ਪੱਤਨ ਸ਼ਦੀਦਾ ਹੈ) ਰਹਾਇਸ਼ ਕੀਤੀ। ਅਤੇ ਦੇਹਾਂਤ ਸ਼ੰਮਤ ੧੩੨੩ (ਸੰਨ—੧੨੬੬) ਪਾਕਪਟਨ ਹੋਇਆ। (ਹੋਰ ਹਾਲ ਮਹਾਨ ਕੋਸ਼ ਦੇ ਪੰਨਾ ੮੧੧) ਤੇ ਦੇਖੋ)।

ਫਰੀਦ ਜੀ ਦੇ ਚਾਰ ਸ਼ਬਦ ਦੋ ਆਸਾ ਰਾਗ ਵਿਚ ਆਦਿ ਗਰੰਥ ਪੰਨਾ ੪੮੮ ਤੇ ਹਨ। ਇਕ "ਦਿਲੋਂ ਮੁਹੱਬਤ ਜਿਹਨਾ ਸੇਈ ਸਚਿਆ" ਅਤੇ ਦੂਜਾ "ਬੋਲੈ ਸ਼ੇਖ ਫਰੀਦ ਪਿਆਰੇ ਅਲਹ ਲਗੇ" ਆਦਿ ਹਨ, ਅਤੇ ਹੋਰ ਦੋ ਸ਼ਬਦ ਰਾਗ ਸੂਹੀ ਪੰਨਾ ੭੯੪—ਤਪਿ ਤਪਿ ਲੁਹਿ ਲੁਹਿ ਹਾਥ—ਬੇੜਾ ਬੰਧਨ ਸਕਿਓ, ਆਦਿ ਇਨਾਂ ਚੋਹ ਸ਼ਬਦਾਂ ਦੇ ਸਾਹਮਣੇ ਫਰੀਦ ਜੀ ਦੀਆਂ ਲਿਖਤਾਂ ਨਹੀਂ ਮਿਲੀਆਂ। ਅਰ ਜੋ ਫਰੀਦ ਜੀ ਦੇ ਸਲੋਕਾਂ ਦੇ ਮੁਕਾਬਲੇ (ਜੋ ਗੁਰੂ ਗਰੰਥ ਜੀ ਵਿਚ ਹਨ) ਮਸਲੇ ਫਰੀਦ ਕੇ ਮਿਲੇ ਹਨ ਉਹ ਸ੍ਰ: ਪਿਆਰਾ ਸਿੰਘ "ਪਦਮ" ਅਤੇ ਸ: ਗੋਵਿੰਦ ਸਿੰਘ ਜੀ "ਲਾਬਾ" ਦੀਆਂ ਲਿਖਤਾਂ ਚੋਂ ਪ੍ਰਾਪਤ ਧਨਵਾਦ ਸਹਿਤ (ਕੁਝ ਚੋਣਵੇਂ ਜੇਹੜੇ ਆਦਿ ਗਰੰਥ ਜੀ ਦੇ ਸਲੋਕਾਂ ਨਾਲ ਮੇਲ ਖਾਂਦੇ ਹਨ) ਲਿਖਦੇ ਹਾਂ॥

ਆਦਿ ਗਰੰਥ– ਸਲੋਕ ਸ਼ੇਖ ਫਰੀਦ ਕੇ

ੴ ਸਤਿਗੁਰ ਪ੍ਰਸਾਦਿ ॥

ਜਿਤੁ ਦਿਹਾੜੇ ਧਨਵਰੀ ਸਾਹੇ ਲਏ ਲਿਖਾਏ ॥
ਮਲਕ ਜਿ ਕਨੀ ਸੁਣੀਦਾ ਮੁਹੁ ਦੇਖਾਲੇ ਆਇ ॥
ਜਿੰਦ ਨਿਮਾਣੀ ਕਢੀਐ ਹਡਾ ਕੂ ਰੜਕਾਇ ॥
ਜਿੰਦ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥
ਆਪਣੀ ਹੱਥੀ ਜੋਲਿਕੈ ਕੈ ਗਲਿ ਲਗੈ ਧਾਇ ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨਾ ਸੁਣੀ ਆਇ ॥
ਫਰੀਦਾ ਕਿੜੀ ਪਵੰਦੀ ਈ ਖੜਾ ਨ ਆਪੁ ਮਹਾਇ ॥ ੧ ॥

### ਮਸਲੇ

ਫਰੀਦਾ ਜਿਤ ਦਿਹਾੜੇ (ਇਹ) ਧਨ ਵਰੀ (ਅਤੇ) ਸਾਹਾ ਲਿਆ ਲਿਖਾਇ ॥
ਮਲਕ ਜਿ ਕੰਨੀ ਮੁਣੀਦਾ (ਸੁ) ਮੁਹ ਵੇਖਾਲੇ ਆਇ ॥
(ਉਨ) ਜਿੰਦੂ ਪਿਆਰੀ ਕਢੀਐਹਿ ਹਡਾਕੂ ਕੜਕਾਇ ॥
ਸਾਹੇ ਲਿਖੰ ਨ ਜਿੰਦੂ ਕੂ ਸਮਝਾਇ ॥
ਜਿੰਦ ਵਹੁਟੀ (ਅਤੇ) ਮਰਣ ਵਹੁ ਲੈ ਜਾਸੀ ਪ੍ਰਣਾਇ ॥
ਤਿਨਾ ਅਤਿ ਪਿਆਰਿਆ ਕੋਇ ਨ ਪੁਛਸੀ ਜਾਇ ॥
ਖਨਿਅਹੁ ਤਿਖੀ ਪੁਰਸਲਾਤ (ਅਤੇ) ਕੰਨੀ ਨਾ ਸੁਣੀਆਇ ॥
ਫਰੀਦਾ ਕਿੜੀ ਪਵੰਦੀਏ ਤੂ ਖੜਾ ਨਾ ਆਪ ਮੁਹਾਇ ॥
ਫਰੀਦ ਕਿਥੇ ਤੈਡੇ ਮਾਪਿਆਂ ਜਿਨ੍ਹੀ ਤੂੰ ਜਣਿਓਹਿ ॥
ਤੈ ਪਾਸੋ ਓਇ ਲਦਿ ਗਏ ਤੂ ਅਜੈ ਨ ਪਤੀਣੋਇ ॥ ੭੩ ॥

### ਮਸਲੇ

ਫਰੀਦਾ ਕਿਥੈ (ਸੁ) ਤੈਡੇ ਮਾਪਿਆਂ (ਅਤੇ) ਜਿਨੀ ਤੂੰ ਜਣਿਆਂ ॥
ਓਹਿ ਤੈ ਡੇਖਦਿਆਂ ਲਦ ਗਏ ਤੂ ਅਜੇ ਨਾ ਪਤੀਣਿਆਂ ॥

ਫਰੀਦਾ ਦਰ ਦਰਵੇਸੀ ਗਾਖੜੀ ਚਲਾ ਦੁਨੀਆ ਭਤਿ ॥
ਬੰਨ ਉਠਾਈ ਪੋਟਲੀ ਕਿਥੈ ਵੰਞਾ ਘਤਿ ॥ ੨ ॥

ਮਸਲੇ

ਫਰੀਦਾ ਜੇ ਜਾਣਾ ਦਰਵੇਸ਼ੀ ਡਾਖੜੀ ਤਾ ਚਲੇ ਦੁਨੀਆਂ ਭਤਿ ॥
ਬੰਨ ਉਠਾਈ ਪੋਟਲੀ (ਹੁਣ) ਵੰਵੇ ਕਿਥੇ ਘਤਿ ॥

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥
ਧਿਗ ਤਿਨਾ ਦਾ ਜੀਵਿਆ ਜਿਨ੍ਹਾਂ ਵਿਡਾਣੀ ਆਸ ॥ ੨੧ ॥

ਮਸਲੇ

ਜਸਾਸਿ ਰਾਤੀ ਵਡੀਆਂ ਡੂੰ ਡੂ ਗੰਦਣੀ ਆਹਿ ॥
ਤੁਮ ਇਕ ਜਾਲਨ ਸੰਘੀਆਂ (ਅਸਾ) ਸਭੇ ਜਾਲਣੀ ਆਹਿ ॥

ਫਰੀਦਾ ਲੱਬੁ ਤਾ ਨੇਹੁ ਕਿਆ ਲਬੁ ਤਾਂ ਕੂੜਾ ਨੇਹੁ ॥
ਕਿਚਰੁ ਝਤਿ ਲੰਘਾਈਐ ਛੱਪਰ ਤੁਟੈ ਮੇਹੁ ॥ ੧੮ ॥

ਮਸਲੇ

ਫਰੀਦਾ ਨੇਹੁ ਤਾ ਲਬੁਕਿਆ ਲਬੁ ਤਾ ਕੂੜਾ ਨੇਹੁ ॥
ਕਿਚਰ ਤਾਂਈ ਰਖੀਐ ਤੁਟੇ ਝੰਬਰੁ ਮੇਹੁ ॥

ਫ਼ਰੀਦਾ ਦਿਨੀ ਨਿਕੀ ਜੰਘੀਐ ਥਲ ਡੂਗਰ ਭਵਿਓਮਿ ॥
ਅਜ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥ ੨੦ ॥

ਮਸਲੇ

ਫਰੀਦਾ ਨਿਕੜੀ ਜੇਹੀਐ ਜੰਙੜੀਐ ਹਭੇ ਜਗ ਭਵਿਓਮ ॥
ਵਿਚ ਮਸੀਤੀ ਕੂਜੜਾ ਸਉ ਕੋਹਾਂ ਕੀਓਮ ॥

ਦੇਖ ਫਰੀਦਾ ਜਿਥੀਆਂ ਸਕਰ ਹੋਈ ਵਿਸ਼ ॥
ਸਾਈਂ ਬਾਝੋਂ ਆਪਣੇ ਵੇਦਨ ਕਹੀਐ ਕਿਸੁ ॥ ੧੦ ॥

ਮਸਲੇ

ਦੇਖ ਫਰੀਦਾ ਜੰਥੀਆ ਸ਼ਕਰ ਹੋਈ ਵਿਸ ॥
ਬਾਝ ਪਿਆਰੇ ਆਪਣੇ ਵੇਦਨ ਕਹੀਐ ਕਿਸੁ ॥

ਫਰੀਦਾ ਸ਼ਕਰ ਖੰਡ ਨਿਵਾਤ ਗੁੜ ਮਾਖਿਓ ਮਾਂਝਾ ਦੁੱਧ ॥
ਸਭ ਵਸਤੂ ਮਿਠੀਆ ਰੱਬ ਨ ਪੁਜਨਿ ਤੁਧ ॥ ੨੭ ॥

ਮਸਲੇ

ਸ਼ਕਰ ਖੰਡ ਨਿਵਾਤ ਗੁੜਾ ਮਾਖਿਓ ਮਾਝਾ ਦੁੱਧ ॥
ਹਭੇ ਭਸਤੂ ਚੰਗੀਆਂ (ਪਰ) ਰਬਨ ਪੂਜਨ ਤੁਧ ॥

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣ ਮੇਰੀ ਭੁੱਖ ॥
ਜਿਹਨਾਂ ਖਾਧੀ ਚੋਪੜੀ ਘਣੇ ਸਹਿਣਗੇ ਦੁਖ ॥ ੨੮ ॥

ਮਸਲੇ

ਫਰੀਦਾ ਰੋਟੀ ਤੈਡੀ ਕਾਠ ਕੀ ਲਾਵਣ ਤੈਂਡੀ ਭੁਖ ।
ਜੋ ਖਾਵਸਨ ਚੋਪੜੀ ਘਣੇ ਲਹਿਸਨ ਦੁਖ ॥
ਫਰੀਦਾ ਸਾਹਿਬ ਦੀ ਕਰੁ ਚਾਕਰੀ ਦਿਲ ਦੀ ਲਾਹਿ ਭਾਰਾਂਦਿ ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥ ੬੦ ॥

ਮਸਲੇ

ਫਰੀਦਾ ਦਿਲ ਦੀ ਤੋੜ ਤੱਕ ਬਤੀ ਮਨ ਦੀ ਲਾਹ ਭਰਾਂਦਿ ॥
ਦਰਵੇਸਾਂ ਕੂੰ ਲੋੜੀਐ ਰੁਖਾਂ ਦੀ ਜੀਰਾਂਦਿ ॥

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈਂ ਫਿਰਾ ਲੋਕ ਕਹੈ ਦਰਵੇਸ ॥

ਮਸਲੇ

ਫਰੀਦਾ ਕਾਲੀ ਮੈਡੀ ਕੰਮਲੀ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੁ ਫਿਰਾਂ ਲੋਕ ਜਾਣੇ ਦਰਵੇਸ ॥

ਫਰੀਦਾ ਪਿਛਲ ਰਾਤ ਨਾ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬ ਵਿਸਾਰਿਆ ਤਾ ਰਬ ਨ ਵਿਸਰਿਓਹਿ ॥ ੧੦੭ ॥

## ਮਸਲੇ

ਫਰੀਦਾ ਵਡੇ ਵੇਲੇ ਨਾ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬ ਵਿਸਰਿਆ ਤੂੰ ਰਬ ਨ ਵਿਸਰਓਹਿ ॥

ਹੰਸਾਂ ਦੇਖ ਤਰੰਦਿਆਂ ਬਗਾ ਆਇਆ ਚਾਉ ॥
ਡੁਬ ਮੂਏ ਬਗ ਬਪੁੜੇ ਸਿਰਿ ਤਲਿ ਉਪਰਿ ਪਾਉ ॥ ੧੨੨ ॥

## ਮਸਲੇ

ਫਰੀਦਾ ਹੰਸਾ ਦੇਖ ਤਰੰਦਿਆ ਬਗਾਂ ਕੂ ਆਇਆ ਚਾਉ ॥
ਬੂਡਿ ਮੂਏ ਬਗ ਬਪੜੇ ਸਿਰ ਤਲੇ ਉਪਰਿ ਪਾਉ ॥

ਫਰੀਦਾ ਇਟ ਸਰਾਣੈ ਭੁਇ ਸਵਣ ਕੀੜਾ ਲੜਿਓ ਮਾਸ ॥
ਕੇਤੜਿਆਂ ਜੁਗ ਵਾਪਰੇ ਇਕ ਤੁਪਇਆਂ ਪਾਸ ॥ ੬੭ ॥

## ਮਸਲੇ

ਜੇ ਇਟ ਸਰਾਣੇ (ਅਤੇ) ਗੋਰ ਘਰੁ ਕੀੜਾ ਲੜਅਸੀ ਮਾਸ ॥
ਕੇਤੜਿਆਂ ਜੁਗ ਜਾਣਗੇ ਜੋ ਪਇਆ ਇਕ ਤੇ ਪਾਸ ॥

ਬੁਢਾ ਹੋਆ ਸੇਖ ਫਰੀਦ ਕੰਬਣ ਲਗੀ ਦੇਹ ॥
ਜੇ ਸਉ ਵਰਿਆ ਜੀਵਣਾ ਭੀ ਤਨੁ ਹੋਸੀ ਖੇਹ ॥ ੪੧ ॥

## ਮਸਲੇ

ਬੁਢਾ ਥੀਆ ਸ਼ੇਖ ਫਰੀਦ ਕੰਬਣ ਲਗੇ ਟਾਲ ॥
ਟਿੰਡਣੀਆਂ ਜਲ ਜਾਣੀਆਂ ਲੁਟਣ ਲਗੀ ਮਾਲ ॥

# ਫਰੀਦ ਸਲੋਕਾਂ ਨਾਲ ਗੁਰੂ ਮੁਖ ਸਲੋਕ

ਮ: ੩ ॥ ਫਰੀਦਾ ਕਾਲੀ ਧਉਲੀ ਸਾਹਿਬ ਸਦਾ ਹੈ ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭ ਕੋਇ ॥
ਇਹ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥ ੧੩॥

ਮ ੩ ॥ ਇਹ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨਾ ਹੋਇ ॥
ਜੋ ਸਹ ਰਤੇ ਆਪਣੇ ਤਿਤ ਤਨ ਲੋਭ ਰਤੁਨ ਹੋਏ ॥
ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਏ ॥
ਜਿਉ ਬੈਸੰਤਰਿ ਧਾਤੁ ਸੁਧ ਹੋਇ ਤਉ ਹਰਿਕਾ ਭਉ
ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗ ਲਾਇ ॥੫੨॥

ਮ: ੫ ॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬਮਾਹਿ ॥
ਮੰਦਾ ਕਿਸਨੋ ਆਖੀਐ ਜਾ ਤਿਸੁਬਿਨ ਕੋਇ ਨਾਹਿ ॥੭੫॥

ਮ: ੫ ॥ ਫਰੀਦਾ ਭੂਮ ਰੰਗਾਵਲੀ ਮੰਝਿ ਵਿਸੂਲਾ ਬਾਗ
ਜੋ ਜਨ ਪੀਰਿ ਨਿਵਾਜਿਆਂ ਤਿਨਾ ਅੰਚ ਨਾ ਲਾਗ ॥੮੨॥
ਮ: ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ ਜਿਨਾ ਪਿਆਰੇ ਨੇਹ ॥੮੩॥

ਕੰਧੀ ਵਹਣ ਨ ਢਾਹ ਤਉਭੀ ਲੇਖਾ ਦੇਵਣਾ ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਓਕਰੇ ॥੯੪॥

ਮਃ ੩ ॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿ ਰੇਇ ॥
ਨਾਨਕ ਘਰ ਹੀ ਬੈਠਿਆ ਸਹ ਮਿਲੈ ਜੇ ਨੀਅਤਿ ਰਾਸ ਕਰੇਇ ॥੧੦੪

ਮਃ ੫ ॥ ਗਰਬ ਜਿਨਾ ਵਡਿਆਈਆ ਧਨ ਜੋਬਨਿ ਆਗਾਹ ॥
ਖਾਲੀ ਚਲੇ ਧਣੀਸਿਉ ਟਿਬੇਜਿਉ ਮੀਹਾਹੁ ॥੧੦੫

ਮਃ ੫ ॥ ਫਰੀਦਾ ਕੰਤੁ ਰੰਗਾਵਲਾ ਵਡਾ ਵੇ ਮਹੁਤਾਜ ॥
ਅਲਹਾ ਸੇਤੀ ਰਤਿਆ ਇਹੁ ਸਚਾਵਾ ਸਾਜੁ ॥੧੦੮

ਮਃ ੫ ॥ ਫਰੀਦਾ ਦੁਖ ਸੁਖ ਇਕ ਕਰੁ ਦਿਲਤੇ ਲਾਹਿ ਵਿਕਾਰ ॥
ਅਲਹ ਭਾਵੈ ਸੋ ਭਲਾ ਤਾ ਲਭੀ ਦਰਬਾਰੁ ॥੧੦੯॥

ਮਃ ੫ ॥ ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲ
ਸੋਈ ਜੀਉਨ ਵਜਦਾ ਜਿਸ ਅਲਹੁ ਕਰਦਾਸਾਰ ॥੧੧੦॥

ਮਃ ੫ ॥ ਫਰੀਦਾ ਦਿਲ ਰਤਾ ਇਸ ਦੁਨੀ ਸਿਉ ਦੁਨੀ ਨਾ ਕਿਤੈ ਕੰਮ ॥
ਮਿਸਲ ਫਕੀਰਾ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥

ਪਹਿਲੇ ਪਹਿਰੇ ਫੁਲੜਾ ਫਲੁ ਭੀ ਪਿਛਾ ਰਾਤਿ ॥
ਜੋ ਜਾਗੰਨ ਲਹੰਨਿ ਸੇ ਸਾਈ ਕਨੋ ਦਾਤਿ ॥੧੧੨॥

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸ ਨਾਲਿ ॥
ਇਕ ਜਾਗੰਦੇ ਨ ਲਹਿਨ ਇਕਨਾ ਸੁਤਿਆ ਦੇਹ ਉਠਾਲਿ ॥੧੧੩॥

ਢੂਡੇਦੀਏ ਸੁਹਾਗ ਕਉ ਤਉ ਤਨਿ ਕਾਈ ਕੋਰ ॥
ਜਿਨ੍ ਨਾਉ ਸੁਹਾਗਣੀ ਤਿਨ੍ਹਾਂ ਝਾਕ ਨਾ ਹੋਰ ॥੧੧੪॥

ਤਨ ਨ ਤਪਾਏ ਤਨੂਰ ਜਿਉ ਬਾਲਣ ਹਡ ਨ ਬਾਲਿ ॥
ਸਿਰ ਪੈਰੀ ਕਿਆ ਫੇੜਿਆ ਅੰਦਰ ਪਿਰੀ ਨਿਹਾਲਿ ॥੧੨੦॥

ਹਉ ਢੂੰਡੇਦੀ ਸਜਣਾ ਸਜਣ ਮੈਡੇ ਨਾਲਿ ।
ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥

ਮੈਂ ਜਾਣਿਆ ਵਡ ਹੰਸਹੈ ਤਾ ਮੈ ਕੀਤਾ ਸੰਗ ।।
ਜੇ ਜਾਣਾ ਬਾਗ ਬਪੜਾ ਜਨਮਨ ਭੇੜੀ ਅੰਗ ॥੧੨੩॥

ਕਿਆ ਹੰਸ ਕਿਆ ਬਗੁਲਾ ਜਾ ਕਉ ਨਦਰ ਧਰੇ ।।
ਜੇ ਤਿਸੁ ਭਾਵੈ ਨਾਨਕਾ ਕਾਗੋਂ ਹੰਸ ਕਰੇ ॥੧੨੪॥

ਸਰਵਰ ਪੰਖੀ ਹੇਕੜੋ ਫਾਹੀ ਵਾਲ ਪਚਾਸ ।।
ਇਹ ਤਨ ਲਹਿਰੀ ਗਡੁ ਥਿਆ ਸਚੇ ਤੇਰੀ ਆਸ ।.੧੨੫॥

ਕੰਵਣ ਸੁ ਆਖੁਰ ਕਵਣ ਗੁਣ ਤੋਂ ਲੈਕੇ—ਸਭਨਾ ਮਨ ਮਾਣਿਕ
ਤੇ ਹਿਆਓ ਨ ਠਾਹੇ ਕਹੀਦਾ ਤੁਕ ॥ ਏਹ ਸਭ ਗੁਰੂਮੁਖ ਸਲੋਕ ਹਨ ॥੧੩੦॥

ਆਦਿ ਗ੍ਰੰਥ ਦੇ ਫਰੀਦ ਸਲੋਕਾ ਦੇ ਨਾਲ ਮਿਲਵੇ ਫਰੀਦ ਮਸਲੇ ਜੋ ਸਾਨੂੰ ਪ੍ਰਾਪਤ ਹੋਇ ਉਹ ਅਸੀਂ ਇਤਨੇ ਹੀ ਪਾਠਕਾ ਦੀ ਦ੍ਰਿਸ਼ਟੀ ਗੋਚਰ ਕੀਤੇ ਹਨ । ਅਤੇ ਕੁਝ ਗੁਰੂ ਮੁਖ ਉਚਾਰਣ ਮਹੱਲੇ ਅੰਕਾਂ ਸਮੇਤ ਵੀ ਉਦਾਹਰਣ ਰੂਪ ਦਿਖਾਏ ਹਨ। ਕਹਾਵਤ ਹੈ 'ਰਿਝਦੀ ਦਾਲ ਵਿਚੋਂ ਇਕ ਦਾਣਾ ਫੋਹ ਕੇ ਦੇਖਣ ਨਾਲ ਸਹੀ ਹਾਲਤ ਪ੍ਰਤੀਤ ਹੋ ਜਾਂਦੀ ਹੈ ਕਬੀਰ, ਰਵਿਦਾਸ, ਨਾਮਦੇਵ ਆਦਿ ਹੋਰ ਜਿੰਨੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਜੀ ਵਿਚ ਆਈ ਹੈ ਉਹ ਵੀ ਇਕ ਦਾਣੇ ਦੀ ਟੋਹ ਮਾਤਰ ਹੀ ਹੈ । ਸਮੁੱਚੇ ਭਗਤਾਂ ਦੀਆਂ ਕ੍ਰਿਤਾਂ ਗੁਰੂ ਜੀ ਨੇ ਆਪ ਸ਼ਾਸ਼ਤਰੀ ਸੰਗੀਤ ਪੱਧਤੀ ਅਨੁਸਾਰ ਤਿਆਰ ਕੀਤੀਆਂ ਹੋਈਆਂ ਹਨ । ਇਸ ਵਿਚ ਕੋਈ ਸੰਕਾ ਨਹੀਂ । ਇਸ ਤੋਂ ਇਹ ਵੀ ਪ੍ਰਗਟ ਹੋਂਦਿਆ ਹੈ ਕਿ ਗੁਰੂ ਅਰਜਣ ਦੇਵ ਜੀ ਮਹਾਰਾਜ ਨੇ, ਬਾਹਰੋਂ ਲੋਕਾਂ ਦੀਆਂ ਕੰਠ ਕੀਤੀਆਂ ਯਾਂ ਲਿਖ ਕੇ ਲਿਆਂਦੀਆਂ ਰਚਨਾ ਆਦਿ ਗ੍ਰੰਥ ਜੀ ਵਿਚ ਦਰਜ ਨਹੀਂ ।ਕੀਤੀਆਂ।

# ਪ੍ਰਥਾਏ ਬਾਣੀ

ਪੰਡਿਤ ਤਾਰਾ ਸਿੰਘ 'ਨਰੋਤਮ' ਜੀ ਦੇ ਕਥਨਾ ਅਨੁਸਾਰ ਸਚੁ ਹੈ ਕਿ ਭਗਤ ਬਾਣੀਆਂ ਦੇ ਗੁਰਮੁਖ ਨਾਲ ਉਚਾਰਣ ਨਹੀਂ ਮਿਲਦੇ, ਅਰਥ ਮਿਲਦੇ ਹਨ।

ਗੁਰਬਾਣੀ ਵਿਚੋਂ ਕੁਛ ਪ੍ਰਥਾਇ ਉਚਾਰਣ ਸ਼ਬਦਾਂ ਦੇ ਉਦਾਹਰਣ ਲਿਖ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ ਵੈਸੇ ਤਾਂ ਸੰਤਾਂ ਭਗਤਾਂ ਮਹਾਂ ਪੁਰਖਾਂ ਦੀਆ ਰਚਨਾਂ ਪ੍ਰਥਾਇ ਹੀ ਹੁੰਦੀਆਂ ਹਨ। ਬਿਨਾਂ ਕਿਸੇ ਨਿਸ਼ਾਨੇ ਦੇ ਤਾਂ ਕੋਈ ਰਚਨਾਂ ਹੋ ਹੀ ਨਹੀਂ ਸਕਦੀ ਭਾਂਵੇਂ ਉਹ ਸਧਾਰਣ ਕਾਵਿਤਾ ਹੀ ਹੋਵੇ। ਗੁਰ ਵਾਕ ਹੈ 'ਪ੍ਰਥਟਿ ਸਾਖੀ ਮਹਾਂਪੁਰਖ ਬੋਲਦੇ ਸਾਂਝੀ ਸਗਲ ਜਹਾਨੈ।'
ਭੈਰਉਂ ਕਬੀਰ ਪੰਨਾਂ ੧੧੬੦ ਮਹੱਲ ੫ ॥

ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥
ਛੇਕੜ ਲੀਤੁਕ:—ਕਹੁ ਕਬੀਰ ਹਉ ਕਹਿਓ ਪੁਕਾਰਿ
ਸਮਝ ਦੇਖ ਸਾਕਤ ਗੁਵਾਰ ॥ ਦੂਜੈ ਭਾਇ ਬਹੁਤ
ਘਾਰ ਗਾਲੇ ॥ ਰਾਮ ਭਗਤਿ ਹੈ ਸਦਾ ਸੁਖਾਲੇ ॥੪॥੪॥ ੧੨ ॥

ਰਾਗ ਆਸਾ ਪੰਨਾ ੪੮੭.

ਮਹਲਾ ਪਵਾਂ। ਗੋਬਿੰਦ ਗੋਬਿੰਦ ਸੰਗਿ
ਨਾਮ ਦੇਉ ਮਨ ਲੀਣਾ ॥ ਆਢ ਦਾਮ ਕੋ
ਛੀਪਰੋ ਹੋਇਓ ਲਾਖੀਣਾ ॥੨॥ ਰਹਾਉ ॥
ਬੁਨਨਾ ਤਨਨਾ ਤਿਆਗਿਕੈ ਪ੍ਰੀਤਿ ਚਰਨ
ਕਬੀਰਾ ਨੀਚ ਕੁਲਾ ਜੁਲਾਹਰਾ ਭਇਓ
ਗੁਨੀਯ ਗਹੀਰਾ ॥੧॥ ਰਵਿਦਾਸ ਢਵੰਤਾ ਢੋਰ
ਨੀਤਿ ਤਿਨਿ ਤਿਆਗੀ ਮਾਇਆ ॥ ਪਰਗੁਟ ਹੋਆ
ਸਾਧ ਸੰਗਿ ਹਰਿ ਦਰਸਨੁ ਪਾਇਆ ॥ ੨ ॥ ਸੈਨ
ਨਾਈ ਬੁਤਕਾਰੀਆਂ ਓਹ ਘਰਿ ਘਰਿ

ਸੁਨਿਆ ਹਿਰਦੈ ਵਸਿਆ ਪਾਰ ਬ੍ਰਹਮੁ ਭਗਤਾ ਮਹਿ ਗਨਿਆ ॥ ੩ ॥
ਇਹੁ ਬਿਧ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ ॥

ਮਿਲੇ ਪ੍ਰਤੱਖਿ ਗੁਸਾਈਆਂ ਧਨਾ ਵਡਭਾਗਾ ॥ ੪ ॥ ੨ ॥

ਪੰਨਾ ੩੨੯ ਗਉੜੀ ਕਬੀਰ ਜੀ ਕੀ ਨਾਲ ਰਲਾਇ ਲਿਖਿਆ ਮਹੱਲਾ ੫ ਵਾਂ

ਐਸੋ ਆਚਰਜ ਦੇਖਿਓ ਕਬੀਰ ॥ ਦਧਿਕੈ ਭੋਲੇ ਬਿਰੋਲੈ ਨੀਰ ॥ ੧ ॥

ਰਹਾਉ ॥ ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਂਗੈ ਮਰੈ ॥ ੧ ॥
ਮਾਤਾ ਭੈਸਾ ਅੰਮੁਹਾ ਜਾਇ ॥

ਕੁਦਿ ਕੁਦਿ ਚਾਰੈ ਰਸਾਤਲਿ ਪਾਇ ॥ ੨ ॥

ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥ ੩ ॥

ਰਾਮ ਰਮਤ ਮਤਿ ਪਰਗਟੀ ਆਈ ਕਹੁ ਕਬੀਰ ਗੁਰਿ ਸੋਝੀ ਪਾਈ ॥ ੪ ॥ ੧ ॥ ੧੪ ॥

ਇਸ ਸਬਦ ਦਾ ਅਰਥ-ਭਾਵ ਪੰ: ਤਾਰਾ ਸਿੰਘ ਜੀ ਨਰੋਤਮ ਨੇ ਇਹ ਦਸਾਇਆ ਹੈ :— ਕਬੀਰ ਇਸ ਸ਼ਬਦ ਕੇ ਆਦਿ ਮੇ ਬੜੇ ਕਾ ਵਾਚਕ ਹੈ। ਭਗਤ ਕਾ ਨਾਮ ਨਹੀਂ ਯਾਤੇ ਕਬੀਰ ਮਹਾਨੋਂ ਸੇ ਮਹਾਨ ਕਹਨੇ ਸੇ ਬਡਾ ਪ੍ਰਮਾਤਮਾ ਜੈਸਾ ਵੇਦ ਮੈ ਕਹਿਯਾ ਹੈ ਔ ਅਚਰਜ ਪ੍ਰਮਾਤਮਾ ਜੇਸਾ ਸਾਸਤ੍ਰੋਂ ਮੇ ਨਿਰਣਯੋ ਕੀਆ ਹੈ ਐਸੋ ਨਾਮ ਐਸਾ ਉਸਕਾ ਸਵਰੂਪ ਹਮਨੇ ਗੁਰੋ ਕੀ ਕ੍ਰਿਪਾਸੇ ਪਾਈ ਗਿਯਾਨ ਦ੍ਰਿਸਟੀ ਮੈ ਦੇਖੀਓ ॥

ਬਸੰਤ ਮਹਲਾ ੪ ਘਰੁ ੧ ਦਤੁਕੀਆਂ ਪੰਨਾ ੧੧੯੨ ੴ ਸਤਿਗੁਰ ਪ੍ਰਸਾਦਿ ॥

ਸੁਣਿ ਸਾਥੀ ਮਨੁ ਜਪਿ ਪਿਆਰਾ। ਅਜਾਮਲੁ ਉਧਰਿਆ ਕਹਿ ਏਕਬਾਰ।
ਬਾਲਮੀਕੈ ਹੋਆ ਸਾਧ ਸੰਗ ॥ ਧਰੂੰ ਕਉ ਮਿਲਿਆ ਹਰਿ ਨਿਸੰਗ ॥ ੨ ॥

ਤੇਰਆ ਸੰਤਾ ਜਾਚੋ ਚਰਨ ਰੇਣ ਲੇ ਮਸਤਕਿ ਲਾਵਉ ਕਰਿ ਕਿਰਪਾ ਦੇਣ ॥੨॥ ਰਹਾਉ

ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜ ਇੰਦ੍ਰ ਧਿਆਇਓ ਹਰਿ ਕੀਓ ਮੋਖ ॥
ਬਿਪ੍ਰ ਸੁਧਾਮੇ ਦਾਲਦੁ ਭੰਜ ॥ ਰੇਮਨ ਤੂ ਭੀ ਭਜ ਗੋਬਿੰਦ ॥ ੨ ॥

ਬਧਿਕੁ ਉਧਾਰਿਓ ਖਮਿ ਪ੍ਰਹਾਰ ॥ ਕੁਬਿਜਾ ਉਧਰੀ ਅੰਗੁਸਟ ਧਾਰ ॥
ਬਿਦਰ ਉਧਾਰਿਓ ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥ ੩ ॥

ਪ੍ਰਹਿਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦਰੋਪਤੀ ਰਖੀ ਲਾਜ ॥
ਜਿਨਿ ਜਿਨਿ ਸੇਵਿਆ ਅੰਤ ਬਾਰ ਰੇਮਨ ਸੇਵਿ ਤੂ ਪਰਹਿ ਪਾਰ ॥
ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰਮਿਲ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇਮਨ ਤੂੰ ਭੀ ਹੋਹਿ ਦਾਸੁ ॥ ੫ ॥

ਜੈ ਦੇਵ ਤਿਆਗਿਓ ਅਹੰਮੇਵ ।। ਨਾਈ ਉਧਰਿਓ ਸੈਨ ਸੇਵ ।।
ਮਨ ਡੀਗਿਨ ਡੋਲੈ ਕਹੂੰ ਜਾਇ ।। ਮਨ ਤੂ ਭੀ ਤਰਸਹਿ ਸਰਣਿ ਪਾਇ ।। ੬ ।।

ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ।। ਸੇ ਤੈ ਲੀਨੇ ਭਗਤ ਰਾਖ ।।
ਤਿਨਕਾ ਗੁਣੁ ਅਵਗੁਣ ਨ ਬੀਚਾਰਿਓ ਕੋਇ ।। ਇਹ ਬਿਧਿ ਦੇਖਿ ਮਨੁ ਲਗਾ ਸੇਵ ।।੭।।

ਕਬੀਰ ਧਿਆਇਓ ਏਕ ਰੰਗ ।। ਨਾਮ ਦੇਵ ਹਰਿ ਜੀਉ ਬਸਹਿ ਸੰਗ ।।
ਰਵਿਦਾਸ ਧਿਆਇ ਪ੍ਰਭ ਅਨੂਪ ।। ਗੁਰੂ ਨਾਨਕ ਦੇਵ ਗੋਵਿੰਦ ਰੂਪ ।। ੮।।

## ਭੇਰਉ ਪਨਾ ੧੧੬੩ ਨਾਮਦੇਵ

ਸ਼ਬਦ ਦੂਧ ਕਟੋਰੈ ਗਡਵੈ ਪਾਨੀ ।।
ਕਪਲ ਗਾਇ ਨਾਮੇ ਦੁਹਿ ਆਨੀ ।।੧।।

ਅੰਤਲੀ ਤੁਕ —ਦੂਧ ਧਿਆਇ ਭਗਤ ਘਰਿ ਗਇਆ ।।
ਨਾਮੇ ਹਰਿਕਾ ਦਰਸ਼ਨ ਭਇਆ ।। ੪ ।। ੩ ।।

ਏਥੇ ਨਾਮਦੇਵ ਆਪ ਨਹੀਂ ਕਹਿ ਰਿਹਾ "ਭੇਇਆ- 'ਗਇਆ' ਸ਼ਬਦ ਗੁਰੂਮੁਖ ਹੀ ਹੋ ਸਕਦੇ ਹੰਨ ।।

ਹੀਨੜੀ ਜਾਤਿ ਮੇਰੀ ਜਾਦਮ ਰਾਇਆ ।। ਅੱਤਲੀ ਤੁਕ —ਜਿਉਂ ਜਿਉਂ "ਨਾਮਾ" ਹਰਿ ਗੁਰੂ ਉਚਰੈ, (ਉਚਾਰਦਾ ਹੈ) ਭਗਤ ਜਨਾਕਾ ਦੇਹਰਾ ਫਿਰੈ ।। ੩ ।। ਭਗਤ ਜਨਾਦਾਂ ਭਗਤਾਂ ਦਾ ਦੇਹੁਰਾ ਫਿਰੀ ਜਾਂਦਾ ਹੈ ਦੂਸਰੇ ਦੀ ਜ਼ੁਬਾਨੀ ਹੈ (ਨਾਮਦੇਵ ਦੀ ਨਹੀਂ)

ਤਲੰਗ ਪੰਨਾ ੭੨੭ ।। ਮੈਂ ਅੰਧਲੇ ਕੀ ਟੇਕ ਅਤੇ ਹਲੇ ਯਾਰਾ ਦਲੇ ਯਾਰਾ ਖੁਸ਼ ਖਬਰੀ ਆਦਿ ਸ਼ਬਦਾਂ ਵਿਚ ਫਾਰਸੀ ਦਾ ਰਲਾਓ ਹੈ : ਏਹੁ ਗੁਰੂ ਮੁਖ ਉਚਾਰਣ ਹੈ ਨਾਮਦੇਵ ਦੇ ਅਭੰਗ ਮਹਾਰਾਸ਼-ਟਰੀ ਵਿਚ ਹੀਹਨਾਂ ਫਾਰਸੀ ਇਸ ਦੀ ਕੋਈ ਰਚਨਾ ਨਹੀਂ (ਖੋਜ ਦੀ ਲੋੜ ਹੈ)

ਨਾਮੇ ਕੀ ਕੀਰਤਿ ਰਹੀ ਸੰਸਾਰ ਭਗਤ ਜਨਾ ਲੇ ਉਧਰਿਆ ਪਾਰਿ ।। ੨੭ ।।

ਸ਼ਕਲ ਕਲੇਸ਼ ਨਿੰਦਕ ਭਇਆ ਖੇਦ ।। ਨਾਮੇ ਨਾਰਾਇਣ ਨਾ ਹੀ ਭੇਦੁ।। ੨੪ ।। ੧ ।। ੧੦ ।।

ਭਾਵ-ਨਾਮੇ ਦੀ ਕੀਰਤਿ (ਜਸੁ) ਪਿਛੇ ਰਹਿਆ ਕਿਉਂਕਿ ਨਾਮੇ ਅਤੇ ਨਯਾਇਣ ਵਿਚ ਭੇਸ ਨਹੀਂ ਰਿਹਾ ਸੀ ਗੁਰੂ ਮੁਖ ਉਚਾਰਣ ਹੈ । ਆਦਿ ।

ਹੋਰ ਵੀ ਜਿਨੇ ਸ਼ਬਦ ਗੁਰੂ ਜੀ ਨੇ (ਪ੍ਰਹਿਲਾਦ ਭਗਤ'ਧ੍ਰੂਰ'ਆਦਿ) ਲਿਖੇ ਹਨ, ਪ੍ਰਥਾਏ ਹੀਹੰਨ।। ਪੰਨਾ ੧੨੫੩ ਸਾਰੰਗ ਕਬੀਰ ਜੀਉਂ ਵਾਲਾ ਭਾਵੇ ਕਬੀਰ ਪ੍ਰਥਾਇ ਉਚਾਰਣ ਹੈ ਪਰ ਇਸ ਤੋਂ ਭਉਲਾਂ

ਗੁਰੂ ਤੇਗ ਬਹਾਦੁਰ ਜੀ ਦਾ ਹੀ ਪੈਂਦਾ ਹੈ। ਕਿਉਂਕਿ ਐਸੀ ਰਚਨਾ ਬਹੁਤੀ ਗੁਰੂ ਤੇਗ ਬਹਾਦੁਰ ਜੀ ਦੀ ਹੀ ਆਉਂਦੀ ਹੈ। ਜਿਨੇ ਸ਼ਬਦ ਗੁਰੂ ਤੇਗ ਬਹਾਦੁਰ ਜੀ ਦੇ (ਬਸਨ ਪਦ ਛੰਦ ਵਿਚ ਹੰਨ ਇਹੁ ਵੀ ਉਹਨਾ ਦਾ ਅੰਗ ਹੀ ਪ੍ਰਤੀਤ ਹੁੰਦਾ ਹੈ।

ਉਦਾਹਰਣ :— ੧ਓ ਸਤਿਗੁਰੁ ਪ੍ਰਸਾਦਿ ॥

ਹਰਿ ਬਿਨਿ ਕਓਨ ਸਹਾਈ ਮਨਕਾ ॥
ਮਾਤ ਪਿਤਾ ਕਾਈ ਸੁਤ ਬਨਿਤਾਂ ॥
ਹਿਤ ਲਾਗੋ ਸਭ ਫਨਕਾ ॥ ਰਹਾਓ ॥
ਆਗੇ ਕਉ ਕਿਛੁ ਤੁਲਹਾ ਬਾਧਹੁ। ਕਿਆ ਭਰਵਾਸਾ ਧਨਕਾ ॥
ਕਹਾ ਬਿਸਾਸਾ ਇਸ਼ ਭਾਂਡੇ ਕਾ। ਇਤਨਾ ਕੁ ਲਾਗੈ ਠਨਕਾ ॥ ੧ ॥
ਸਗਲ ਧਰਮ ਪੁਨ ਫਲ ਪਾਵਹੁ। ਧੂਰਿ ਬਾਛਹੁ ਸਭ ਜਨਕਾ ॥
ਕਹੇ ਕਬੀਰ ਸੁਨਹੁ ਰੇ ਸੰਤਹੁ ਇਹ ਮਨ ਉਡਨ ਪੰਖੇਰੂ ਬਨਕਾ ॥ ੨ ॥
ਮਿਲਵਾ ਸ਼ਬਦ ਆਸਾ ਦਾ ਪੰਨਾ ੪੧੧ ਯਥਾ :

੧ਓਸਤਿਗੁਰ ਪ੍ਰਸਾਦਿ ॥ ਬਿਰਥਾ ਕਹਉ ਕਉਨ ਸਿਉ ਮਨਕੀ ॥
ਲੋਭਿ ਗ੍ਰਸਿਓ ਦਸਹੂੰ ਦਿਸ ਧਾਵਤ ਆਸਾ ਲਾਗਿਓ ਧਨ ਕੀ ॥ ੧ ॥
ਰਾਹਉ ॥ ਸੁਖ ਕੈ ਹੇਤਿ ਬਹੁਤ ਦੁਖੁ ਪਾਵਤ ਸੇਵ ਕਰਤ ਜਨ ਜਨਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹਿ ਸੁਧ ਰਾਮ ਭਜਨ ਕੀ ॥ ੨ ॥
ਮਾਨਸ ਜਨਮ ਅਕਾਰਥ ਖੋਵਤ ਲਾਜ ਨਾ ਲੋਕ ਹਸਨ ਕੀ ॥
ਨਾਨਕ ਹਰ ਜਹੁ ਕਿਓ ਨਹੀਂ ਗਾਵਤ ਕੁਮਤਿ ਬਿਨਾਸੈ ਤਨਕੀ ॥੨॥੮॥੨੩੩॥

ਭੈਰਉ ਮਹਲਾ ੩ ਮੇਰੀ ਪਟੀਆ ਲਿਖਹੁ ਹਰਿ ਗੋਬਿੰਦ ਗੋਪਾਲਾ ਦਾ ਸ਼ਬਦ ਪੰਨਾ ੧੧੩੩, ਤੇ ਪ੍ਰਹਿਲਾਦ ਪ੍ਰਥਾਇ ਹੈ ਤੇ ਪੰਨਾ ੧੧੯੪ ਬਸੰਤ ਰਾਗ ਵਿਚ ਕਬੀਰ ਦੇ ਪ੍ਰਥਾਏ ਹੈ : ਪ੍ਰਹਲਾਦ ਪਠਾਏ ਪੜਨ ਸਾਲ ਇਨਾਂ ਦੋਹਾਂ ਸ਼ਬਦਾਂ ਦੀ ਬਹੁਤ ਨੇੜੇ ਦੀ ਸਾਂਝ ਹੈ, ਭਾਵ ਕੀ ਗੁਰੂ ਜੀ ਆਪਣੀ ਰਚਨਾ ਨੂੰ ਜਿਵੇਂ ਜੀ ਚਾਹੇ ਜਿਥੇ ਮਰਜੀ ਵਰਤ ਸਕਦੇ ਹਨ। ਇਹ ਕਾਇਦਾ ਹੈ ਕਿ ਹਰੇਕ ਵਿਦ ਵਾਨ ਆਪਣੀ ਰਚਨਾ ਨੂੰ ਦਵਾਰਾ ਤਿਵਾਰਾ ਅਲੱਗ ਅਲੱਗ ਥਾਂ ਵੀ ਵਰਤ ਸਕਦਾ ਹੈ। ਇਸ ਤੋਂ ਵੀ ਸਾਰੀ ਰਚਨਾ ਗੁਰੂ ਜੀਆਂ ਦੀ ਕੁਝ ਆਪਣੀ ਅਤੇ ਕੁਝ ਸੋਧੀ ਹੋਈ ਦੀ ਸ਼ਪੱਟਤਾ ਦਿਖਾਈ ਪੈ

ਰਹੀ ਹੈ। ਐਸੇ ਅਨੇਕਾਂ ਸ਼ਬਦ ਗੁਰੂ ਗਰੰਥ ਜੀ ਵਿਚ ਮੌਜੂਦ ਪਏ ਹਨ। ਇਸ ਤੋਂ ਸਿੱਧ (ਭਲੀ ਪ੍ਰਕਾਰ) ਹੁੰਦਾ ਹੈ ਕਿ ਆਦਿ ਗਰੰਥ ਦੀ ਸਾਰੀ ਰਚਨਾ ਗੁਰੂ ਬਾਣੀ ਹੈ। ਤਦੇ ਗੁਰੂ ਜੀ ਨੇ ਲਿਖਿਆ ਹੈ :

**ਯਥਾ:** ਆਵਹੁ ਸਿਖ ਸਤਿਗੁਰੂ ਕੇ ਪਿਆਰਿਓ ਗਾਵਹੁ ਸਚੀ ਬਾਣੀ ॥
ਬਾਣੀ ਤਾਂ ਗਾਵਹੁ ਗੁਰੂ ਕੇਰੀ ਬਾਣੀਆਂ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤੁ ਸਦਾ ਰਹੁ ਹਰਿ ਰੰਗਿ ਜਪਹੁ ਸਾਰਿੰਗ ਪਾਣੀ ॥
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥ ੨੩ ॥

ਸਤਿਗੁਰ ਬਿਨਾਂ ਹੋਰ ਕਚੀ ਹੈ ਬਾਣੀ ॥
ਬਾਣੀ ਤਾਂ ਕੱਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
ਕਹਿਦੇ ਕਚੇ ਸੁਣਦੇ ਕਚੇ ਕਚੀ ਆਖਿ ਵਿਖਾਣੀ ॥
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨਾ ਜਾਣੀ ॥
ਚਿਤ ਜਿਨਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
ਕਹੈ ਨਾਨਕ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ੨੪ ॥ (ਰਾਮ : ਅਨੰਦ)

# ਰਵਿਦਾਸ ਅਤੇ ਰੈਦਾਸ

**ਰੈਦਾਸ**

ਮੇਰੀ ਪ੍ਰੀਤ ਗੋਪਾਲ ਸੌ ਜਨ ਘਟੋ ਹੋ ।
ਮੈ ਮੋਲ ਮਹਿੰਗੀ ਲਈ ਤਨ ਸਟੇਹੋ ।
ਹਿਰਦੈ ਸਿਮ੍ਰਣ ਕਰੂ ਨੈਨ ਅਲੋਕਨੂੰ ।
ਸਰਵਣ ਹਰਿ ਕਥਾ ਪੁਰ ਰਾਖੋ ।
ਮਨ ਮਧਕ ਕਰੂ ਚਰਣ ਚਿਤ ਧਰੋ ।
ਰਾਮ ਰਸਾਯਣ ਰਸਨ ਚਾਖੌਂ ।
ਸਾਧ ਸੰਗਤਿ ਬਿਨ ਭਾਵ ਨਹੀ ਉਪਜੈ ।
ਭਾਵ ਬਿਨ ਭਗਤਿ ਕਹੂ ਹੋਇ ਤੇਰੀ ॥
ਬਦਤ ਰੈਦਾਸ ਗੋਬਿੰਦ ਸੁਣ ਬੀਨਤੀ ॥ ਗੁਰ ਪ੍ਰਸਾਦਿ ਕ੍ਰਿਪਾ ਕਰੌ ਮੇਰੀ ॥

**ਰਵਿਦਾਸ ਪਨਾ ੬੯੪ ਧਨਾਸਰੀ**

ਚਿਤ ਸਿਮਰਨ ਕਰਉ ਨੈਨ ਅਵਿਲੋਕਨੋ ॥
ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥ ੧ ॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲ ਮਹਗੀ ਲਈ ਜੀਅ ਸਟੈ ॥ ੧ ॥ ਰਹਾਉ ॥
ਸਾਧ ਸੰਗਤਿ ਬਿਨਾ ਭਾਉ ਨਾਹੀ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ॥
ਪੈਜ ਰਾਖਉ ਰਾਜਾ ਰਾਮ ਮੇਰੀ ॥ ੨ ॥ ੨ ॥

ਰੈਦਾਸ ਕਿਯਾ ਤੂ ਸੋਵੈ ਜਾਗ ਦੀਵਾਨਾ ।

ਝੂਠਾ ਸਾ ਜੀਵਨ ਸਚੁ ਕਰੁ ਜਾਨਾ । ਜਨ ਜੀਵਦੀਆਂ ਸੁ ਰਿਜਕੁ ਅੰਮੜਾਵੈ ॥
ਘਟ ਘਟ ਭੀਤਰ ਰਹਿਟ ਚਲਾਵੈ ।
ਕਰੁ ਬੰਦਗੀ ਛਾਡ ਮੈ ਮੇਰਾ ਹਿਰਦੈ ਕਰੀਨਾ ਸੁੰਭਾਲ ਸੁਵੇਰਾ ।
ਜੋ ਦਿਨ ਆਵੇ ਸੋ ਦੁਖ ਮੈ ਜਾਈ ਕੀਜੈ ਕੂਚ ਰਹਿਣ ਸਚੁ ਨਾਹੀ ॥
ਸੰਗ ਚਲਿਆ ਹੈ ਹਮ ਭੀ ਚਲਣਾ ਦੂਰ ਗਵਨ ਸਿਰ ਊਪਰ ਮਰਨਾ ॥
ਜੋ ਬੋਈਐਗਾ ਲੁਣੀਐਗਾ ਸੋਈ । ਤਾ ਮੈ ਫੇਰ ਫਾਰ ਕਬਹੂ ਨ ਹੋਈ ॥
ਤਜ ਅਹੰਕਾਰ ਭਜਹੁ ਹਰੀ ਜਰਣਾ ਤਾਕਾ ਮਿਟੈ ਜਨਮ ਅਰ ਮਰਣਾ ॥ ੩ ॥

ਆਗੈ ਪੰਥ ਖਰਾ ਹੈ ਝੀਨਾ ਖੰਡਾ ਧਾਰ ਜੂ ਸਾਹੇ ਪੀਨਾ ॥
ਤਪਸ ਊਪਰ ਹੈ ਮਾਰਗ ਤੇਰਾ ਪੰਥੀ ਪੰਥ ਸੁਮਾਲ ਸੁਵੇਗਾ ॥
ਕ੍ਰਿਯਾ ਤੈ ਖਰਚਿਆ ਕਿਯਾ ਤੈ ਖਾਇਆ ਚਲ ਦਰਹਾਲ ਦੀਵਾਨ ਦੀਵਾਨ ਬੁਲਾਯਾ ॥
ਸਾਹਿਬ ਤੋਂ ਪਹਿਲੇ ਖਾਲੇਸੀ । ਭੀਰ ਪਰੇ ਬੰਦੇ ਭਰ ਭਰ ਦੇਸੀ ॥
ਜਨਮੁ ਸਰਾਨਾ ਕਛੂ ਪੰਥ ਨਾ ਸੁਵਾਰਾ ਸਾਝ ਪਰੀ ਚਹੁ ਦਿਸ ਅੰਧਿਆਰਾ ॥
ਕਹੇ ਰੈਦਾਸ ਗਰੇਨ ਦੀਵਾਨਾ ਅਜਹੂ ਚੇਤੈ ਦੂਨੀਆ ਫੰਧ ਖਾਨਾ ॥ ੪ ॥

**ਸੂਹੀ ਰਵਿਦਾਸ ਜੀ ਕੀ ਪੰਨਾ ੭੯੩**

ਸੂਹੀ ॥ ਜੋ ਦਿਨ ਆਵਹਿ ਸੋ ਦਿਨ ਜਾਹੀ ॥
ਕਰਨਾ ਕੂਚ ਰਹਨੁ ਥਿਰੁ ਨਾਹੀ ॥
ਸੰਗ ਚਲਤ ਹੈ ਹਮ ਭੀ ਚਲਨਾ ॥
ਦੂਰਿ ਗਵਨ ਸਿਰ ਊਪਰਿ ਮਰਨਾ ॥ ੮ ॥
ਕਿਆ ਤੂੰ ਸੋਇਆ ਜਾਗੁ ਇਆਨਾ ॥
ਤੈ ਜੀਵਨੁ ਜਗਿ ਸਚ ਕਰ ਜਾਨਾ ॥ ੧ ॥ ਰਹਾਉ ॥
ਜਿਨ ਜੀਉ ਦੀਆ ਸੁ ਰਿਜੁਕ ਅੰਬਰਾਵੈ ॥
ਸਭ ਘਟ ਭੀਤਰਿ ਹਾਟੁ ਚਲਾਵੈ ॥
ਕਰਿ ਬੰਦਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸੁਮਾਰਿ ਸੁਵੇਰਾ ॥ ੨ ॥
ਜਨਮੁ ਸਿਰਾਨੋ ਪੰਥ ਨ ਸੁਵਾਰਾ ਸਾਝ ਪਰੀ ਦਹਦਿਸ ਅੰਧਿਆਰਾ ॥
ਕਹਿ ਰਵਿਦਾਸ ਨਿਦਾਨਿ ਦੀਵਾਨੇ ॥
ਚੇਤਸਿ ਨਾਹੀ ਦੁਨੀਆਂ ਫਨ ਖਾਨੇ ॥ ੩ ॥ ੨ ॥

ਨੋਟ: ਰਵਿਦਾਸ ਜੀ ਦੀ ਜਨਮ ਤਿਥੀ ਤਾ ਕਿ ਤਓ ਮਿਲੀ ਨਹੀਂ। ਮਹਾਨ ਕੋਸ਼ ਦੇ ਕਰਤਾ ਨੇ ਰਵਿਦਾਸ ਜੀ ਨੂੰ ਕਾਸ਼ੀ ਦਾ ਵਸਨੀਕ ਅਤੇ ਕਬੀਰ ਭਗਤ ਜੀ ਦਾ ਸਮਕਾਲੀ ਦਸਆ ਹੈ: ਕਾਸ਼ੀ ਦਾ ਵਸਨੀਕ ਚਮਾਰ ਜੋਰਾਮ ਨੰਦ ਦਾ ਚੇਲਾ ਸੀ ਇਹੋ ਗਿਆਨ ਬਲ ਕਰਕੇ ਪ੍ਰਮ ਹੰਸ ਪਦਵੀ ਨੂੰ ਪ੍ਰਾਪਤ ਹੋਇਆ ਰਵਿਦਾਸ ਕਬੀਰ .ਦਾ ਸਮਕਾਲੀ ਸੀ ਇਸ ਨੂੰ ਬਹੁਤ ਪੁਸਤਕਾਂ ਵਿਚ ਰੈਦਾਸ ਲਿਖਿਆ ਹੈ। ਰਵਿਦਾਸ ਜੀ ਦੀ ਬਾਣੀ ਗੁਰੂ ਗਰੰਥ ਸਾਹਿਬ ਜੀ ਵਿਚ ਦਰਜ ਹੈ।

ਇਸ ਦਾ ਅਸਲੀ ਨਾਮ ਰੈਦਾਸ ਹੀ ਸੀ। ਗੁਰੂ ਜੀ ਨੇ (ਸੂਰਜ ਦੀ ਤਰਾਂ ਪ੍ਰਕਾਸ਼ ਵਾਲਾ) ਜਾਣ ਨਾਮ-(ਰਵਿ-ਸੂਰਜ) ਰਵਿਦਾਸ ਰੱਖਿਆ।

ਰੈਦਾਸ ।

ਹਰਿ ਕਾ ਟਾਂਡੇ ਲਾਦੇ ਜਾਇਰੇ ।
ਮੈਂ ਬਣਜਾਰੋ ਰਾਮ ਕੋ ਰਾਮ ਨਾਮ ਧਨ ਪਾਯੌ ।
ਤਾਥੇ ਸਹਜਿ ਕਰੈ ਬਣੋ ਹੈ ਪਾਹੈ ਹੈ ॥ ਟੇਕ ॥
ਛੋ ਘਟ ਘਾਟ ਘਣੋ ਘਨਾਰੇ ਨਿਰਗੁਣ ਬੈਲੁ ਹੁਮਾਰ ॥
ਰਾਮ ਨਾਮ ਹਮ ਲਾਦਿਐ । ਤਾਥੈ ਬਿਖ ਲਾਦੈ ਸੰਸਾਰੇ ॥
ਆਨ ਤਿਹ ਧਰਤੀ ਧਨ ਧਰ ਚੋਰੇ । ਅਨ ਤਿਹ ਢੂਡਣ ਜਾਈ ॥
ਅੰਤ ਕੋ ਧਰਿਯੋ ਨਹ ਪਾਈਐ । ਤਾ ਥੈ ਚਾਲਯੋ ਮੂਲ ਗਵਾਈ ॥
ਰੈਣ ਗੁਵਾਈ ਸੋਈ ਕਰ ਰੇ । ਦਿਜੋਸ ਗਵਾਯੋ ਖਾਈ ।
ਹੀਰਾ ਯਉ ਤਨ ਪਾਇ ਕਰ ਕਉਡੀ ਕੇ ਬਦਲੈ ਜਾਏਰੇ ॥ ੩ ॥
ਸਾਧ ਸੰਗਤਿ ਸੁੰਜੀ ਭਈ ਰੇ ॥
ਬਸਤ ਲਈ ਨੈ ਮੋਲ ਸਹਿ ਜਬ ਲਦਿਯਾ ਲਾਦਿ ਕਰਿ ਚਹੁ ਦਿਸ ਟਾਂਡੋ ਮੇਲ ਰੇ ॥ ੪ ॥
ਜੇਸ ਰੰਗ ਪਤੰਗ ਕਾ, ਤੇਸ ਯੂ ਕ ਸੰਸਾਰ ॥
ਰਾਮਈਐ ਰੰਗ ਮਜੀਠ ਕੋ ਤਾ ਥੇ ਭਣਿ ਰੈ ਦਾਸ ਬਿਚਾਰ ਜੇ ॥ ੫ ॥

**ਆਦਿ ਗਰੰਥ ਪੰਨਾ ੩੪੫**

ੴ ਸਤਿਗੁਰ ਪ੍ਰਸਾਦਿ ॥

**ਗਉੜੀ ਬੈਰਾਗਣ ਰਵਿਦਾਸ ਜੀਉ ॥**

ਘਟ ਘਾਵ ਅਟ ਡੂਗਰ ਘਣਾ, ਇਕ ਨਿਰਗੁਣ ਬੈਲੁ ਹੁਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥ ੧ ॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇਰੇ ॥੧॥ ਰਹਾਉ ॥
ਹਉ ਬਨਜਾਰੋ ਰਾਮ ਕੋ ਸਹਜ ਕਰ ਕਰਉ ਬਾਪਾਰੁ ॥
ਮੈ ਰਾਮ ਨਾਮ ਧਨ ਲਾਦਿਆ ਬਿਖੁ ਲਾਦੀ ਸੰਸਾਰ ॥੨॥
ਉਰਵਾਰ ਪਾਰ ਕੇ ਦਾਨੀਆ ਲਿਖਿ ਏਹੁ ਆਲ ਪਤਾਲੁ ॥
ਮੋਹਿ ਜਮੁ ਡੰਡੁਨ ਲਾਗਈ ਤਜੀਲੇ ਸਰਬ ਸੰਜਾਲ ॥੩॥
ਜੈਸਾ ਰੰਗ ਕਸੁੰਭ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

**ਰੈਦਾਸ 130/135**

ਮਾਧਵੇ ਕਾ ਕਹੀਯੇ ਤ੍ਰਮ ਐਸਾ ਤੁਝ ਕਹਿ ਪਤਿ ਹੋਹਿ ਨਾ ਜੈਸਾ ।। ਟੇਕ ।।
ਨਰਪਤਿ ਏਕ ਸੇਜ ਸੁਖ ਸੂਤਾ । ਸੁਪਨੇ ਭੈਯਾ ਭਿਖਾਰੀ ।।
ਅਛਤਹੀ ਰਾਜ ਬਿਛਰੁਤ ਦੁਖ ਪਾਇਯੋ ਸਾ ਗਤਿ ਭਈ ਹੁਮਾਰੀ ।।
ਜਬ ਹਮ ਹੋਤੇ ਤਬੈ ਤੁਝ ਨਾਹੀ ।। ਅਬ ਤੁਝ ਹੌ ਮੈ ਨਾ ਹੀ ।।
ਸਲਤਾ ਗਠਨ ਕੀਯੋ ਮਹੈ ਦਧਿ ਜਲਕੇਵਲ ਜਲ ਮਾਹੀ ।।
ਰਜ ਭੁਯੰਗ ਰਜਨੀ ਪ੍ਰਕਾਸ਼ਾ ਅਖ ਕੁਛ ਮਰਮ ਜਨਾਵਾ ।।
ਸਮਝ ਪਰੀ ਮੋਰਿ ਕਨਕ ਅਲੰਕ੍ਰਿਤ ਜਪੁ । ਅਬ ਕਛੁ ਕਹਿਨਨ ਆਵਾ ।।
ਕਹਤਾ ਏਕ ਭਾਈ ਜੁਗ ਭੁਗਤਾ । ਸਭ ਘਟ ਸਭ ਬਿਧ ਸੋਈ ।।
ਕਹੈ ਰੈ ਦਾਸ ਭਗਤ ਇਕ ਉਪਜੀ ਸਹਜ਼ੇ ਹੋਇ ਸੂ ਹੋਈ ।। ੧ ।।

**ਆਦਿ ਗ੍ਰੰਥ ਪੰਨਾ (੩੪੫)**

**ਰਾਗ ਸੋਰਠ ਬਾਣੀ ਰਵਿਦਾਸ ਜੀ ਕੀ ਪੰਨਾ ੬੫੭**

ੴ ਸਤਿਗੁਰ ਪ੍ਰਸਾਦਿ ।।

ਜਬ ਹਮ ਹੋਤੇ ਤਬ ਤੂ ਨਾ ਹੀ ਅਬ ਤੂ ਹੀ ਮੈ ਨਾਹੀ ।।
ਅਨਲ ਅਗਮ ਜੈਸੇ ਲਹਿਰ ਮਇਓ ਦਧਿ ਜਲ ਕੇਵਲ ਜਲਮਾਹੀ ।।੧।।
ਮਾਧਵੇ ਕਿਆ ਕਹੀਐ ਭ੍ਰਮ ਐਸਾ ।।
ਜੈਸਾ ਮਾਨੀਐ ਹੋਇਨ ਤੈਸਾ ।। ੧ ।। ਰਾਹਾਉ ।।
ਨਰ ਪਤਿ ਏਕ ਸਿੰਘਾਸਨਿ ਸੋਇਆ । ਸੁਪਨੇ ਭਇਆ ਭਿਖਾਰੀ ।।
ਅਛਤ ਰਾਜ ਬਿਛਰੁਤ ਦੁਖ ਪਾਇਆ ਸੋ ਗਤਿ ਭਈ ਹੁਮਾਰੀ ।।੨।।
ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕੁਛ ਮਰਮੁ ਜਨਾਇਆ ।।
ਅਨਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਿਨ ਨ ਆਇਆ ।।੩।।
ਸਰਬੈ ਏਕ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ ।।
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ।। ੪ ।। ੧ ।।

### ਰੈਦਾਸ ਦੀ ਬਾਣੀ ਹਥ ਲਿਖਤ ਹਿੰਦੀ ਵਿਚੋਂ

ਦੇਵਾ ਹਮਨਾ ਪਾਪ ਕਰੰਤਾ ਅਹੋ ਅਨੰਤਾ ॥
ਪਤਤ ਪਾਵਨ ਤੇਰਾ ਬਿਰਦ ਕਹੂ ਹੋਤਾ ॥ ਟੇਕ ॥
ਤੋ ਹੀ ਮੋਹੀ ਮੋਹੀ ਤੋਹੀ ਅੰਤ੍ਰ ਕੈਸਾ ॥
ਕਨਕ ਕਟਕ ਜਲ ਝੰਗ ਜੈਸਾ ॥
ਤੁਝ ਹੀ ਮੈ ਕੋਈ ਨਰ ਅੰਤ੍ਰ ਯਾਮੀ, ਠਾਕਰ ਥ ਜਨੁ ਜਾਣੀ ਜਨ ਥੈ ਸਵਾਮੀ ॥
ਤੁਝ ਸਨ ਬਨਮੇ ਸਭ ਤੁਝ ਮਾਹੀ । ਰੈ ਦਾਸ ਆਮ ਕਾਮ ਕਹੋ ਕਹਾਹੀ ।।੩।।

### ਰਵਿਦਾਸ ਆਦਿ ਗ੍ਰੰਥ ਦੀ ਬਾਣੀ ਸ੍ਰੀ ਰਾਗੁ ਪੰਨਾ ੯੩

ਤੋਹੀ ਮੋਹੀ ਮੋਹੀ ਤੋਹੀ ਅੰਤ੍ਰ ਕੈਸਾ ।
ਕਨਕ ਕਟਿਕ ਜਲ ਝੰਗ ਜੈਸਾ ॥ ੨ ॥
ਜਉਪੈ ਹਮਨਾ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮ ਕੈਸੇ ਹੁੰਤਾ ॥੧ ॥ ਰਹਾਉ ॥
ਤਮ ਜੁ ਨਾਇਕ ਆਛੋ ਅੰਤ੍ਰ ਜਾਮੀ ॥
ਪ੍ਰਭੁ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥ ੨ ॥
ਸਰੀਰੁ ਅਰਾਧੈ ਮੋਕਉ ਬੀਚਾਰ ਦੇਹੁ ॥
ਰਵਿਦਾਸ ਸਮਦਲ ਸਮਝਾਵੈ ਕੋਉ ॥ ੩ ॥

## ਰਦਾਸ

ਅਬ ਹਮ ਖੂਬ ਵਤਨ ਘਰੁ ਪਾਯਾ। ਊਚਾ ਸਹਰ ਸਦਾ ਮੇਰੇ ਭਾਯਾਂ ॥ ਟੇਕ ॥
ਬੇਗਮ ਪੁਰਾ ਸਹਰ ਕਾ ਨਾਵ। ਫਿਕਰ ਅੰਦੇਸ ਨਹੀ ਤਿਸ ਠਾਂਵ ॥
ਨਹੀ ਤਹਾ ਸੀਸ ਬਲਾਤ ਨ ਮਾਰ ਹੈਫਨਾ ਖਤਾਨਾ ਤਰਸ ਜਵਾਲ ॥ ੨ ॥
ਅਬੁ ਨਾ ਜਾਨਾ ਰਹਮ ਮਹਸੂਰ। ਜਹਾਗਨੀ ਬੈਠੇ ਮਾ ਬੂਦ ॥ ੩ ॥
ਜੋਈ ਸੈਲ ਕਰੇ ਸੋਈ ਭਾਵੇਂ। ਮੈਹਰਮ ਮਹਲ ਮੈ ਕੋ ਆਟਕਾਵੈ ॥ ੪ ॥
ਕਹੋ ਰੈ ਦਾਸ ਖਲਾਸ ਚਮਾਰਾ। ਜੋਤਿਸ ਸਹਰੀ ਸੋ ਮੀਤ ਹੁਮਾਰਾ ॥ ੫ ॥

## ਰਾਗ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ।

ਬੇਗਮ ਪੁਰਾਸੈਹਰ ਕੋ ਨਾਉ। ਦੂਖ ਅੰਧੋਹ ਨਹੀ ਤਿਹਿ ਠਾਉ ॥
ਨਾ ਤੁਸਵੀਸ ਖਿਰਾਜਨ ਮਾਲ ॥
ਖਉਫਨ ਖਤਾ ਨਾ ਤਰਸ ਜੀਵਾਲੁ ॥ ੧ ॥
ਅਬ ਮੋਹਿ ਖੁਬ ਵਤਨ ਗਹ ਪਾਈ ॥
ਊਹਾ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥ ਅਬਾ ਦਾਨੁ ਸਦਾ ਮਸਹੂਰ ॥
ਉਹਾ ਗਨੀ ਬਸਹਿ ਮਾਮੂਰ ॥ ੨ ॥
ਤਿਉ ਤਿਉ ਸੈਲ ਕਰੇਹਿ ਜਿਉ ਭਾਵੈ।
ਮਹਰਮ ਮਹਲ ਨ ਕੋ ਅਟਕਾਵੈ ॥
ਕਹੇ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੋ ਮੀਤੁ ਹੁਮਾਹਾ ॥ ੩ ॥ ੨ ॥

ਰੈਦਾਸ

ਮਾਧੋ ਸੰਗਤਿ ਸਰਨ ਤੁਮਹਾਰੀ । ਜਗਜੀਵਨ ਕ੍ਰਿਸ਼ਨ ਮੁਰਾਰੀ ।।
ਤੁਮ ਮਖਤੂਲ ਗੁਲਾਲ ਚਤ੍ਰ ਭੁਜ ਮੈ ਬਪ੍ਰੋ ਜਸ ਕੀਰਾ ।।
ਪੀਵਤ ਡਾਲ ਪਰਲ ਰਸ ਅੰਮ੍ਰਿਤ ਸਹਿਜ ਭਈ ਮਤ ਹੀਰਾ ।। ੨ ।।
ਤੁਮ ਚੰਦਨ ਮੈ ਅਰਿੰਡ ਬਾਪਰੋ ਨਿਕਟ ਤੁਮਾਰੀ ਬਾਸਾ ।।
ਨੀਚ ਬ੍ਰਿਖਸ਼ ਸੇ ਊਚ ਭਏ ਤੇਰੀ ਬਾਸ ਸੁਨਾਸ ਨਿਵਾਂਸਾ ।।
ਜਾਤ ਭੀ ਓਛੀ ਜਨਮ ਭੀ ਓਛਾ ਓਛਾ ਕ੍ਰਮ ਹੁਮਾਰਾ ।
ਹਮ ਸਰਨਾ ਗਤਿ ਰਾਮ ਰਾਇਕੀ ਕਹੈ ਰੈ ਦਾਸ ਬਿਚਾਰਾ ।। ੩ ।।

ਆਸਾ ਬਾਣੀ ਰਵਿਦਾਸ ਜੀਓਕੀ ਪੰਨਾ ੪੮੬

ੴ ਸਤਿਗੁਰ ਪ੍ਰਸਾਦਿ ।।

ਆਸਾ ।। ਤੁਮ ਚੰਦਨ ਹਮ ਆਰਿੰਡ ਬਾਪੁਰੇ ਸੰਗਿਤੁ ਮਾਰੇ ਬਾਸਾ ।।
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ।। ੧ ।।
ਮਾਧਉ ਸਤਿ ਸੰਗਤਿ ਸਰਨਿ ਤੁਮਾਰੀ ।।
ਹਮ ਅਉਗਨ ਤੁਮ ਉਪਕਾਰੀ ।। ੧ ।। ਰਹਾਉ ।।
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ।।
ਸਤਿ ਸੰਗਤਿ ਮਿਲਿ ਰਹੀਐ ਮਾਧੋ ਜੈਸੇ ਮਧੁਪ ਮਖੀਰਾ ।। ੨ ।।
ਜਾਤੀ ਓਛਾ ਪਾਤੀ ਓਛਾ ਓਛਾ ਜਨਮ ਹਮਾਰਾ ।।
ਰਾਜ਼ਾ ਰਾਮਕੀ ਸੇਵਨ ਕੀਨੀ ਕਹਿ ਰਵਿਦਾਸ ਚਮਾਰਾ ।। ੩ ।। ੩ ।।

# ਰਵਿਦਾਸ ਦੀ ਬਾਣੀ ਦਾ ਭੇਦ

**ਰੇਦਾਸ**

ਐਸੀ ਮੇਰੀ ਜਾਤਿ ਬਿਖਯਾਤ ਚੁਮਾਰੰ ॥ ਹਿਰਦੈ ਰਾਮ ਗੋਬਿੰਦ ਗੁਣ ਸਾਰਿੰ ॥
ਸੁਰਸਰੀ ਜਲ ਲੀਆਂ ਕ੍ਰਿਤ ਬਾਰਣੀ ਰੇ ॥ ਜੈਸੇ ਸੰਤ ਜਨ ਕਰਤ ਨਿਹ ਪਾਨੂੰ ॥
ਸੁਰਾ ਅਪਵਿੱਤ੍ਰ ਨਿਤ ਗੰਗਾ ਜਲ ਮਾਨੀਯੇ ॥
ਸੁਰੀਸਰੀ ਮਿਲਤ ਨਹਿ ਹੋਤ ਆਨੂੰ ॥
ਤਾਤਕਰਾ ਅਪਵਿਤ੍ਰ ਕਰ ਮਾਨੀਯੇ ਜੈਸੇ ਕਾਗਦ ਗਰ ਕਰਤ ਬਿਚਾਰੰ ॥
ਭਗਤ ਭਗਵੰਤ ਜਬ ਉਪਰੇ ਲੇਖੀਯੇ ਤਬ ਪੂਜੀਯੇ ਕਰ ਨਿਮਸਕਾਰੰ ॥
ਅਨੇਕ ਅਧਮ ਜੀਵ ਸੁਣਨ ਉਧਰੇ ॥ ਪਤਤ ਪਾਵਨ ਭਯੇ ਪ੍ਰਗਟ ਸੰਸਾਰੰ ॥
ਭਣਤ ਰੈਦਾਸ ਰੰਕਾਰ ਗੁਣ ਗਾਵੰਤਾ ਸੰਤ ਸਾਧੂ ਭਯੇ ਸਹਜਿ ਪਾਵਨੁ ॥

**ਮਲਾਰ ਬਾਣੀ ਭਗਤ ਰਵਿਦਾਸ ਜੀ ਕੀ ਪੰਨਾ ੧੨੯੩**

ੴਸਤਿਗੁਰ ਪ੍ਰਸਾਦਿ ॥

ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚਮਾਰੰ ॥
ਰਿਦੈ ਰਾਮ ਗੋਬਿੰਦ ਗੁਨਸਾਰੰ ॥ ੧ ॥ ਰਹਾਉ ॥
ਸੁਰਸਰੀ ਸਲਲ ਕ੍ਰਿਤ ਬਾਰਨੀਰੰ ਸੰਤ ਜਨ ਕਰਤ ਨਹਿ ਪਾਨੰ ॥
ਸੁਰਾ ਅਪਵਿੱਤ੍ਰ ਨਤੁ ਅਵਰ ਜਲਰੇ
ਸੁਰਸਰੀ ਮਿਲਤ ਨਹਿ ਹੋਇਆਨੂੰ ॥ ੧ ॥
ਤਰ ਤਾਰਿ ਅਪਵਿੱਤ੍ਰ ਕਰਿ ਮਾਨੀਐ ਰੇ
ਜੈਸੇ ਕਾਗਰਾ ਕਰਤ ਬੀਚਾਰੰ ।
ਭਗਤਿ ਭਗਉਤ ਲਿਖੀਐ ਤਿਹ ਊਪਰੇ ਪੂਜੀਐ ਕਰ ਨਮਸਕਾਰੰ ॥੨॥
ਮੇਰੀ ਜਾਤਿ ਕੁਟ ਬਾਢਲਾ ਢੋਰ ਢਵੰਤਾ
ਨਿਤਹਿ ਬਨਾਰਜੀ ਆਸ ਪਾਸਾ ॥
ਅਬ ਬਿਪ੍ਰ ਪ੍ਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ॥ ੩ ॥

## ਰੈਦਾਸ

ਰਾਮ ਰਾਇ ਕਾ ਕਹੀਯੇ ਅਬ ਐਸੀ ॥
ਜਨਕੀ ਜਾਨਤ ਹੋ ਜੈਸੀ ਤੈਸੀ ॥ ਟੇਕ ॥
ਮੀਨ ਪਕਰ ਕਾਟਿਯੋ ਅਰ ਬਾਟਿਯੋ ਬਾਟ ਕੀਯੋ ਬਹੁ ਬਾਨੀ ॥
ਖੰਡ ਖੰਡ ਕਰ ਭੋਜਨ ਕੀਨਾ ਤਊਨਾ ਬਿਸਰਿਯੋ ਪਾਨੀ ॥
ਤੈ ਹਮ ਬਾਧੈ ਮੋਹ ਪਾਸ ਸੈ । ਹਮ ਤੁਮ ਪ੍ਰੇਮ ਜੇਵਰੀਯਾ ਬਾਧੋ ॥
ਆਪਨੇ ਛੂਟਨ ਕੋ ਜਤਨ ਕਰੋ । ਹਮ ਛੂਟੇ ਤੁਮ ਅਰਾਧੇ ॥
ਕਹੇ ਰੈਦਾਸ ਭਗਤਿ ਇਕ ਬਾਢੀ ਅਬਕਾਕੋ ਡਰ ਡਰੀਐ ॥
ਯਾਡਰ ਕੋ ਹਮ ਤੁਝ ਕੋ ਸੇਵੈ ਸੋ ਦੁਖ ਅਜਹੂੰ ਨ ਸਹੀਐ ॥੩੫

ਸੋਰਠ ਪੰਨਾ ੬੫੮

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬੰਧਨਿਤੁਮਬਾਂਧੇ ॥
ਅਪਨੇ ਛੂਟਨ ਕੋ ਜਤਨ ਕਰੋਹੁ ਹਮ ਛੂਟੇ ਤੁਮ ਅਰਾਧੇ ॥੧ ॥
ਮਾਧਵੇ ਜਾਨਤ ਹਹੁ ਜੈਸੀ ਤੈਸੀ ਅਬ ਕਹਾ ਕਰਹੁਗੇ ਐਸੀ :।੧॥
ਰਹਾਉ ॥
ਮੀਨ ਪਕਰਿ ਫਾਕਿਓ ਅਰ ਕਾਟਿਓ ਰਾਧ ਕੀਓ ਬਹੁ ਬਾਨੀ ॥
ਖ਼ੰਡ ਖੰਡ ਕਰਿ ਭੋਜਨ ਕੀਨੋ ਤਉ ਨਾ ਬਿਸਰਿਓ ਪਾਨੀ ॥ ੨ ॥
ਆਪਨ ਬਾਧੈ ਨਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥
ਮੋਹੁ ਪਟਲ ਸਭ ਜਗਤੁ ਬਿਆਪਿਓ ਭਗਤਿ ਨਹੀ ਸੰਤਾਪਾ ॥੩॥
ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹੁ ਕਾਸਿਉ ਕਹੀਐ ॥
ਜਾ ਕਾਰਨਿ ਹਮ ਤੁਮ ਅਰਾਧੇ ਸੋ ਦੁਖ ਅਜਹੁ ਸਹੀਐ ॥ ੪॥ ੨॥

**ਰੈਦਾਸ ਦਾ ਪਦਾ**

ਪਰਚੇ ਰਾਮ ਰਮੈ ਜੇ ਕੋਈ ਪਾਰਸ ਪਰਸੇ ਖੁਬਧ ਨ ਹੋਈ ॥ ਟੇਕ ॥
ਜੋ ਦੀਸੈ ਸੋ ਸਗਲ ਬਿਨਾਸ ॥
ਵਰਣ ਰਹਿਤ ਕਹੇ ਜੇ ਰਾਮ ਸੋ ਮਗ ਤਾਕੇ ਚਲ ਨਿਹ ਕਾਮੁ ॥
ਫਲ ਕਾਰਨ ਫੂਲੇ ਬਨ ਰਾਇ ॥ ਉਪਜੇ ਫਲ ਤਬ ਪਹੁਪ ਬੁਲਾਇ ॥
ਗਯਾਨਹਿ ਕਾਰਨ ਓਮਕ ਰਹਾਈ ਓਪਜਿਯੋ ਗਿਯਾਨ ਤਬ ਤੁਮਨ ਪਾਈ ।
ਬਟਕ ਬੀਜ ਜੈਸੇ ਅਕਾਰ ॥ ਪਸਰਿਯੋ ਤੀਨ ਲੋਕ ਬਿਸਤਾਰੁ ॥
ਜਹਾਂ ਕਿ ਆਪਨਾ ਤਹਾਂ ਸਮਾਈ ॥ ਸਹਜ ਸੁਨ ਮਹਿ ਰਹਿਯੋ ਲੁਕਾਈ ।।
ਜੋ ਮਨ ਬਾਂਟੇ ਸੋਈ ਬਾਂਟ ਆਸਾ ਮੈ ਜਾ ਦੀਸ ਵੇਦ ॥
ਜਲਮੈ ਜੈਸੇ ਤੂਬਾ ਤਿਰੇ ਪ੍ਰਚੇ ਅੰਤਿ ਜੀਵੇ ਨਹਿ ਮਰੇ ॥ ੫ ॥
ਸੋ ਮਨ ਕੋ ਨ ਜਨਮ ਕਿਸਬਾਈ ॥ ਬਿਨੁ ਹਾਰੇ ਤ੍ਰੀ ਲੋਕ ਸਮਾਈ ॥
ਮਨ ਕੀ ਮਹਿਮਾ ਮਨ ਕੋ ਕਥੇ ॥ ਪੰਡਤ ਸੋ ਜੋ ਅਨਭਉ ਰਹੇ ॥
ਕਹੇ ਰੈਦਾਸ ਪਾਉ ਪੂੰਨ ਬੈਰਾਗ ਰਾਮ ਨਾਮ ਦਿਨ ਜਪਸ ਸੁਨਾਗ ॥
ਘ੍ਰਿਤ ਕਾਰਣ ਦਧਿ ਮਥੇ ਸਿਆਣ । ਜੀਵਨ ਮੁਕਤਿ ਸ਼ਦਾ ਨਿਰਬਾਣ ॥ ੬੫੧ ॥
**ਪੰਨਾ ੧੧੬੭ ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨ ॥**

ੴਸਤਿਗੁਰ ਪ੍ਰਸਾਦਿ ॥
ਬਿਨ ਦੇਖੇ ਉਪਜੇ ਨਹੀ ਆਸਾ ॥ ਜੋ ਦੀਸੇ ਸੁ ਹੋਇ ਬਿਨਾਸਾ ॥
ਬਰਨ ਸਹਿਤ ਜੋ ਜਾਪੈ ਨਾਮ ॥ ਸਾ ਜੋਗੀ ਕੇਵਲ ਨਿਹ ਕਾਮ ॥ ੧ ॥
ਪਰਚੈ ਰਾਮ ਰਵੈ ਜਉ ਕੋਈ ਪਾਰਸ ਪਰਸੇ ਦੁਬਿਧਾ ਨ ਹੋਈ ॥੧॥ਰਹਾਉ॥
ਸੁ ਮੁਨਿ ਜੋ ਮਨਿ ਕੀ ਦੁਬਧਾ ਖਾਇ ॥ ਬਿਨ ਦੁਆਰੇ ਤ੍ਰੈ ਲੋਕ ਸੁਮਾਇ
ਮਨਕਾ ਸੁਭਾਉ ਸਭ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੇ ॥ ੨ ॥
ਫਲ ਕਾਰਨ ਫੂਲੀ ਬਨਰਾਇ ॥ ਫਲ ਲਾਗਾ ਤਬ ਫੂਲ ਬਿਲਾਇ ॥
ਗਿਆਨੇ ਕਾਰਨ ਕਰਮ ਅਭਿਆਸ ॥
ਗਿਆਨ ਭਇਆ ਤਹਿ ਕਰਮਹ ਨਾਸੁ ॥ ੩ ॥
ਘ੍ਰਿਤ ਕਾਰਨ ਦਧਿਮਥੇ ਸਇਆਨ ॥
ਜੀਵਤ ਮੁਕਤ ਸਦਾ ਨਿਰਬਾਨ ॥ ਕਹਿ ਰਵਿਦਾਸ ਪਰਮ ਬੈਰਾਗ ॥
ਰਿਦੈ ਰਾਮ ਕੀ ਨ ਜਪਸ ਅਭਾਗ ॥੪॥

੧ ਨੋਟ—ਜੋ ਸ਼ਬਦ ਰਵੀਦਾਸ ਜੀ ਦੇ ਆਦਿ ਗਰੰਥ ਵਿਚੋਂ ਹਨ ਓਹ ਮੋਟੇ ਅੱਖਰਾ ਵਿਚ ਹਨ ਅਤੇ ਬਰੀਕ ਅੱਖਰਾਂ ਵਾਲੇ ਬਾਹਰਲੀ ਰੈਦਾਸ ਰਚਨਾ ਹੈ ।

**ਰੈਦਾਸ**

ਸਤਿ ਜੁਗ ਸਤੁਤ੍ਰੇਤਾ ਤਪੁ ਦੁਆਪਰ ਪੂਜਾ ਅਚਾਰ ॥
ਤੀਨੰ ਯੁਗ ਤੀਨੋ ਦ੍ਰਿਢੀ ਕਲ ਕੇਵਲ ਨਾਮ ਅਧਾਰ ॥
ਬਾਹਰ ਅੰਗ ਪਖਾਲੀਯੈ ਘਟ ਭੀਤਰ ਬਿਬਧ ਬਿਕਾਰ ॥
ਸੁਚ ਕਵਨ ਪਰ ਹੋਈਯੈ । ਕੁੰਜਰ ਗਤਿ ਬਿਯੋਹਾਰ ॥
ਰਵਿ ਪ੍ਰਕਾਸ਼ ਰਜਨੀ ਜਥਾ। ਗਤ ਦੀਸੈ ਸੰਸਾਰ ॥
ਪਾਰਸ ਮਨੁ ਤਾ ਬੋ ਛੁਵੰ ਕਨਕ ਹੋਤ ਨਹਿ ਬਾਰ ॥

**ਗਉੜੀ ਬਿਰਾਗਣ ਪੰਨਾ ੩੪੬ ਰਵਿਦਾਸ**

ੴ ਸਤਿਗੁਰ ਪ੍ਰਸਾਦਿ ॥

ਸਤਿਜੁਗ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥
ਤੀਨੇ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ ੧ ॥
ਪਾਰ ਕੈਸੇ ਪਾਇਬੋ ਰੇ ਮੋਸਉ ਕੋਊ ਨ ਕਹੈ ਸਮਝਾਇ ॥
ਜਾਤੇ ਆਵਾ ਗਵਨ ਬਿਲਾਇ ॥ ੧ ॥ ਰਹਾਉ ॥
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥
ਕਵਨ ਕਰਮ ਤੇ ਛੁਟੀਐ ਜਿਹ ਸਾਧੇ ਸਭ ਸਿਧਿ ਹੋਇ ॥ ੨ ॥
ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨ ਹਿਰੈ ਅਭਿਮਾਨੁ ॥ ੩ ॥
ਬਾਹਰ ਉਦਕਿ ਪਖਾਰੀਐ ਘਟ ਭੀਤਰ ਬਿਬਿਧਿ ਬਿਕਾਰ ॥
ਸੁਧ ਕਵਨ ਪਰ ਹੋਇਬੋ ਸੁਚ ਕੁੰਜਰ ਬਿਧਿ ਬਿਉਹਾਰ ॥ ੪ ॥
ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥
ਪਾਰਸ ਮਾਨੋ ਤਾਬੋ ਛੁਇ ਕਨਕ ਹੋਤ ਨਹੀ ਬਾਰ ॥ ੪ ॥
ਪਰਮ ਪਰਸ ਗੁਰ ਭੇਟੀਐ ਪੂਰਬ ਲਿਖਤ ਲਿਲਾਟ ॥
ਉਨ ਮਨ ਮਨ ਮਨਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥
ਭਗਤ ਜੁਗਤਿ ਮਤਿ ਸਤਿਕਾਰੀ ਭ੍ਰੰਮ ਬੰਧਨ ਕਾਟਿ ਬਿਕਾਰਿ ॥
ਸੋਈ ਬਸਿ ਰਸਿ ਮਿਲੇ ਗੁਨ ਨਿਰਗੁਨ ਏਕ ਬਿਚਾਰ ॥ ੭ ॥
ਅਨਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੇ ਭ੍ਰਮ ਫਾਸ ॥
ਪ੍ਰੇਮ ਭਗਤਿ ਨਹਿ ਊਪਜੈ ਤਾਤੇ ਰਵਿਦਾਸ ਉਦਾਸ ॥ ੮ ॥ ੧ ॥

ਹਰਿ ਸਾ ਹੀਰਾ ਛਾਡਿ ਕਰਿ ਕਰੇ ਆਨਕੀ ਆਸ ॥ ੨ ॥
ਤੇ ਨਰ ਜਮ ਪੁਰ ਜਾਏ ਸੇ ਸਤਿ ਭਾਖੇ ਰੈਦਾਸ ॥

———

ਅੰਤ੍ਰ ਗਤਿ ਰਾਚੈ ਨਹੀ ਬਾਹਰ ਕਥੈ ਉਜਾਸ ॥
ਤੇ ਨਰ ਨਰਕੇ ਜਾ ਏਸੈਂ ਸਤਿ ਭਾਖੇ ਰੈ ਦਾਸ ॥ ੩ ॥

———

ਜਾਂ ਦੇਖੇ ਘਿਣ ਊਪਜੈ ਨਰਕ ਕੁੰਡ ਹੈ ਬਾਸ
ਪ੍ਰੇਮ ਭਗਤਿ ਤੇ ਉਧਰੇ ਪ੍ਰਗਟ ਜਨ ਰੈ ਦਾਸ ॥ ੪ ॥

———

ਧਨ ਜੋਬਨ ਪ੍ਰਭ ਨਾ ਮਿਲੈ ਨਾ ਮਿਲੈ ਕੁਲਕਰਣੀ ਅਚਾਰ
ਏਕੇ ਅਨੇਕ ਬਿਗੋਈਯੈ ਤਾ ਕੋ ਜਾਣੈ ਸਭ ਸੰਸਾਰ ॥

———

ਅਨੇਕ ਜਤਨ ਕਰਟਾਰੀਐ ਟਾਰੀ ਟਰੇ ਨ ਭ੍ਰੰਮ ਫਾਸ ॥
ਮਨਿ ਅੰਤ੍ਰ ਕਾਲੇ ਰਹੇ ਬਾਹਰ ਕਰੇ ਉਜਾਸ ॥ ੬ ॥

———

ਬਾਲਪਣੇ ਹਰਿ ਨਾ ਜਪਾ ਜਗ ਥੈ ਭਏ ਉਦਾਸ ॥
ਨਾਮਾ ਕਹੇ ਹਰਿ ਭਗਤਿ ਬਿਨ ਰਹਿਓ ਨਰਕ ਨਿਵਾਸ ॥ ੭ ॥

———

ਨਾਮ ਦੇਵ ਚੰਦਨ ਭਯਾ ਚੀਨਤ ਸਾਧੂ ਸੰਤ ॥
ਨਾਮਾ ਕਹੇ ਕਿਮ ਪਾਈਯੈ ਬਿਨ ਭਗਤੋਂ ਭਗਵੰਤ ॥

## ਰੈਦਾਸ

ਮ੍ਰਿਘੁ ਮੀਨ ਭ੍ਰਿੰਗ ਪਤੰਗ ਕੁੰਜਰ ਏਕ ਦੋਖ ਬਿਨਾਸ ।।
ਪੰਚ ਬਿਯਾਧ ਅਸਾਧ ਇਹੋ ਤਨ ਕੌਨ ਤਾਕੀ ਆਸਾ ।।
ਜਲ ਥਲ ਜੀਵ ਜੰਤ ਜਹਾ ਤਹਾ ਲੌ ਕ੍ਰਮ ਪਾਸਾ ਜਾਈ ।।
ਮੋਹ ਪਾਸ ਅੱਬਧ ਬਾਧਾ ਕਰਸ਼ੋ ਕੌ ਉਪਾਈ ।।
ਤ੍ਰ ਜੁਗ ਜੋਨਿ ਅਚੰਤ ਸਮਤਵਮੰ ਪਾਪ ਪੁੰਨ ਨਾ ਸੋਚ ।।
ਮਾਨੁਖਾ ਅਓਤਾਰ ਅਓਲੰਭ ਤਿਹੁ ਸੰਕਟ ਪੋਚ ।।
ਰੈ ਦਾਸਨ ਦਾਸ ਬਨ ਭਵ ਜਪੁਨਾ ਤਪਨਾ ਗੁਰਗਿਯਾਨ ।।
ਭਗਤਿ ਜਨ ਭੈਯਾ ਹਰਨ ਕਹੀਯਤ ਐਸ ਪਰਮ ਨਿਧਾਨ ।।

## ਆਸਾ ਬਾਣੀ ਸ੍ਰੀ ਰਵਿਦਾਸ ਜੀਉਕੀ ਪੰਨਾ ੪੮੬

ੴ ਸਤਿਗੁਰ ਪ੍ਰਸਾਦਿ ।।
ਮ੍ਰਿਗੁ ਮੀਨ ਭ੍ਰਿੰਗੁ ਪਤੰਗ ਕੁੰਚਰ ਏਕ ਦੋਖ ਬਿਨਾਸ ।।
ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇ ਤਕ ਆਸ ।। ੧ ।। ਰਹਾਉ ।।
ਤ੍ਰਿਗਦ ਜੋਨਿ ਅਚੇਤ ਸੰਭਵ ਪੁਨ ਪਾਪ ਅਸੋਚ ।।
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ।। ੨ ।।
ਜੀਅ ਜੰਤ ਜਹਾਂ ਜਹਾਂ ਲਗੁ ਕਰਮ ਕੇ ਬਸ ਜਾਇ ।।
ਕਾਲ ਫਾਸ ਅਬਧ ਲਾਗੇ ਕਚਨ ਚਾਲੇ ਉਪਾਇ ।। ੩ ।।
ਰਵਿਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਯਾਨ ।।
ਭਗਤ ਜਨ ਭੈ ਹਰਨ ਪਰਮਾ ਨੰਦ ਕਰਹੁ ਨਿਦਾਨ ।। ੪ ।। ੧ ।।

### ਰੈਦਾਸ ਜੀ ਦੇ ਗ੍ਰੰਥ ਵਿਚੋਂ ਪਹਿਰੇ

ਪਹਿਲੇ ਪਹਿਰੇ ਰੈਣ ਦੇ ਵਣਜਾਰਿਯਾਂ ਤੈ ਜਨਮ ਲੀਯਾ ਸੰਸਾਰ ਵੇ ॥
ਸੇਵਾ ਚੂਕਾ ਰਾਮ ਕੀ ਵਣਜਾਰਿਯਾ ਤੇਰੀ ਬਾਲਕ ਬੁਧ ਗੁਵਾਰ ਵੇ ॥
ਬਾਲਕ ਬੁਧ ਗੁਵਾਰਨ ਚੇਤਿਯਾ ਭੂਲਾ ਮਾਇਯਾ ਜਾਲਵੇ ॥
ਕਹਾ ਕੋਈ ਪੀਛੇ ਪਛਤਾਯੇ ਜਲ ਪਹਿਲੀ ਨਾ ਬੰਧੀ ਪਾਂਲਵੇ ॥
ਬੀਸ ਬਰਸ ਕਾ ਬੈਯ ਅਯਾਨਾਂ ਬੰਭਨ ਸਕਿਯਾ ਭਾਰ ਵੇ ॥
ਜਨ ਰੈ ਦਾਸ ਕਹੇ ਵਣਿਜਾਰਾ ਤੈ ਜਨਮੁ .ਲੀਯਾ ਸੰਸਾਰ ਵੇ ॥

ਦੂਜੇ ਪਹਿਰੇ ਰੈਣ ਦੇ ਵਣਿਜਾਰਿਯਾ ਤੂ ਦੂਖਤ ਚਲਿਯਾ ਛਾਡ ਵੇ ॥'
ਹਰੀ ਨ ਦਮੋਦਰ ਧਿਆਇਯਾ ਵਣਿਜਾਰਿਯਾ ਤੂ ਲੇਯ ਨ ਸਕਾ ਨਾਵਵੇ ॥
ਨਾਵਨ ਲੀਯਾ ਆਉਗੁਣ ਕੀਯਾ ਇਸ ਜੋਬਨ ਕੈ ਤਾਣ ਵੇ ॥
ਆਪਣੀ ਪਰਾਈ ਗਣੀ ਨਾ ਕਾਈ ਮੱਦੇ ਕੰਮ ਕੁਮਾਣਾਂ ਵੇ ।
ਸਾਹਿਬ ਲੇਖਾਂ ਲੇਸੀ ਤੂ ਭਰ ਦੇਸੀ ਡੰਡ ਪਰੇ ਤੁਝ ਤਾਹਿਵੇ ॥
ਜਨ ਰੈ ਦਾਸ ਕਹੇ ਵਣਿਜਾਰਾ ਓਨਵਤ ਚਲਿਯਾ ਛਾਹਵੇ ॥

ਤੀਜੇ ਪਹਿਰੇ ਰੈਣਦੇ ਵਣਿਜਾਰਿਯਾ ਤੇਰੇ ਢਿਲਡੇ ਪਰੇ ਪਰਾਣ ਵੇ ॥
ਕਾਯਾ ਖੂਨ ਕਿਯਾ ਕਰੇ ਵਣਿਜਾਰਿਯਾ ਘਟ ਭੀਤਰ ਵਸੇ ਉਜਾਣ ਵੇ ॥
ਇਕ ਵਸੇ ਉਜਾਣ ਕਾਇਯਾ ਗਢੇ ਭੀਤਰ ਅਹਿਲਾ ਜਨਮ ਗੁਵਾਂਯਾ॥
ਅਬਕੀ ਬੇਰ ਨਾ ਸੁਕ੍ਰਿਤ ਕੀਯਾ ਬਹੁਰ ਨਾ ਪਉਗਢ ਪਾਇਯਾ ॥
ਕੰਪੀ ਦੇਹ ਕਾਯਾ ਗਢ ਖੀਣਾ । ਫਿਰ ਲਾਗਾ ਪਛਤਾਣਵੇ ॥

ਚੌਥੇ ਪਹਿਰੇ ਰੈਣ ਦੇ ਵਣਿਜਾਰਿਯਾ ਤੇਰੀ ਕੰਪਣ ਲਗੀ ਦੇਹਵੇ ॥
ਸਾਹਿਬ ਲੇਖਾ ਮਾਂਗਿਯਾ ਵਣਿਜਾਰਿਯਾ ਤੂੰ ਛਡ ਪੁਰਾਣਾ ਥੇਹ ਵੇ ॥
ਛਡ ਪੁਰਾਣਾ ਜਪਦੂ ਇਆਣਾ ਬਾਲਦਿਸ ਦਿਸ ਵੇਰੀਯਾ ॥
ਜਿਸ ਕੇ ਆਏੋਂ ਬੰਧ ਚਲਾਏ ਬਾਰੀ ਪੂਗੀ ਤੇਰੀਯਾ ॥
ਪੰਥ ਚਲੇ ਇਕੇਲਾ ਹੋਇ ਦੁਹੇਲਾ ਕਿਸਕੋ ਦੇਯ ਸੰਦੇਸ ਵੇ ॥
ਜਨ ਰੈ ਦਾਸ ਕਹੇ ਵਣਿਜਾਰਾ ਤੇਰੀ ਕੰਪਣ ਲਗੀ ਦੇਹੁ ਵੇ ॥

ਨੋਟ :—ਇਹ ਪਹਰੇ ਰੈ ਦਾਸ ਜੀ ਦੀ ਰਚਨਾ ਹੈ ਆਦਿ ਗ੍ਰੰਥ ਵਿਚ ਏਹੁ ਨਹੀਂ ਹਨ ।

ਸਾਰੰਗ ਰਾਗ ਪਰਮਾ ਨੰਦ ਪੰਨਾ ੧੨੫੩

ੴ ਸਤਿਗੁਰ ਪ੍ਰਸਾਦਿ ।

ਤੈ ਨਰ ਕਿਆ ਪੁਰਾਨ ਸੁਨਿ ਕੀਨਾ ॥
ਅਨ ਪਾਵਨੀ ਭਗਤਿ ਨਹਿ ਉਪਜੀ ਭੂਖੈ ਦਾਨੁ ਨਾ ਦੀਨਾ ॥੧॥ਰਹਾਉ ।
ਕਾਮ ਨ ਬਿਸਰਿਓ ਕ੍ਰੋਧ ਨ ਬਿਸਰਿਓ ਲੋਭ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀਂ ਛੂਟੀ ਨਿਫਲ ਭਾਈ ਸਭ ਸੇਵਾ ॥ ੧ ॥
ਬਾਟ ਪਰਿਘਰੁ ਮੁਸਿ ਬਿਰਾਨੋ ਪੇਟ ਭਰੈ ਅਪ੍ਰਾਧੀ ॥
ਜਿਹ ਪ੍ਰਲੋਕ ਜਾਇ ਆਪ ਕੀਰਤਿ ਸੋਈ ਅਬਿਦਿਆ ਸਾਧੀ ॥ ੨ ॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀਂ ਪਾਲੀ ॥
ਪਰਮਾ ਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥੬॥

ਭਜਨ ਸੰਗ੍ਰਹ ਵਿਚੋਂ ਸਾਰੰਗ ਰਾਗ ਦਾ ਸ਼ਬਦ ਪਰਮਾ ਨੰਦ ਦਾ ।

ਜੀਯ ਕੀ ਸਾਧਨ ਜਿਯ ਹੀ ਰਹੀਰੀ ॥
ਬਹੁਰ ਗੋਪਾਲ ਦੇਖ਼ ਨਹੀ ਪਾਂਏ ਬਿਲਪਤ ਕੁਜ ਅਹੀਰੀ ॥
ਇਕ ਦਿਨ ਸੇਜ ਸੁਮੀਪ ਯਾ ਮਾਰਗ, ਬੇਚਨ ਜਾਤ ਦਹੀਰੀ ॥
ਪ੍ਰੀਤ ਕੇ ਲੀਏ ਦਾਨ ਮਿਸ ਮੋਹਨ । ਮੇਰੀ ਬਾਂਹ ਗਹੀਰੀ ॥
ਬਿਨ ਦੇਖੇ ਘੜੀ ਜਾਤਿ ਕਲਪ ਸਮ । ਬਿਰਹਾ ਅਨਲ ਦਹੀਰੀ ॥
ਪਰਮਾਨੰਦ ਸੁਆਸੀ ਬਿਨ ਦਰਸ਼ਨ ਨੈਨਨ ਨੀਂਦ ਵਹੀਰੀ ॥

## ਪਰਮਾ ਨੰਦ

ਬਾਰਸੀ (ਜ਼ਿਲਾ ਸੋਲਾਪੁਰ) ਦਾ ਵਸਨੀਕ ਇਕ ਭਗਤ ਜੋ ਮਹਾਂ ਤਿਆਗੀ ਅਤੇ ਪ੍ਰੇਮੀ ਸੀ ਇਹ ਆਪਣੇ ਬਹੁਤ ਪਦਾ ਵਿਚ 'ਸਾਰੰਗ' ਛਾਪ ਲਿਖਦਾ ਹੈ ਪਰ ਗੁਰੂ ਗ੍ਰੰਥ ਵਿਚ ਪਰਮਾਨੰਦ ਨਾਮ ਹੈ। ਪਰਮਾ ਨੰਦ ਦੇ ਸਾਲ (ਜਨਮ ਦਾ) ਜੀਵਨ ਵਰਤਾਂਤ ਵਸ਼ੇਸ਼ ਮਲੂਮ ਨਹੀਂ ਹੈ (ਮ: ਕੋਸ਼।

ਇਸਦੇ ਹੋਰ ਅਰਥ : ਮਹਾਂ ਅਨੰਦ, ਪਰਮਾ-ਆਨੰਦ ਆਤਮਾ ਨੰਦ ਆਦਿ ਬਣਦੇ ਹਨ।

# ਮਹਾਨ ਕੋਸ਼ ਪੰਨਾ ੬੯੭ ਭਗਤ ਨਾਮ ਦੇਵ ਜੀ ਦਾ ਜਨਮ

(ਜਿਲ੍ਹਾ ਸਤਾਰਾ) ਬੰਬਈ ਦੇ ਇਲਾਕੇ ਨਰਸੀ ਬਾਮਨੀ ਗ੍ਰਾਮ ਵਿਚ ਦਾਮ ਸ਼ੇਟੀ ਛੀਪੇ ਦੇ ਘਰ ਗੋਨਾ ਬਾਈ ਦੇ ਉਦਰਤੋਂ ਸੰਮਤ ੧੩੨੮ ਬਿ: ਨਾਮਦੇਵ ਜੀ ਦਾ ਜਨਮ ਹੋਇਆ। ਇਨ੍ਹਾਂ ਦੀ ਸ਼ਾਦੀ ਗੋਬਿੰਦ ਸ਼ੇਟੀ ਦੀ ਬੇਟੀ ਰਾਜਾ ਬਾਈ ਨਾਲ ਹੋਈ ਜਿਸ ਤੋਂ ਚਾਰ ਪੁਤ੍ਰ : (ਨਰਾਇਣ, ਮਹਾਦੇਵ, ਗੋਬਿੰਦ, ਵਿਠੁਲ,) ਅਤੇ ਇਕ ਬੇਟੀ (ਲਿੰਬਾਬਾਈ) ਉਪਜੇ। ਨਾਮਦੇਵ ਜੀ ਦੀ ਪਹਿਲੀ ਅਵੱਸਥਾ, ਸ਼ਿਵ ਅਤੇ ਵਿਸ਼ਨੂੰ ਪੂਜਾ ਵਿਚ ਬੀਤੀ। ਪਰ ਵਿਠੋਬਾ ਖੇਚਰ ਅਤੇ ਗਿਯਾਨ ਦੇਵ ਆਦਿਕਾ ਗਿਆਨੀਆਂ ਦੀ ਸੰਗਿਤ ਨਾਲ ਇਨ੍ਹਾਂ ਨੂੰ ਆਤਮਕ ਗਿਆਨ ਦੀ ਪ੍ਰਾਪਤੀ ਹੋਈ ਨਾਮਦੇਵ ਜੀ ਦੀ ਉਮਰ ਦਾ ਵਡਾ ਹਿੱਸਾ ਪੰਡਰ ਪੁਰ (ਪੁੰਡਰੀਕ ਪੁਰ) ਜੋ ਜਿਲਾ ਸ਼ੋਲਾਪੁਰ ਵਿਚ ਹੈ। ਵੀਤਿਆ। ਅਤੇ ਉਸ ਥਾਂ ਸੰਨ ੧੪੦੮ ਵਿਚ ਦੇਹਾਂਤ ਹੋਇਆ।

ਦੇਸਾਟਨ ਕਰਦੇ ਹੋਏ ਇਕ ਬਾਰ ਏ ਮਹਾਤਮਾ ਪੰਜਾਬ ਵਿਚ ਵੀ ਪਧਾਰੇ ਹਨ। ਅਰਓਨਾ ਦੀਯਾਦਗਾਰ ਦੇ ਕਈ ਅਸਥਾਨ ਪਾਏ ਜਾਂਦੇ ਹਨ। ਜਿਨ੍ਹਾਂ ਵਿਚੋਂ ਸ਼ਰੋਮਣੀ ਘੁਮਾਨ (ਜਿਲਾ ਗੁਰਦਾਸ ਪੁਰ) ਵਿਚ ਹੈ ਜੋ ਸ੍ਰ: ਜੱਸਾ ਸਿੰਘ ਰਾਮਗੜ੍ਹੀਏ ਨੇ ਬਨਵਾਇਆ ਹੈ ਓਥੇ ਹਰ ਸਾਲ ੨ ਮਾਘ ਨੂੰ ਭਾਰੀ ਮੇਲਾ ਹੁੰਦਾ ਹੈ।

ਨੋਟ—ਪਰ ਸ੍ਰੀ ਨਾਮਦੇਵ ਜੀ ਦੇ ਪੰਜਾਬ ਫੇਰੀ ਸਮੇਂ ਉਚਾਰੇ ਪੰਜਾਬੀ ਸ਼ਬਦਾਂ ਦੀ ਕਿਤਿਓਂ ਸੂਹ ਨਹੀਂ ਮਿਲਦੀ। ਮਹਾਂਰਾਸ਼ਟਰ ਦੇ ਵਿਦਵਾਨਾਂ ਨੇ ਵੀ ਨਾਮਦੇਵ ਦੀ ਕੋਈ ਪੰਜਾਬੀ ਰਚਨਾਂ ਨੂੰ ਸਵੀਕਾਰ ਨਹੀਂ ਕੀਤਾ। ਅਸੀਂ ਘੁਮਾਣ ਨਗਰ ਜਿਥੇ ਭਗਤ ਜੀ ਦਾ ਜ਼ਿਲਾ ਗੁਰਦਾਸ ਪੁਰ ਗੁਰਦੁਆਰਾ ਹੈ ਪਤਾ ਕੀਤਾ ਸੀ ਪਰ ਓਥੋਂ ਵੀ ਉਨ੍ਹਾਂ ਦੀ ਪੰਜਾਬੀ ਰਚਨਾ ਬਾਰੇ ਉਤ੍ਰ ਨਾਹ ਵਿਚ ਹੀ ਮਿਲਿਆ।

ਜੇਹੜੀ ਸ੍ਰੀ ਨਾਮਦੇਵ ਜੀ ਦੀ ਪੁਸਤਕ ਹਿੰਦੀ ਵਿਚ, ਪ੍ਰਭਾਕਰ ਮਾਚਵੇ ਦੁਆਰਾ ਸੰਪਾਦਿਤ ਹੋਈ ਹੈ। ਓਹਨਾਂ ਅਭੰਗਾਂ ਦਾ ਅਧੈਨ ਕਰਨ ਤੋਂ ਸਾਨੂੰ ਪੂਰਾ ਨਿਸਚਾ ਨਹੀਂ ਹੋਇਆ ਕਿ ਗੁਰੂ ਜੀ ਨੇ

ਕਿੰਨ੍ਹਾਂ ਅਭੰਗਾਂ ਤੋਂ ਪੰਜਾਬੀ ਸ਼ਬਦਾਂ ਵਿਚ ਜੋੜਿਆ। ਗੁਰੂ ਗਰੰਥ ਜੀ ਵਿਚੋਂ ਨਾਮਦੇਵ ਜੀ ਦੇ ਸ਼ਬਦ ਪ੍ਰਥਾਇ ਹੀ ਉਚਾਰੇ ਮਲੂਮ ਹੁੰਦੇ ਹਨ। ਖੋਜੀ ਸਜਨਾ ਅਗੇ ਬ੍ਰੇਨਤੀ ਹੈ ਕਿ ਉਹੋ ਜਿਥੋਂ ਤਕ ਹੋ ਸਕੇ ਇਸ ਦੀ ਖੋਜ ਜ਼ਰੂਰ ਕਰਨ ਜਿਵੇਂ ਕਬੀਰ, ਫਰੀਦ ਦੇ ਮਸਲੇ, ਰੈਦਾਸ ਆਦਿ ਰਚਨਾ ਦਾ ਕੁਝ ਵੇਰਵਾ ਸਾਡੇ ਸਾਮਣੇ ਆਇਆ ਹੈ।

ਹੇਠਾਂ ਕੁਝ ਹਿੰਦੀ ਅਭੰਗਾਂ ਵਿਚੋਂ ਨਮੂਨੇ ਲਿਖਦੇ ਹਾਂ :

**ਨਾਮਦੇਵ ਹਿੰਦੀ ਅਭੰਗ**

ਪਤੰਗ ਦੂਰ ਦੂਰ ਅੰਬ੍ਰ ਮੇਂ ਉੜਤਾ ਹੈ ਹਾਥ ਮੇਂ ਉਸ ਕੀ ਡੋਰੀ ਪਰ ਦੇਖੋ ਵਹਾਂ ਧਿਯਾਨ ਹੈ । ਘੜੇ ਪਰ ਘੜਾ ਰਖ ਕਰ ਗੁਜਰੀ ਭਰ ਕਰ ਚਲੀ ਦੋਨੋ ਹਾਥ ਖਾਲੀ ਪਰ ਦੇਖੋ ਵਹਾਂ ਧਿਯਾਨ ਹੈ ।

ਸ੍ਰੀ ਨਾਮਦੇਵ ਆਪਣੀ ਜਾਤਿ ਕੁਲ ਦਾ ਆਪ ਇਸ ਤਰ੍ਹਾਂ ਇਸਾਰਾ ਕਰਦੇ ਹਨ । ਛਿਪੀ ਕੁਲਮੇ ਮੇਰਾ ਜਨਮ ਹੁਆ ਹੈ ਪਰ ਮੇਰਾ ਮਨ ਲਗਾ ਹੈ ਸਦਾ ਛਿਵਮੇ ਰਾਤਿ ਕੋ ਸੋਤਾ ਹੂੰ ਦਿਨ ਕੋ ਸੀਤਾ ਹੂ ਮੇਰੇ ਜੀਵਕੋ ਔਰ ਕੋਈ ਕਾਮ ਨਹੀਂ । ਸੂਈ ਔਰ ਸੁਤਲੀ ਕੈਂਚੀ, ਗਜ, ਡੋਰਾ ਸਾਰਾ ਪਸਾਰਾ ਸਦਾ ਛਿਵ ਮੇ ਹੈ । ਨਾਮਾ ਕਹਿਤਾ ਹੈ ਕਿ ਛਿਵ ਮੇਂ ਹੀ ਵਿਠੋਬਾ ਕਾ ਅੰਗ ਹੈ ਉਸੀ ਸੇ ਮੈਂ ਦਨੀਆਂ ਮੇਂ ਧੰਨ ਹੁਆ ਹੂੰ ॥੯੬੬॥

ਇਸ ਨਾਲ ਮਿਲਵਾ ਸ਼ਬਦ ਆਦਿ ਗਰੰਥ ਪੰਨਾ ੪੮੫, ਆਸਾ ਦਾ ਦੇਖੋ, ਅੰਕ (੧)

**ਗੁਰੂ ਗਰੰਥ ਰਾਮਕਲੀ ਵਿਚੋਂ ਪੰਨਾ ੯੭੨**

ੴ ਸਤਿਗੁਰ ਪ੍ਰਸਾਦਿ

ਆਨੀ ਲੇ ਕਾਗਦ ਕਾਟੀਲੇ ਗੁਡੀ ਅਕਾਸ ਮਧੇ ਭਰਮੀਅਲੇ
ਪੰਚ ਜਨਾਸਿਉ ਬਾਤ-ਬਤਉਆ ਚੀਤਸੁ ਡੋਰੀ ਰਾਖੀਅਲੇ ॥੧॥
ਮਨੁ ਰਾਮ ਨਾਮਾ ਬੇਧੀਅਰੇ ॥ ਜ਼ੈਸੇ ਕਨਕ ਕਲਾ ਚਿਤ ਮਾਂਡੀਅਲੇ ॥ ॥੧॥ਰਹਾਓ॥
ਆਨੀਲੈ ਕੁੰਭਭਰਾਈ ਲੈ ਊਦਕ ਰਾਜਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤਸੁ ਗਾਗਰ ਰਾਖੀਅਲੇ ॥੨॥
ਮੰਦਰ ਏਕ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥
ਪਾਂਚ ਕੋਸ ਪਰ ਗਊ ਚਰਾਵਤ ਚੀਤਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਵ ਸੁਨੋ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤ੍ਰਿ ਬਾਹਰਿ ਕਾਜ ਬਿਰੂਧੀ ਚੀਤਸੁ ਬਾਰਕ ਰਾਖੀਅਲੇ ॥੪॥੧॥

ਆਦਿ ਗਰੰਥ ਪੰਨਾ ੧੨੫੩

ਵਿਸਨਪਦੁ

ਸੂਰਦਾਸ

ਛਾਡ ਮਨ ਹਰਿ ਬਿਮੁਖਨ ਕੋ ਸੰਗ ॥

ਸਾਰੰਗ ਮਹਲਾ ੫ ਸੂਰਦਾਸ

ੴ ਸਤਿਗੁਰ ਪ੍ਰਸਾਦਿ ॥

ਹਰਿ ਕੇ ਸੰਗ ਬਸੇ ਹਰਿ ਲੋਕ ॥

ਤਨ ਮਨੁ ਆਰਪਿ ਸਰਬਸੁ ਸਭ ਅਰਪਿਓ ਅਨੰਦ ਸਹਿਜ਼ ਧਨਿ ਝੋਕ ।
॥੧॥ਰਹਾਓ॥

ਦਰਸਨ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ॥

ਆਨ ਬਸਤ ਸ਼ਿਉ ਕਾਜ ਨ ਕਛੂਐ ਸੁੰਦਰ ਬਦਨ ਅਲੋਕ ॥੧॥

ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸ਼ਟੀ ਤਨਿ ਜੋਕ ॥

ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹ ਪਰਲੋਕ ॥੨॥੧॥੮॥

---

ਨੋਟ : ਕੇਵਲ ਉਪਰਲੀ ਤੁਕ ਛਾਡਿਮਨ ਹਰਿ ਬਿਮੁਖਨ ਕੋ ਸੰਗ, ਹੀ ਸੂਰਦਾਸ ਦੀ ਹੈ ਹੋਰ ਸਾਰਾ ਸ਼ਬਦ ਗੁਰੂ ਅਰਜਣ ਦੇਵ ਜੀ ਦੀ ਮੁਖਵਾਕ ਹੈ ਪ੍ਰਥਾਇ ਹੈ ॥

ਰਾਗ ਆਸਾਵਰੀ ਸੂਰਦਾਸ ਭਜਨ ਸੰਗ੍ਰਹਿ ਵਿਚੋਂ ਨਮੂਨਾ

ਛਾਡਿ ਮਨ ਹਰਿ ਬਿਮੁਖਨ ਕੋ ਸੰਗ ॥
ਜਿਨ ਕੇ ਸੰਗ ਕਬੁਧ ਉਪਜਤ ਹੈ ਪਰਤ ਭਜਨ ਮੇਂ ਭੰਗ ॥
ਕਹਾ ਹੋਤਿ ਪਯੇ ਪਾਨ ਕਾਰਾਯੇ ਬਿਖ ਨਹੀਂ ਤਜਤ ਭੁਯੰਗ ॥
ਕਾਗਾ ਕਹਾ ਕਪੂਰ ਚੁਗਾਯੇ ਸੁਵਾਨ ਨਿਹਵਾਏ ਗੰਗ ॥
ਖਰ ਕੋ ਕਹਾ ਆਰਗਜਾ ਲੇਪਨ । ਮਰਕਟ ਭੂਖਨ ਅੰਗ ॥
ਗਜ ਕੋ ਕਹਾ ਨਹਵਾਯੇ ਸਰਿਤਾ ਬਾਹਰਿ ਧਰਹ ਖਹਿ ਛੰਗ ॥
ਪਾਹਨ ਪਤਿਤ ਬਾਂਸ ਨਹਿ ਬੇਧਤ ਰੀਤੋ ਕਰਤ ਨਿਖੰਗ ॥
ਸੂਰਦਾਸ ਖਲ ਕਾਰੀ ਕਾਮਰਿ ਚਢਤਨ ਦੂਜੋ ਰੰਗ ॥

ਨੋਟ : ਗੁਰੂ ਜੀ ਦੀ ਰਚਨਾ ਨਾਲ ਭਗਤਾਂ ਦੀ ਲਿਖਿਤ ਵੀ ਨਹੀਂ ਮਿਲਦੀ ਉਚਾਰਣ ਤਾਂ ਕੀ ਮਿਲਣਾ ਹੈ ।

ਆਦਿ ਗਰੰਥ ਪੰਨਾ ੪੮੫ ਅੰਕ ਨੰ: ੧ ਦਾ ਹਵਾਲਾ

ਨਾਮਦੇਵ

ਆਸਾ ॥

ਮਨ ਮੇਰੋ ਗਜ ਜਿਹਬਾ ਮੇਰੀ ਕਾਤੀ । ਮਪ ਮਪ ਕਾਟਉ ਜਮਕੀ ਫਾਸੀ ॥੧॥
ਕਹਾਂ ਕਰਾਓ ਜਾਤੀ ਕਹਾਂ ਕਰਾਓ ਪਾਤੀ । ਰਾਮ ਕਾ ਨਾਮ ਜਪਉ ਦਿਨ ਰਾਤੀ ॥੧॥
॥ਰਹਾਓ॥

ਰਾਗਨਿ ਰਾਂਗਓ ਸੰਵਨਿ ਸੀਵਓ । ਰਾਮ ਨਾਮ ਬਿਨ ਘਰੀਆ ਨ ਜੀਵਉ ॥੨॥

ਭਗਤਿ ਕਰਉ ਹਰਿ ਕੇ ਗੁਨ ਗਾਵਉ । ਆਠ ਪਹਰ ਅਪਨਾ ਖਸਮ ਧਿਆਵਉ ॥੩॥
ਸੁਇਨੇ ਕੀ ਸੂਈ ਰੂਪੇ ਕਾ ਧਾਗਾ ਨਾਮੇ ਕਾ ਚਿਤੁ ਹਰਿਸਿਓ ਲਾਗਾ ॥੪॥੩॥

ਦੂਸਰਾ—ਹਿੰਦੀ ਪਦਾਵਲੀ ਪਦ ੧੦

ਨਾਮਦੇਵ

ਧ੍ਰਿਗ ਤੇ ਬਕਤਾ ਧ੍ਰਿਗਿ ਤੇ ਸੁਰਤਾ । ਪ੍ਰਾਨ ਨਾਥਕਾ ਨਾਮ ਨਾ ਲੇਤਾ ॥ਟੇਕ॥
ਨਾਮਦੇਵ ਸਬ ਗਲਿ ਪੁਰਾਨਾ ਰਾਮਾ ਨਾਮ ਕੋ ਮਰਮ ਨਾ ਜਾਨਾ ॥
ਪੰਡਿਤ ਹੋਇ ਸੁ ਬੇਦ ਬਖਾਨੈ ਮੂਰਿਖ ਨਾਮਦੇਵ ਰਾਮ ਹੀ ਜਾਨੈ ॥

ਆਦਿ ਗਰੰਥ ਟੋਡੀ ਭਗਤ ਨਾਮਦੇਵ ਪੰਨਾ ੭੧੮

ੴ ਸਤਿਗੁਰ ਪ੍ਰਸਾਦਿ ॥

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ਜਲਕੀ ਮਛੁਲੀ ਚਰੈ ਖਜੂਰਿ ॥੧॥
ਕਾਇਰੇ ਬਕਬਾਦ ਲਾਇਓ । ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ਰਹਾਓ॥
ਪੰਡਿਤ ਹੋਇ ਕੈ ਬੇਦ ਬਖਾਨੈ ਮੂਰਖ ਨਾਮ ਦੇਉ ਰਾਮਹਿ ਜਾਨੈ ॥੨॥੧॥

ਹਿੰਦੀ ਪਦਾਵਲੀ ਪਦ ੧੬

ਨਿਰਬਾਣੇ ਪਦ ਕੋਈ ਚੀਨੇ ਝੂਠੇ ਭਰਮ ਭੁਲਾਇਯਾ ।
ਪ੍ਰਣਵਤ ਨਾਮਾ ਪਰਮ ਤੱਤ ਹੈ । ਸਤਿਗਰ ਨਿਕਟ ਬੁਲਾਇਲਾਂ ॥

ਰਾਮਕਲੀ ਰਾਗ ਵਿਚੋਂ ਆਦਿ ਗਰੰਥ

ਖੇਚਰ ਭੂਚਰ ਤੁਲਸੀ ਮਾਲਾ ਗੁਰ ਪ੍ਰਸਾਦੀ ਪਾਇਆ ॥
ਨਾਮਾ ਪ੍ਰਣਵੈ ਪਰਮ ਤੱਤੁ ਹੈ ਸਤਿਗੁਰ ਹੋਇ ਲਖਾਇਆਂ ॥੩॥੩॥

ਇਸੀ ਪ੍ਰਯਾਇ ਧਨਾ ਸਰੀਰ ਰਾਗ ਵਿਚ ਪੀਪਾ ਜੀ ਦਾ ਸ਼ਬਦ ਹੈ ;

ਪੀਪਾ ਪ੍ਰਣਵੈ ਪਰਮ ਤਤ ਹੈ ਸਤਿਗੁਰ ਹੋਇ ਲਖਾਵੈ ॥

ਮਾਜਵ ਗੁਪਾਲ —ਖੇਚਰ ਭੂਚਰ ਤੁਲਸੀ ਮਾਲਵਾ ਅਰਥ=ਨਾਮਦੇਵ ਦੇ ਗੁਰੂ ਵਿਠੋਬਾ ਖੇਚਰ ਨੂੰ ਸੰਬੋਧਨ ਕੀਤਾ ਹੈ ਜੋ ਸ਼ਹੀ ਨਹੀਂ। ਇਸੇ ਆਦਿ ਗਰੰਥ ਵਿਚ ਨਾਮਦੇਵ ਇੰਝ ਲਿਖਿਆ ਹੈ।

ਨਾਮਦੇਵ ਕ੍ਰਿਤ ਕੀ ਸਬ ਸੇ ਮਹੱਤਵਪੂਰਣ ਨਿਸ਼ਾਨੀ ਹੈ ਨਾਮਦੇਵ ਨੇ ੬੧ ਪਦੋਂ ਕਾ ਸਿੱਖ ਸੰਪ੍ਰਦਾਯ ਨੇ ਆਦਿ ਗਰੰਥ ਮੇ ਸਮਾਵੇਸ਼। ਨਾਮਦੇਵ ਕੇ ਬਰਾਬਰ ਦੋ ਸੌ ਬਰਸ ਬਾਦ ਗੁਰੂ ਨਨਕਾ ਜਨਮ ਹੂਆ ਉਨ ਕੇ ਦੁਆਰਾ ਸਥਾਪਤ ਕੀਤੇ ਹੁੰਏ ਸਿੱਖ ਸੰਪ੍ਰਦਾਯ ਕੇ ਜੋ ਮੁਖਿ ਅਧਿਯਾਮਿਕ ਤੱਤ ਹੈ ਵੋ ਗੁਰੂ ਨਾਨਕ ਨੇ ਆਪਨੇ ਜਪਜੀ ਕੇ ਮੂਲ ਮੰਤ੍ਰ ਮੇਂ ਬਤਾਏ ਹੈ ॥

ਇਕ ਔਂਕਾਰ ਸਾਤਨਾਮ ਕਰਤਾ ਪੁਰਖ
ਨ੍ਰਿਭਓ ਨ੍ਰਿਵੈਰ ਅਕਾਲ ਮੂਰਤ ਆਜੂਨਿ
ਸੈ ਭੰਗ ਹੁਰ ਪ੍ਰਸਾਦਿ ॥

ਨੋਟ : ਉਸਦੀ ਲਿਖਤ ਹੈ : ਕਿੰਨੀ ਗਲਤ ਲਿਖੀ ਹੈ।

ਗੁਰੂ ਨਾਨਕ ਕਾ ਯਹ "ਮੂਲ ਮੰਤ੍ਰ" ਯਾਨੀ ਨਾਮਦੇਵ ਕੀ ਸਿਖਾਵਨਾ ਕਾ ਦੂਸਰੀ ਭਾਖਾ ਮੇਂ ਕਰੀਬ-ਕਰੀਬ ਅਨੁਵਾਦ ਹੀ ਹੈ। ਗੁਰੂ ਨਾਨਕ ਕੀ ਸੀਖ ਔਰ ਆਦਿ ਗਰੰਥ ਮੇਂ ਈਸ਼ਵਰ ਕਾ ਨਾਮ ਔਰ ਉਨਕੇ ਸਮਰਣ ਕੋ ਜੋ ਪ੍ਰਮੁਖ ਸਥਾਨ ਦੀਯਾ ਗਯਾ ਹੈ ਉਸਕਾ ਸਰੋਤ ਮੁੱਖਤਵ ਨਾਮਦੇਵ ਸੇ ਲੀ ਗਈ ਪ੍ਰੇਰਣਾ ਮੇਂ ਹੈ। ਐਸਾ ਅੰਦਾਜ ਕੀਯਾ ਜਾ ਸਕਤਾ ਹੈ।

—ਮਾਧਵ ਗੁਪਾਲ

ਅਗੇ ਲਿਖਦੇ ਹਨ ;

ਕੁਛ ਲੇਖਕੋ ਕੇ ਅਨੁਸਾਰ ਗਿਯਾਨ ਦੇਵ ਕਾਲੀਨ ਮਰਾਠੀ "ਅਭੰਗ" ਮਰਾਠੀ ਰਚਨਾਕਾਰ ਨਾਮਦੇਵ ਔਰ ਜਿਸਕੇ ਪਦ "ਆਦਿਗਰੰਥ ਮੇ" ਅੰਤ੍ਰ ਭੂਤ ਹੈ ਵਹਿ ਨਾਮਦੇਵ ਅਲੱਗ-ਅਲੱਗ ਹੈ। ਕਿਉਂਕਿ ਦੋਨੋ ਕੇ ਉਪਾਸਯ ਦੇਵਤਾ ਅਲੱਗ-ਅਲੱਗ ਹੈ। ਯਹ ਸਭ ਅਕਸੇਪ ਅਬ ਨਿਰੱਸਤ ਹੋ ਚੁੱਕੇ ਹੈ। ਆਦਿ ਗਰੰਥ ਕਿ ਪਦੋਂ ਮੇਂ ਔਰ ਮਰਾਠੀ ਅਭੰਗੋ ਮੇ ਭੀ ਨਾਮਦੇਵ ਨੇ ਈਸ਼ਵਰ ਕੇ ਅਨੇਕ ਨਾਮੋ ਕਾ ਉਲੇਖ ਕੀਯਾ ਹੈ। ਰਾਮ ਨਾਰਾਯਣ ਸ਼ਿਵ ਕੇ ਸਾਥ-ਸਾਥ ਵੀਠਲ ਕਾ ਭੀ ਨਾਮ ਨਿਰਦੇਸ਼ ਦੋਨੋ ਮੇ ਹੈ। ਮਰਾਠੀ ਅਭੰਗੋ ਮੇਂ ਉਨ੍ਹੋਨੇ ਜਿਧਰ ਦੇਖੋ ਉਧਰ ਵਿਠੋਬਾ ਹੀ ਸਭ ਹੈ ਬਾਹਰ ਭੀਤਰ ਸੂਬੱਤ ਨਿਰੰਤ੍ਰ ਕਹਾ ਹੈ ਤੋਂ ਆਦਿ ਗਰੰਥ ਮੇਂ ਉਨਕਾ ਪਦ ਹੈ।

**ਈਭੈ ਬੀਠਲ ਉਭੈ ਬੀਠਲ ਬੀਠਲ ਬਿਨ ਸੰਸਾਰ ਨਹੀਂ।**
**ਥਾਨ ਥਨੰਤ੍ਰ ਨਾਮਾ ਪ੍ਰਣਵੈ ਪੂਰਿ ਰਹਿਓ ਤੂ ਸਰਬ ਮਹੀ ॥**

ਦੋਨੋ ਬਾਤੇ ਇਕ ਦੂਸਰੇ ਕਾ ਅਨੁਵਾਦ ਜੈਸੀ ਲਗਤੀ ਹੈ ਨਾਮਦੇਵ ਕੇ ਮਰਾਠੀ ਅਭੰਗੋ ਮੇਂ ਔਰ "ਆਦਿਗਰੰਥ" ਕੀ ਭਾਖਾ ਮੇਂ ਅੰਤ੍ਰ ਹੈ ਯਹ ਅਕਸ਼ੇਪ ਵੀ ਵਾਸਤਵਿਕਤਾ ਪਰ ਆਧਾਰਤ ਨਹੀਂ ਹੈ। ਕਿਯੂਕਿ ਉਨਕੇ ਅਨੇਕ ਉਪਦੇਸ਼ ਪੂਰਕ "ਅਭੰਗ" "ਆਦਿ ਗਰੰਥ" ਮੇਂ ਕਰੀਬ-ਕਰੀਬ ਅਨੁਵਾਦਿਤ ਸੇ ਲਗਤੇ ਹੈ, ਉਦਾਹਰਣ ਜੈਸੇ—

ਪਤੰਗ ਦੂਰ ਦੂਰ ਪਰ ਅੰਬ੍ਰ ਮੇਂ ਉਡਤਾ ਹੈ, ਹਾਥ ਮੇਂ ਉਸਕੀ ਡੋਰੀ
ਪਰ ਦੇਖੋ ਵਹਾਂ ਧਿਯਾਨ ਹੈ ਘੜੇ ਪਰ ਘੜਾ ਰਖ ਕਰ ਗੁਜਰੀ
ਭਰ ਕਰ ਚਲੀ ਦੋਨੋਂ ਹਾਥ ਖਾਲੀ ਪਰ ਦੇਖੋ ਵਹਾਂ ਧਿਯਾਨ ਹੈ
ਇਸਕੇ ਨੀਚੇ ਸ਼ਬਦ ਹੈ ;
ਆਨੀ ਲੇ ਕਾਗਦ ਕਾਟੀ ਲੇ ਗੁਡੀ ਆਦਿ।

ਸ੍ਰੀ ਮਾਨ ਜੀ ਨੇ ਸਾਬਤ ਕੀਤਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਨਾਮਦੇਵ ਕੇ "ਅਭੰਗੋ" ਤੋਂ ਹੀ ਨਾਮਦੇਵ ਦੀ ਬਾਣੀ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਹੈ। ਪਰ ਜਿਹਨਾ ਅਭੰਗਾ ਤੋਂ ਅਨੁਵਾਦ ਕੀਤਾ ਗਿਆ ਹੈ ਉਹ ਸਾਰੇ "ਅਭੰਗ" ਅਜੇ ਤਾਈਂ ਸਾਡੇ ਹੱਥ ਨਹੀਂ ਆਇ। ਗੁਰ ਗਰੰਥ ਜੀਮੇਂ ਆਏ ਭਗਤੋਂ ਕੀ ਬਾਣੀ ਮਿਲਨੀ ਬੜੀ ਕਠਨ ਸਮੱਸਿਆ ਹੈ ਜੋ ਮਿਲੀ ਹੈ ਉਸ ਤੋਂ ਸਿੱਧ ਹੋ ਗਿਆ ਹੈ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਦੇਸ ਟਟਨ ਕਾਲ ਜਿਨਾਂ ਮਸ਼ਹੂਰ ਭਗਤਾਂ ਨਾਲ ਵਾਰਤਾਲਾਪ ਕੀਤੇ ਅਤੇ ਉਨ੍ਹਾਂ ਅਸਥਾਨਾ ਦੇ ਗੱਦੀ ਵਾਰਸਾਂ ਤੋ ਜੋ ਰਚਨਾਂ ਮਿਲੀ ਉਸਨੂੰ ਜਿਵੇਂ 2 ਯੋਗ ਸਮਝੀ ਗਈ ਲਿਖਿ ਲੈਂਦੀ ਐਸਾ ਨਿਸਚੇ ਹੈ।

ਨਾਮਦੇਵ ਦੇ "ਅਭੰਗੋ" ਕੀ ਰਚਨਾ ਦਾ ਲੱਛਣ ਨਾਮਦੇਵ ਜੀ ਦੇ ਮੁਖਾਰਬਿੰਦ ਚੋਂ :

ਅਭੰਗ ਕਾ ਰੂਪ ਮੈਂ ਨਹੀਂ ਜਾਨਤਾ ਛੀਘਰ ਪ੍ਰੀਤ ਕੀ ਕਿ ਕੇਸ਼ਵ ਰਾਜ ਨੇ ਅੱਖ ਸਰੋਂ ਕੀ ਸੰਖਿਆ ਬਹੁਤ ਕਹਤੇ ਹੈ ਮੇਰੂ ਸੁਪ੍ਰਚੰਡ ਛਰਆਦਿ ਛਹ ਸਾਢੇ ਤੀਨ ਚਰਣ ਜਨੀਯੇ ਅੱਖਰ ਗਿਨੀਯੇ ਚਾਰ ਚੋਕ ਪਹਿਲੇ ਤੇ ਤੀਸਰੇ ਤਕ ਅਠਾਰਾ ਗਣਤ ਗਣੀਏ। ਚਾਰ ਚੋਕ ਪਹਿਲੇ ਮਾਤ੍ਰਾ ਕਹਾਤੀ ਹੈ, ਬਾਈਸ ਕੀ ਸੰਖਯਾ ਅੰਤਮ ਕਹਾਤੀ ਹੈ। ਡੇਢ ਚਰਣ ਕਾ ਦੀਰਘ ਹੈ ਅੱਖਰ ਮੁਮੁਕਸ ਨੇ ਵਿਚਾਰ ਬੋਧ ਕੀਯਾ। ਨਾਮਾ ਕਹਤੇ ਹੈ ਮੁਝੇ ਸੁਪਨ ਮੇਂ ਹਰਿ ਨੇ ਦਰਸ਼ਨ ਦੀਯਾ ਪ੍ਰੀਤ ਸੇ ਖੇਚਰ ਨੇ ਆਗਿਆ ਕੀ

ਕਾਵ ਵਿਦਵਾਨਾਂ ਨੇ ਅਭੰਗ ਦਾ ਭੇਦ ਇਸ ਪ੍ਰਕਾਰ ਦਿਤਾ ਹੈ :—

ਆਭੰਗ ਦੇ ਦੋ ਮੁਖਿ ਭੇਦ ਹਨ। ਇਕ ਪ੍ਰਤੀ ਚਰਣ ੧੬ ਅਖਰ ਦੂਸਰੇ ਦੇ ਪ੍ਰਤੀ ਚਰਣ ੨੨ ਅੱਖਰ।

ਨਾਮਦੇਵ ਜੀ ਦਾ ਪ੍ਰਿਵਾਰ ਪ੍ਰਭਾਕਰ ਮਾਚਵੀ ਪੰਨਾ ੭ ਗੋਣਾਈ ਰਾਜਾਈ ਦੋਨੋ ਸਾਸ ਬਹੂ। ਦਾਮਾ, ਨਾਮਾ ਦੋਨੋ ਪਿਤਾ ਪੁੱਤ੍ਰ ਜਾਨੋ ਨਾਰਾ, ਬਿੱਠਾ, ਗੋਂਦਾ, ਮਹਾਦਾ, ਚਾਰ ਪੁਤ੍ਰ ਉਸਕੇ ਵੰਸਮੇ ਜਨਮੇ ਪਵਿੱਤ੍ਰ। ਲਾਡਾਈ, ਗੋਡਾਈ, ਯੇਸਾ, ਸਾਵਰਾਈ, ਚਾਰੋਂ ਬਹੂਏ ਦੇਖੋ ਨਾਮਾ ਕੀ। ਲਿੰਬਾਣੀ ਤੋਂ ਬੇਟੀ, ਆਉਤਾਈ ਬਬਨ, ਪਗਲੀ ਦਾਸੀ "ਜਨੀ" ਨਾਮਾਕੀ ॥੨੩੭੬॥

# ਭਗਤ ਜੈਦੇਵ ਮਹਾਨ ਕੋਸ਼ ਪੰਨਾ 437

ਕਨੌਜ ਨਿਵਾਸੀ ਭੋਜਦੇਵ ਬ੍ਰਾਸਮਣ ਦਾ ਪੁਤ੍ਰ ਜੋ ਰਾਮਾ ਦੇਵੀ ਦੇ ਉਦਰ ਤੋਂ ਕੰਦੂਲੀ (ਜਿਲਾ ਬੀਰ ਭੂਮਦੀਗਲ) ਵਿਚ ਪੈਦਾਂ ਹੋਇਆ। ਜੈ ਦੇਵ ਵੈਸ਼ਨਵ ਮਤਧਾਰੀ ਕ੍ਰਿਸ਼ਨ ਉਪਾਸ਼ਕ ਸੀ--ਪਰ ਤੱਤ ਵੇਤਾ ਸਾਧੂਆਂ ਦੀ ਸੰਗਤ ਕਰਕੇ ਕਰਤਾਰ ਦਾ ਅਨਨ ਸੇਵਕ ਹੋਇਆ। ਇਹ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦਾ ਪੂਰਣ ਪੰਡਿਤ ਸੀ। ਇਸਦਾ ਰਚਿਆ "ਗੀਤ ਗੋਬਿੰਦ" ਮਨੋਹਰ ਕਾਵਿ ਹੈ। ਜੈ ਦੇਵ ਰਾਗ ਵਿਦਆ ਦਾ ਪ੍ਰੇਮੀ ਸੀ ਅਤੇ ਆਪਣੀ ਇਸਤ੍ਰੀ ਪਦਮਾਵਤੀ ਨਾਲ ਮਿਲਕੇ ਮਨੋਹਰ ਸੁਰ ਨਾਲ ਅਪਣੇ ਰਚੇ "ਪਦ" ਗਾਵਿਆ ਕਰਦਾ ਸੀ ॥ ਇਸਨੇ ਅਪਣੀ ਉਮ੍ਰ ਦਾ ਬਹੁਤ ਹਿੱਸਾ ਬੰਗਾਲ ਦੇ ਰਾਜਾ ਬਲੱਲ ਸੈਨ ਦੇ ਪੁਤ੍ਰ ਲਛਮਣ ਸੈਨ ਰਾਜੇ ਪਾਸ ਰਹਿਕੇ ਬਿਤਾਇਆਂ ਇਸਦੇ ਸਬਦ ਹਿੰਦੀ ਅਤੇ ਪ੍ਰਾਕ੍ਰਿਤ ਦੇ ਪਾਏ ਜਾਂਦੇ ਹਨ। ਇਸਦਾ ਹਿੰਦੀ "ਪਦ" ਭਗਤ ਮਾਲ ਚੋਂ ਉਦਾਹਰਣ ਰੂਪ

ਦੇਖੋ :—ਸਥਲ ਕੰਮਲ ਗੰਜਨੰ ਮਮ ਰਿਦਯ ਰੰਜਨੰ ॥

ਜਿਨਿ ਨਰ ਤਿਰੰਗ ਪਰ ਭਾਗਮੰ ॥

ਭਣ ਸਮ੍ਰਿਣ ਵਾਣਿ ਕਰਵਾਣਿ ਚਰਣ ਦੁਯੰ।

ਸਰਸ ਲਸ ਦਲ਼ਕ੍ਰਿਤ ਕਰਾ ਗਮੰ।

ਸਮਰ ਗਰਲ ਖੰਡਨੰ ਮਮ ਸਿਰਸਿ ਮੰਡਨੰ।

ਦੇਹ ਮੋ ਪਦ ਪਲਵ੍ਹਮੁਦਾਰ ਮੰ ॥ਆਦਿ॥

ਗੁਰੂ ਗ੍ਰੰਥ ਵਿਚੋਂ ਪੰਨਾ ੫੨੬

ਗੂਜਰੀ ਸ੍ਰੀ ਜੈ ਦੇਉ ਜੀ ਕਾ ਪਦਾ

ੴ ਸਤਿਗੁਰ ਪ੍ਰਸਾਦਿ ॥

ਪਰਮਾਦਿ ਪੁਰਖ ਮਨੋਪਿਮੰ ਸਤਿਆਦਿ ਭਾਵ ਰਤੰ ॥

ਪਰ ਮੁਦ ਭੁਤੰ ਪ੍ਰਕ੍ਰਿਤਿ ਪਰੰ ਜਦਿ ਚਿੰਤ ਸਰਬ ਗਤੰ ॥੧॥

ਕੇਵਲ ਰਾਮ ਨਾਮ ਮਨੋ ਰਮੰ ॥
ਬਦਿ ਅੰਮ੍ਰਿਤ ਤਤ ਮਇਅੰ ॥
ਨ ਦਿਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥੧॥ ਰਹਾਉ ॥

ਇਛਸਿ ਜਮਾਦਿ ਪਰਾ ਭਯੰ ਜਸ ਸਵਸਤਿ ਸੁਕ੍ਰਿਤ ਕ੍ਰਿਤੰ ॥
ਭਵ ਭੂਤ ਭਾਵ ਸਮਬਿਅੰ ਪਰਮੰ ਪ੍ਰਸੰਨ ਮਿਦੰ ॥੧॥

ਲੋਭਾਦਿ ਦ੍ਰਿਸ਼ਟਿ ਪਰ ਗ੍ਰਿਹੰ ਬਿਧਿ ਆਚਰਣੰ ॥
ਤਜਿ ਸਕਲ ਦੁਹ ਕ੍ਰਿੱਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩॥

ਹਰਿ ਭਗਤ ਨਿਜ ਨਿਹ ਕੇਵਲਾ ਰਿਦ ਕਰਮਣਾ ਬਚਸਾ ॥
ਜਗੇਨਕਿੰ, ਦਾਨੇਨ ਕਿੰ, ਤਪਸ਼ਾ ॥੪॥

ਗੋਬਿੰਦੇਤਿ ਜਪਿਨਰ ਸਕਲ ਸਿਧਿ ਪਦੰ ॥
ਜੈ ਦੇਵ ਆਇਉ ਤਸ ਸੁਫਟੰ ਭਵ ਭੂਤ ਸਰਬ ਗਤੰ ॥੫॥੧॥

ਏਥੇ ਪਾਠਕ ਦੀ ਰੁਚੀ ਲਈ ਦੋਹ ਸ਼ਬਦਾਂ ਦੀ ਸਾਝਦਾ ਉਦਾਹਰਣ ਦਿਖੋਂਦੇ ਹਾਂ :

# ਸੂਰਦਾਸ ਤੇ ਕਬੀਰ ਦੀ ਸਾਂਝ

ਸੂਰਦਾਸ ਜੀ ਦਾ ਰਾ: ਆਸਾਵਾਰੀ ਭਜਨ ਸੰਗ੍ਰਹਿ ਹਿੰਦੀ ਪੰਨਾ ੬੧—ਛਾਪ ਗੀਤਾ ਪ੍ਰੇਸ ਗੋਰਖਪੁਰ।

**ਬਿਸਨ ਪਦ**

(੧) ਭਗਤਿ ਬਿਨ ਬੈਲ ਬਿਰਾਨੇ ਹੈਵ ਹੋਂ ।।

ਪਾਵ ਚਾਰ ਸਿਰ ਸੀਂਗ ਗੁੰਗ ਮੁਖ ਤਬ ਗੁਨ ਕੈਸੇ ਗੈ ਹੋਂ ।।
ਟੂਟੇ ਕੰਧ ਸੁ ਫੂਟੀ ਨਾਕਨਿ ਕੌ ਲੌ ਧੌਂ ਭੁਸ ਖੈਹੋਂ ।।
ਲਾਦਤ ਜੋਤਤ ਲਕਟ ਬਾਜਿ ਹੈਂ ਤਬ ਕਹੋ ਮੂੰਡ ਦੁਰੈ ਹੋ ।
ਸੀਤ ਘਾਮ ਘਨ ਬਿਪਤਿ ਬਹੁਤ ਬਿਧਿ ਭਾਰ ਤਰੇ ਮਰਿ ਜੈ ਹੋਂ ।
ਹਰਿ ਦਾ ਸਨ ਕੋ ਕਹਿਯੋ ਨ ਮਾਨਤ ਕੀਯੋ ਅਪਨੋ ਪੈ ਹੋਂ ।
ਸੂਰਦਾਸ ਭਗਵੰਤ ਭਜਨ ਬਿਨੁ ਮਿਥਆ ਜਨਮ ਗੁਵੈਹੋਂ ।।

**ਆਦਿ ਗ੍ਰੰਥ ਪੰਨਾ ੫੨੪**

(੨) ੴ ਸਤਿਗੁਰ ਪ੍ਰਸਾਦਿ ।।

**ਸ੍ਰੀ ਕਬੀਰ ਜੀਓ ਕਾ ਚਉ ਪਦਾ ਘਰ ੨ ਦੂਜਾ ।**
**ਚਾਰਿ ਪਾਵ ਦੁਇ ਸਿੰਗ ਗੰਗ ਮੁਖ ਤਬ ਕੈਸੇ ਗੁਨ ਗਈ ਹੈ ।।**
**ਉਠਤ ਬੈਠਤ ਠੇਗਾ ਪਰਿਹੈ ਤਬ ਕਤ ਮੂੰਡ ਲੁਕਈ ਹੈ ।।੧।।**
**ਹਰਿ ਬਿਨ ਬੈਲ ਬਰਾਨੇ ਹੂਈ ਹ ।**

ਛਾਟੇ ਨਾਕਨ ਟੂਟੇ ਕਾਂਧਨ ਕੋ ਦਊ ਕੋ ਭੁਸ ਖਈ ਹੈ ॥੧॥ਰਹਾਉ॥
ਸਾਰੋ ਦਿਨ ਡੋਲਤ ਬਨ ਮਹੀਆਂ ਅਜਹੂੰ ਨਾ ਪੇਟ ਅਘਈ ਹੈ ॥
ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ ॥੨॥

ਦੁਖ ਸੁਖ ਕਰਤ ਮਹਾਂ ਭ੍ਰਮਿ ਬੂਡੋ ਅਨਕਿ ਜੋਨਿ ਭਰਮਈ ਹੈ ॥
ਰਤਨ ਜਨਮ ਖੋਇਓ ਪ੍ਰਭ ਬਿਸਰਿਓ ਇਹੁ ਅਉਸਰ ਕਤ ਪਈਐ ॥੩॥

ਭਰਮਤ ਫਿਰਤ ਤੇ ਲਕਕੇ ਕਪਿ ਜ਼ਿਉਂ ਗਤਿ ਬਿਨ ਰੈਨਿ ਬਹਈ ਹੈ ॥

ਕਹਤ ਕਬੀਰ ਰਾਮ ਨਾਮ ਬਿਨ ਮੂੰਡ ਧੁਨੇ ਪਛਤਾਈ ਹੈ ॥੪॥

**ਸੂਰਦਾਸ**

ਜਿਸਦਾ ਦੂਜਾ ਨਾਮ ਮਦਨ ਮੋਹਨ ਜਾਤਿ ਦਾ ਬ੍ਰਾਹਮਣ ਸੀ ਇਹ ਸੰਮਤ ੧੫੮੬ ਵਿਚ ਪੈਦਾ ਹੋਇਆ ਅਤੇ ਸੰਸਕ੍ਰਿਤ, ਹਿੰਦੀ, ਫਾਰਸੀ ਦਾ ਪ੍ਰਬੀਣ ਵਿਦਵਾਨ ਸੀ। ਪਹਿਲਾ ਇਹ ਅਕਬਰ ਦਾ ਔਹਿਲਕਾਰ ਅਵਧ ਦੇ ਇਲਾਕੇ ਸ਼ੰਦੀਲਾ ਦਾ ਹਾਕਮ ਸੀ, ਪਰ ਅੰਤ ਨੂੰ ਵੈਰਾਗ ਦਸ਼ਾ ਵਿਚ ਸਭ ਕੁਝ ਤਿਆਗ ਕੇ ਵਿਰੱਕਤ ਹੋ ਗਿਆ ਅਤੇ ਇਸਨੇ ਉਮਰ ਦਾ ਬਾਕੀ ਹਿਸਾਂ ਕਰਤਾਰ ਦੇ ਸਿਮ੍ਰਣ ਵਿਚ ਬਿਤਾਇਆ। ਸੂਰਦਾਸ ਦੀ ਸਮਾਧੀ ਕਾਸ਼ੀ ਪਾਸ ਵਿਦਮਾਨ ਹੈ। ਇਸੇ ਮਹਾਤਮਾ ਦੀ ਬਾਣੀ ਗੁਰੂ ਗ੍ਰੰਥ ਵਿਚ ਦੇਖੀ ਜਾਂਦੀ ਹੈ। (ਮਹਾਂ ਕੋਸ਼ ਪੰਨਾ ੨੨੫)

' ਪਰ ਉਪਰੋਕਤ ਦੋਹਾਂ ਸ਼ਬਦ ਪਦਾਂ ਦਾ ਮੇਲ ਕਿਸ ਬਿਧਿ ਮਿਲਆ ਹੈ ' ਕੀ ਇਕ ਦੂਜੇ ਦੀ ਨਕਲ ਹੈ ? ਇਹ ਕਬੀਰ ਤੋਂ ਕਾਫੀ ਬਾਦ ਜਨਮਿਆ ਹੋ ਸਕਦਾ ਹੈ। ਕਬੀਰ ਕ੍ਰਿੱਤਾਂ ਵਿਚੋਂ ਦੇਖ ਕੁਝ ਹੇਰ ਫੇਰ ਕਰਕੇ ਰਚਆ ਹੋਵੈ ਏਹੁ ਅੰਦਾਜ ਹੈ ॥

# ਨੌਂ ਰਸ

ਨੌਂ-ਰਸਦਾ ਜ਼ਿਕਰ ਕਵਤਾ ਵਿਚ ਰਸਾਂ ਅਤੇ ਅਲੰਕਾਰਾਂ ਦਾ ਵਰਨਣੁ ਆਉਂਦਾ ਹੈ, ਤੇਸੇ ਸੰਗੀਤ ਵਿਚ ਵੀ 'ਰਸਾਂ' ਦੀ ਝਲਕ ਅਵੱਸਯ ਭਾਸਦੀ ਹੈ।

**ਉਦਾਰਣ** :— (੧) ਸ਼ਿੰਗਾਰ (੨) ਹਾਸ (੩) ਕਰੁਣ (੪) ਰੁੱਦਰ (੫) ਵੀਰ (੬) ਭਿਯਾਨਕ (੭) ਬੀਭਤਸ (੮) ਅਧਭੁੱਤ (੯) ਸ਼ਾਂਤ।

### (੧) "ਸ਼ੰਗਾਰ"

ਕਾਜਲ ਹਾਰ ਤੰਬੋਲ ਸਭੇ ਕਿਛ ਸਾਜਿਆ
ਸੋਲਹ ਕੀਯੇ ਸੰਗਾਰ ਕਿ ਅੰਜਨ ਪਾਇਆ।

(ਛੁਨਹ ਮ: ੫)

### (੨) "ਹਾਸਯ

ਮੁੰਹ ਮੋਰ ਧਰ ਔਧਿਕ ਲਾਭ ਕਰ ਪੇਖਤ ਹੀ ਜਮਰਾਓ ਹਸੇ।(ਕਬੀਰ)
ਸੀਸ ਦੁਮਾਲੇ ਧਰੇ ਸੁਰਮਈ ਕੰਧੇ ਮੋਟਾ ਸੋਟਾ ਹੈ।
ਮਸ਼ਤਾਨੇ ਪਰ ਕਮਰ ਕਸੇ ਯੁਤਾ ਸਜਯੋ ਵਿੱਚਤ੍ਰ ਕਛੋਟਾ ਹੈ।
ਫਤੇ ਸਿੰਘ ਕੋ ਪਿਥ ਸਰੂਪ ਅਸ ਕਲਗੀਧਰ ਵਿਕਸਾਤੇ ਹੈ।
ਸਿੰਘ ਸਮਾਜ ਕਵੀ ਗਣ ਹਸ ਹਸ ਲੋਪ ਪੋਟ ਹੋ ਜਾਤੇ ਹੈ।

### (3) ਕਰੁਣਾ

ਜਿਨ ਸਿਰ ਸੋਹਨ ਪਟੀਆਂ ਮਾਂਗੀ ਪਾਏ ਸੰਧੂਰ,

ਸੋ ਸਿਰ ਕਾਤੀ ਮੁੰਨੀਅਨ ਗਲ ਵਿਚ ਆਵੈ ਧੂੜ।
ਮਹਲਾਂ ਅੰਦਰ ਹੋਂਦੀਆਂ ਹੁਣ ਬਹਿਣ ਨਾ ਮਿਲਨ ਹਦੂਰ॥ ਆ: ਮਾ: ੧

ਦੇਹਰੀ ਬੈਠੀ ਮਾਤਾ ਰੋਵੈ ਖਟੀਆ ਲੈ ਗਏ ਭਾਈ।
ਲਟ ਛਿਟਕਾਏ ਤ੍ਰੀਆ ਰੋਵੈ ਹੰਸ ਇਕੇਲਾ ਜਾਈ। (ਆਸਾ ਕਬੀਰ)

### (੪) ਰੌਂਦਰ

ਜੇ ਤੁਧ ਭਾਵਹਿ ਤੇਗ ਵਗਾਵਹਿ ਸਿਰ ਮੁੰਡੀ ਕਟ ਜਾਵਹਿ (ਮ: ੧ ਵਾਰ ਮਾਝ)

### (੫) "ਵੀਰ"

ਰਣ ਦੇਖ ਸੂਰੇ ਚਿਤ ਉਲਾਸ (ਬਸੰਤ ਮ: ੫)

ਗਗਨ ਦਮਾਮਾ ਬਾਜਿਓ ਪਰਿਓ ਨਿਸ਼ਾਨੇ ਘਾਓ॥
ਖੇਤ ਜੁਮਾਿਡਓ ਸੂਰਮਾ ਅਬ ਜੂਝਨ ਕੋ ਦਾਓ॥
ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ।
ਪੁਰਜਾ ਪੁਰਜਾ ਕੱਟ ਮਰੇ ਕਬਹੂ ਨਾ ਛਾਡੇ ਖੇਤ॥

(ਮਾ: ਕਬੀਰ)

### (੬) ਭਿਯਾਨਿਕ)

ਲਟ ਛੂਟੀ ਵਰਤੇ ਵਿਕਰਾਲ (ਭੈਰੋਂ ਆ: ਪ: ਕਬੀਰ)

### (੭) ਭੀਭਤਸ

ਵਿਜਟਾ ਅਸਤ ਰਕਤ ਪਰੇਟੇ ਚਾਂਮ (ਆ: ਪ: ਮ: ੫)

### (੮) ਅੱਧਭੁੱਤਿ

ਇਕ ਬਿਨਸੇ ਇਕ ਅਸਥਿਰ ਮਾਨੈ ਆਚਰਜ ਲਖਿਓ ਨ ਜਾਈ॥

(ਗਉੜੀ ਮ: ੯)

### (੯) ਸਾਂਤ

ਕਹਾ ਮਨ ਬਿਖਿਆ ਸਿਉ ਲਪਟਾਹੀ ? ਯਾ

ਜਗ ਮਹਿ ਕੋਊ ਰਹਿਨ ਨ ਪਾਵਹਿ ਇਕ ਆਵਹਿ ਇਕ ਜਾਹੀ।
ਕਾ ਕੋ ਤਨ ਧਨ ਸੰਪਤੀ ਕਾਕੀ ਕਾਸਿਓ ਨੇਹੁ ਲਗਾਹੀ।
ਜੋ ਦੀਸੈ ਸੋ ਸਗਲ ਬਿਨਾਸੈ ਜਿਉਂ ਬਾਦਰ ਕੀ ਛਾਹੀ।

(ਸਾਰੰਗ ਮ: ੯)

ਭਕਤੀ ਮਤ ਵਾਲੇ ਸਾਂਡਲਯ ਰਿਖੀ ਆਦਿ ਕੇਵਲ (੫) 'ਰਸ' ਹੀ ਮੰਨਦੇ ਹਨ। (੧) 'ਸ਼ੰਗਾਰ' (੨) 'ਸਾਂਤ' (੩) ਵਾਤਸਲਯ' (੪) 'ਦਾਸਯ' (੫) 'ਸਖਾਯ' ਇਨ੍ਹਾਂ ਵਿਚੋਂ 'ਸ਼ਿੰਗਾਰ' ਅਤੇ 'ਸ਼ਾਂਤ' ਉਪਰ ਆ ਗਏ ਹਨ। ਬਾਕੀ ਦੇ ਉਦਾਹਰਣ ਦੇ ਹਨ :—

(੧) 'ਵਾਤਸੱਲਯ'

ਭਗਤ ਵਛਲ ਤੇਰਾ ਬਿਰਦ ਹਰਿ ਪਤਤ ਉਧਾਰਿਆ (ਵਾਰ ਜੈਤ ਸ੍ਰੀ)
ਭਵ ਖੰਡ ਨਾ ਦੁਖ ਭੰਜਨ ਸੁਆਮੀ ਭਗਤ ਵਛਲ ਨਿਰੰਕਾਰੇ (ਧਨਾ: ਮ: ੫)
ਹਮਰੇ ਪਿਤਾ ਗੋਪਾਲ ਦਿਆਲ ਜਿਓ ਰਾਖੈ ਤਿਉ

ਮਹਿ ਤਾਰੀ ਬਾਰਕ ਕਉ ਤੈਸੇ ਹੀ ਪ੍ਰਭੁ ਪਾਲ (ਧ: ਮ: ੫)

(੨) 'ਦਾਸਯ'

ਰਾਖਹੁ ਰਾਖਨ ਹਾਰ ਦਆਲਾ ਨਾਨਕ ਘਰ ਕੇ ਗੋਲੇ। (ਧ. ਮ: ੫)
ਨਾਨਕ ਗ਼ਰੀਬ ਬੰਦਾ ਜਨੁ ਤੇਰਾ ਰਾਖ ਲੇਹੁ ਸਾਹਿਬ ਪ੍ਰਭੁ ਮੇਰਾ (ਧਨਾ: ਮ: ੫)

(੩) 'ਸਖਾਯ'

ਅਪਨਾ ਮੀਤ ਸੁਆਮੀ ਗਾਈਐ ਆਸਨ ਅਵਰ ਕਾਹੂ ਕੀ ਕੀ ਜੈ ਸੁਖ
ਦਾਤਾ ਹਰਿ ਧਿਆਈਐ ॥ (ਸਾਰੰ ਮ: ੫)

ਤੂਹੀ ਮੇਰਾ ਸਖਾ ਤੂ ਹੀ ਮੇਰਾ ਮੀਤ ॥
ਤੂੰ ਮੇਰਾ ਪ੍ਰੀਤਮ ਤੁਮੀ ਸੰਗ ਹੀਤ ॥ (ਗਉੜੀ ਮ: ੫)

ਮੀਤ ਹਮਾਰਾਂ ਅੰਤ੍ਰਯਾਮੀ ਸਮਰੱਥ ਪੁਰਖ ਪਾਰ ਬ੍ਰਹੰਮ ਸੁਆਮੀ ॥ (ਗਉੜੀ ਮ: ੫)

ਕਾਵਿ ਅੰਮ੍ਰਿਤ ਰਾਇ ਜੀ ਨੇ ਤਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਹੀ 'ਨੌ ਰਸ' ਆਧਾਰ ਲਿਖਿਆ ਹੈ :—

ਪ੍ਰਿਯਾ ਪ੍ਰੇਮ ਸੇ **'ਸੰਗਾਰੀ' 'ਹਾਸ'** ਸੋ ਵਿਨੋਦ ਭਾਰੀ ॥

ਦੀਨਨ ਪੈ 'ਕਰੁਣ' ਨੁਸਾਰੀ ਸੁਖ ਦੀਨੋਂ ਹੈ ॥
ਕੀਨੋ ਅਹਿ ਰੁੰਡ ਮੁੰਡ 'ਰੌਦਰਰਸ' ਭੇਯੋ ਝੁੰਡ ॥
ਫੌਜ ਕੇ ਸੁਧਾਰਨ ਕੋ 'ਬੀਰ ਰਸ' ਕੀਨੋਂ ਹੈ ॥
ਡੰਕ ਸੁਨ ਲੰਕ 'ਭੇਯ ਭੀਤ' ਸਤ੍ਰ ਬਾਮ ਨਿੰਦਾ ।
ਬਿਕ੍ਰਮ ਪ੍ਰਬਲ 'ਅਧਿਭੁੱਤ' ਰਸ਼ਚੀਨੋਂ ਹੈ ॥
ਬ੍ਰਹੰਮ ਗਿਯਾਨ 'ਸ਼ਾਂਤ' ਕਵਿ ਅਮ੍ਰਿਤ ਵਿਰਾ ਜੈ ਸਦਾ ॥
ਸ੍ਰੀ ਗੁਰੂ ਗੋਬਿੰਦ ਰਾਇ ਨਵੋਂ ਰਸ ਭੀਨੋਂ ਹੈ ॥

ਉਪ੍ਰੋਕਤ ਲਿਖੇ ਰਸਾਂ ਦੀ ਭਾਵਨਾਂ ਰਾਗਾਂ ਦੇ ਸਰੂਪਾਂ ਵਿਚ ਦਰਸਾਈ ਜਾਵੇਗੀ ।

ੴ ਸਤਿਗੁਰ ਪ੍ਰਸਾਦਿ ॥

# ਗੁਰ ਬਾਣੀ ਦਾ ਸੰਖੇਪ ਰੂਪ ਪਿੰਗਲ

(੧) ਸਿੱਖ ਕਾਵਯਾ ਵਿਦੋਂ ਪਉੜੀ ਦੇ ਸਰੂਪ ਏ ਹਨ ।

ਦੋਹਾ ਰੂਪ ਪਉੜੀ ੮ ਚਰਣ ਦੀ ਯਥਾ :

ਰੇਮਨ ਬਿਨ ਹਰਿ ਜਿਹ ਰਹਉ ਤਿਹ ਤਿਹ ਬੰਧਨ ਪਾਹ ।
ਜਿਹ ਬਿਧ ਕਤਹੂ ਨ ਛੂਟੀਐ ਸਾਕਤ ਤੇ ਊ ਕਮਾਹਿ ॥

(ਬਾਵਨ ਅਖਰੀ)

(੨) ਚੌਪਾਈ ਰੂਪ ਪਉੜੀ ਆਠ ਚਰਣ ਦੀ ਜੈਸੇ :

ਭਤਾ ਭਰਮ ਮਿਟਾਵੌ ਅਪਨਾ ।
ਇਆ ਸੰਸਾਰ ਸਗਲ ਹੈ ਸਪਨਾ ।
ਭਰਮੇ ਸੁਰ ਨਰ ਦੇਵੀ ਦੇਵਾ
ਭਰਮੇ ਸਿੱਧ ਸਾਧਕ ਬ੍ਰਹਮੇਵਾ (ਬਾਵਨ ਅਖਰੀ)

(੩) ਹੰਸ ਗਤਿ ਛੰਦ ਕਾ ਰੂਪ ਪਉੜੀ । ਅੱਠ ਚਰਣ ਦੀ

ਹੰਸ ਗਤਿ ਛੰਦ ਦਾਹੀ ਭੇਦ ਪਉੜੀ ਨੌ ਚਰਣ ਦੀ ਹੈ ।

ਯਥਾ : ਪ੍ਰਤਿ ਚਰਣ ੨੦ ਮਾਤ੍ਰਾ ਪਹਲਾ ਬਿਸ੍ਰਾਮ ੧੧ ਮਾਤ੍ਰਾ ਪੁਰ ੨,੯ ਪੁਰ ਅੰਤ ਗੁਰ ।

ਤੁਕ ਦਾ ਮਧ ਔਰ ਅੰਤ ਅਨੁਪ੍ਰਾਸ ਮਿਲਵਾਂ । ਯਥਾ—

ਗੁਰ ਚੇਲੇ ਰਹਿਰਾਸ ਅਲਖ ਅਭੇਉ ਹੈ
ਗੁਰ ਚੇਲੇ ਸ਼ਾਬਾਸ਼ ਨਾਨਕ ਦੇਉ ਹੈ।

ਭਾ: ਗ:

ਗੁਰਬਾਣੀ :—

ਅਕੁਲ ਨਿਰੰਜਨੁ ਪੁਰਖ ਅਗੰਮ ਅਪਾਰੀਐ।
ਸਭਸੈ ਦੇ ਦਤਾਰ ਜੇਤ ਅਪਾਰੀਐ ।
ਪੁਤ੍ਰ ਜੀਊੁ ਤੁਧ ਸੋਇ ਜਿਸ ਭਾਗ ਮਥਾਰੀਐ।
ਤੇਰੀ ਗਤਿ ਮਿਤਿ ਲਖੀਨ ਜਾਇ 'ਹਉ' ਤੁਧ ਬਲਹਾਰੀਐ।

(ਵਾ: ਗੁਰ: ੨)

ਅਠ ਚਰਣ ਪ੍ਰਤਿ ਚਰਣ ੨੨ ਮਾਤ੍ਰਾ ਪਹਿਲਾ ਬਿਸ੍ਰਾਮ ੧੩ ਪੂਰ ਦੂਜਾ ੯ ਪੁਰ ਇਹ ਪਉੜੀ ਰਾਧਕਾ ਛੰਦ ਦਾ ਰੂਪ ਹੈ।

ਯਥਾ :—

ਇਕ ਭਸਮ ਚੜਾਵੈ ਅੰਗ ਮੈਲਨ ਧੋਵਹੀ।
ਇਕ ਜਟਾ ਬਿਕਟ ਬਿਕ੍ਰਾਲ ਕੁਲ ਘਰ ਖੋਵਹੀ।

(ਵਾਰ ਮਲਾ ਮ: ੧)

(5) ਪੰਜ ਚਰਣ ਪ੍ਰਤਿ ਚਰਣ ੨੩ ਮਾਤ੍ਰਾ ਪਹਲਾ ਬਿਸ੍ਰਾਮ ੧੩ ਪੁਰ ਦੂਜਾ ੧੦ ਪੁਰ ਅੰਤ ੨ ਗੁਰੁ ਇਹੁ ਦਟ ਪਟਾ ਅਤੇ ਨਿਛਾਨੀ ਛੰਦ ਦਾ ਰੂਪ ਹੈ

ਯਥਾ :—ਲੈ ਫਾਹੇ ਤਰੰਹਿ ਪ੍ਰਭੂ ਜਾਣੈ ਜਾਣੀ।
ਤਕਹਿ ਨਾਰ ਪਰਾਈਆਂ ਲੁਕ ਅੰਦਰ ਠਾਣੀ।

(ਵਾਰ ਗਉ: ਮ: ੫)

(੬) ਪੰਜ ਚਰਣ ਪ੍ਰਤਿ ਚਰਣ ੨੪ ਮਾਤ੍ਰਾ ਪਹਿਲਾ ਬਿਸ੍ਰਾਮ ੧੩ ਤੇ ਦੂਜਾ ੧੧ ਤੇ ਅਤ ਰੰਗਣ ऽ।ऽ

ਯਥਾ :—ਆਪੇ ਆਪ ਨਿਰੰਜਨਾ ਜਿਨਿ ਆਪ ਉਪਾਇਆ ।
ਆਪੇ ਮੇਲ ਰਚਾਇ ਉਨ ਸਭੁ ਜਗਤ ਸੁਬਾਇਆ ।।

(ਵਾ: ਸਾਰੰ: ਮ: ੫)

(੭) ਪੰਜ ਚਰਣ ਪ੍ਰਤ ਚਰਣ ੨੪ ਮਾਤ੍ਰਾ ਪਹਿਲਾ ਬਿਸ੍ਰਾਮ ੧੩ ਪੁਰ ਦੂਜਾ ੧੧ ਤੇ ਅੰਤ ਦੋ ਗੁਰ

ਯਥਾ :—ਹਰਿਕਾ ਨਾਮ ਧਿਆਇਕੈ ਹੋਹੁ ਹਰਿਆ ਭਾਈ ।
ਨਾਨਕ ਸਿਮਰੇ ਏਕ ਨਾਮ ਫਿਰ ਬਹੁਰ ਨਾ ਧਾਈ ।

(ਵਾਰ ਬਸੰਤ)

(੮) ਅਠ ਚਰਣ ਪ੍ਰਤਿਚਰਣ ੨੪ ਮਾਤ੍ਰਾ ਪਹਿਲਾ ਬਿਸ੍ਰਾਮ ੧੩ ਤੇ ਦੂਜਾ ੧੧ ਤੇ ਅੰਤ ਗੁਰ ਲਘੁ ।

ਏਹ ਦੋਹਾ ਰੂਪ ਹੈ ਯਥਾ—

ਹੇ ਅਚੁਤ ਹੇ ਪਾਰ ਬ੍ਰਹੰਮ ਅਬਿਨਾਸੀ ਅਘੁ ਨਾਸ ।
ਹੇ ਪੂਰਨ ਹੇ ਸਰਬਮੈ ਦੁਖ ਭੰਜਨ ਗੁਣ ਤਾਸ ।।

(ਬਾਵਨ ਅਖਰੀ)

(੯) ਪੰਜ ਚਰਣ ਪ੍ਰਤਿ ਚਰਣ ੨੩ ਮਾਤ੍ਰਾ ੧੪-੯ ਪੁਰ ਬਿਸ੍ਰਾਮ ਅੰਤ ਗੁਰ ਲਘੁ ।

ਯਥਾ :—ਕੋਟ ਆਘਾ ਸਭ ਨਾਸ ਹੋਇ ਸਿਮ੍ਰਤ ਹਰਿ ਨਾਉ ।।
ਮਨ ਚਿੰਦੇ ਫਲ ਪਾਈਐ ਹਰਿ ਕੇ ਗੁਣ ਗਾਉ ।।
ਕਰ ਕਿਰਪਾ ਪ੍ਰਭ ਰਾਖ ਲੇਹੁ ਨਾਨਕ ਬਲ ਜਾਉ ।।

(ਵਾਰ ਜੈਤ ਸਰੀ)

(੧੦) ਛੇ ਚਰਣ ਪ੍ਰਤਿਚਰਣ ੩੦ ਮਾਤਾ ੧੪-੧੬ ਪਰ ਬਿਸ੍ਰਾਮ ਅੰਤ ਸਭਤੇ ਮਗਣ ऽऽऽ।

ਯਥਾ : ਦਾਨ ਮਹਿੰਡਾ ਤਲੀ ਖਾਕੁ ਜੇ ਮਿਲੈ ਤਾ ਮਸਤਕ ਲਾਈਐ ।
ਕੂੜਾ ਲਾਲਚ ਛਡੀਐ ਹੋਇ ਇਕ ਮਨ ਅਲਖੁ ਧਿਆਈਐ ।।
ਮਤ ਥੋੜੀ ਸੰਦ ਕੁਮਾਈਐ ।।

(ਆ: ਵਾਰ ੧)

(੧੧) ਪੰਜ ਚਰਣ ਪ੍ਰਤਿ ਚਰਣ ੨੫ ਮਾਤਾ ੧੫-੧੦ ਪੁਰ ਬਿਸ੍ਰਾਮ ਅੰਤ ਦੋ ਗੁਰ । ਇਹ ਪਉੜੀ

ਸੰਗੀਤਾ ਛੰਦ ਦਾ ਰੂਪ ਹੈ।

ਯਥਾ : ਤੂੰ ਕਰਤਾ ਆਪ ਅਭੁਲ ਹੈ ਭੁਲਣ ਵਿਚ ਨਾਹੀ ॥
ਤੂੰ ਕਰਹਿ ਸੁ ਸਚੇ ਭਲਾ ਹੈ ਗੁਰ ਸ਼ਬਦ ਬੁਝਾਈ ॥

(ਵਾਰ ਗਉੜੀ ਮ: ੪)

(੧੨) ਪੰਜ ਚਰਣ ਪ੍ਰਤੀਚਰਣ ੨੬ ਮਾਤ੍ਰਾ ੧੫ ੧੧ ਪੁਰ ਬਿਸ੍ਰਾਮ ਅੰਤ ਰਗਣ । ऽ ।

ਯਥਾ : ਤੂੰ ਹਰਿ ਪ੍ਰਭੁ ਆਪ ਅਗੰਮ ਹੈ ਸਭ ਤੁਧ ਉਪਾਇਆ ॥
ਤੂੰ ਆਪੇ ਆਪ ਵਰਤਦਾ ਸਭ ਜੋਗਤ ਸਬਾਇਆ ॥

(ਵਾ: ਬਿਹਾ: ਮ: ੪)

(੧੩) ਪੰਜ ਚਰਣ ਤਿੰਨਾਂ ਤਿੰਨਾਂ ਤੁਕਾਂ ਦੀਆਂ ੩੧-੩੧ ਮਾਤ੍ਰਾ ੧੫-੧੬ ਪੁਰ ਬਿਸ੍ਰਾਮ ਅੰਤ ਸਭਦੇ ਮਗਣ ऽऽऽ । ਜੈਸੇ :

ਤੂੰ ਆਪੇ ਹੀ ਸਿਧ ਸਾਧਕੋ ਤੂੰ ਆਪੇ ਹੀ ਜੁਗ ਜੋਗੀਆਂ ॥
ਸਭ ਕਹਹੁ ਮੁਖਹੁ ਹਰਿ ਹਰਿ ਹਰੇ ॥
ਹਰਿ ਹਰਿ ਹਰੇ ਹਰਿ ਬੋਲਤ ਸਭ ਪਾਪ ਲਹੰਗੀਆਂ ॥

(ਵਾਰ ਕਾਂਨ: ਮ: ੪)

(੧੪) ਪੰਜ ਚਰਣ ਪ੍ਰਤੀ ਚਰਣ ੩੧ ਮਾਤ੍ਰਾ ੧੬-੧੫ ਪੁਰ ਬਿਸ੍ਰਾਮ ਅੰਤ ਰਗਣ ।ऽ। ਏਹ ਪਉੜੀ ਬੀਰ ਛੰਦ ਦਾ ਹੀ ਇਕ ਰੂਪ ਹੈ। ਇਸ ਵਿਚ ਗੁਰ ਲਘੂ ਦੀ ਥਾਂ ਇਕ ਰਗਣ ਹੈ।

ਯਥਾ : ਪੰਜੇ ਸਬਦ ਵਜੇ ਮਤੁ ਗੁਰਮਤਿ ॥
ਵਡਭਾਗੀ ਅਨਹਦੁ ਵਜਿਆ ॥ (ਵਾ;ਕਾ;ਮ:੪)

(੧੫) ਪੰਜ ਚਰਣ ਏਹ ਪਉੜੀ ਵਿਖਮ ਦੰਡਕ ਹੈ। ਪਹਿਲੇ ਚਰਣ ਦੀਆਂ ੪੬ ਮਾਤ੍ਰਾ ਦੂਜੇ ਦੀਆਂ ੩੦, ਤੀਜੇ ਚੌਥੇ ਦੀਆਂ ੯੯ ਪੰਜਵੇਂ ਦੀਆਂ ੬੪ ਅੰਤ ਸਭ ਦੇ ਗੁਰ।

ਯਥਾ : ਜਿਤਨੇ ਪਾਤਸਾਹਿ ਸਾਹ ਰਾਜੇ ਖਾਂਨ ਉਮਰਾਵ ਸਿਕਦਾਰ ਹਹਿ ਤਿਤਨੇ ਸਭ ਹਰਿ ਕੇ ਕੀਏ ॥
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭ ਹਰਿ ਕੇ ਅਰਥੀਏ ॥
ਸੁ ਐਸਾ ਹਰਿ ਸਭਨਾ ਕਾ ॥
ਪ੍ਰਭ ਸਤਿਗੁਰੂ ਕੇ ਵਲਿ ਹੈ ਤਿਨ ਸਚ ਵਰਣ ॥

ਚਾਰੇ ਖਾਣੀ ਸਭ ਸ੍ਰਿਸਟ ਗੋਲੇ ਕਰਿ ਸਤਿਗੁਰ ॥
ਆਗੈ ਕਾਰ ਕਮਾਵਣ ਕਉ ਦੀਏ । (ਵਾ:ਬਿ:ਮ:੪)
ਹੁਣ ਪਾਠਕਾਂ ਦੇ ਗਿਆਨ ਹਿੱਤ ਕੁਝ ਗੁਰਬਾਣੀ ਵਿਚਲੇ ਸ਼ਬਦਾਂ ਦੇ ਮਾਤ੍ਰਕ ਛੰਦਾਂ ਆਦਿ ਦਾ ਉਦਾਹਰਣ ਰੂਪ ਦੱਸਦੇ ਹਾਂ। ਯਥਾ :

(੧) ਸੁਕਾਵਿਯਾ ਛੰਦ—ਮਾਰੂ ਕਾਫ਼ੀ ਦਾ ਉਦਾਹਰਣ—

ਸਚੇ ਸੰਦਾ ਸੁਣਿਐ ਗੁਰ ਵੀਚਾਰ ॥
ਸਚੇ ਸਚਾ ਬੈਹਣਾ ਨਦਰੀ ਨਦਰ ਪਿਆਰੁ ॥
ਪਾਰ ਪਵੰਦੇ ਡਿੱਠ ਮੈ ਸਤਿਗੁਰ ਬੋਹਿਥ ਚਾੜ੍ਹਾ ॥
ਪੱਤਣ ਕੂਕੇ ਪਾਤਣੀ ਵਜੂਹ ਧਤੂਕ ਵਿਲਾੜਾ ॥

ਇਸ ਛੰਦ ਦੀਆਂ ਚਾਰ ਚਰਣ ੨੪ ਮਾਤ੍ਰਾ ੨੩-੧੧ ਪੁਰ ਬਿਸ੍ਰਾਮ ਅੰਤ ਗੁਰ ਲਘੁ ਜੈਸੇ :

ਆਵਹੁ ਵੰਞਹੁ ਡੁੰਮਣੀ ਕਿਤੀ ਮਿਤ੍ਰ ਕਰੇਉ ॥
ਸਾਧਨ ਢੋਈ ਨ ਲਹੈ ਵਾਂਢੀ ਕਿਉ ਧੀਰੇਉ ॥ (ਮਾ: ਮ: ੧)

(੨) ਘਨਕਲਾ ਛੰਦ—

ਇਸ ਛੰਦ ਦਾ ਨਾਮ ਚਿਤ੍ਰ ਕਲਾਵੀ ਹੈ । ਲਛਣ ਚਾਰ ਚਰਣ ਪ੍ਰਤੀ ਚਰਣ ੬੧ ਮਾਤ੍ਰਾ ੧੬-੧੬-ਤੇ ੧੩ ਵਿਸ੍ਰਾਮ ਚੌਥਾ ਬਿਸ੍ਰਾਮ ੧੩ ਪੁਰ ਅੰਤ ਗੁਰੂ । ਉਦਾਹਰਣ :

ਜਾ ਕੀ ਤੁਕ ਮੈ ਕਾਹਠ ਮਤਾ ਸੋਲਾਂ ਔ ਸੋਲਾ ਪੁਰ ਜੱਤਾ ॥
ਪੁਨ ਸੋਲਾਂ ਤੇਰਾ ਪਰ ਜਾਨੈ ਐਸੀ ਭਾਂਤ ਬਖਾਨਿਆ ॥
ਇਸ ਦਾ ਨਾਂ ਚਿਤ੍ਰ ਕਲਾ ਛੰਦ ਭੀ ਹੈ ।
ਚਿੱਤ੍ਰ ਕਲਾ ਏਹ ਛੰਦ ਅਖਾਵੈ । ਜੋ ਸਭ ਕਵਿ ਕੇ ਅਤਿ ਹੀ ਮਨ ਭਾਵੈ ॥
ਅੰਤ ਗੁਰੂ ਕਰ ਆਨਿਸ਼ਵਾਰੇ ਐਸੀ ਛਬਿ ਸੋ ਸਾਨਿਆ ॥

**ਗੁਰੂ ਵਾਕ ਹੈ : ਮਾਰੂ ਸੋਲਹੇ ਮ: ੧**

ੴ ਸਤਿਗੁਰ ਪ੍ਰਸਾਦਿ ॥

ਸਾਚਾ ਸਚ ਸੋਈ ਅਵਰ ਨ ਕੋਈ ॥

ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥
ਜਿਉ ਭਾਵੈ ਤਿਉ ਰਾਖਹੁ ਰਹਿਣਾ ॥
ਤੁਮ ਸਿਉ ਕਿਆ ਮੁਕਰਾਈ ਹੈ ॥ ੧ ॥
ਆਪ ਉਪਾਇ ਆਪ ਖਪਾਏ ਆਪੇ ਸਿਰ ਸਿਰ ਧੰਧੈ ਲਾਇ ॥
ਆਪੇ ਵਿਚਾਰੀ ਗੁਣਕਾਰੀ ਆਪੇ ਮਾਰਗ ਲਾਈ ਹੈ ॥ ੨ ॥ ਆਦਿ ।

## (੩) ਅਤਿ ਗੀਤਾ ਛੰਦ

ਚਾਰ ਚਰਣ ੩੨ ਮਾਤ੍ਰਾ, ੧੫-੧੬ ਪੁਰ ਬਿਸ੍ਰਾਮ ਅੰਤ ਗੁਰ ਯਥਾ ;
ਹਰਿ ਵੇਖੈ ਸੁਣੈ ਨਿਤ ਸਭ ਕਿਛੁ (ਮੇਰੀ ਜਿੰਦੁੜੀਏ)
ਸੋ ਡਰੈ ਜਿਸ ਪਾਪ ਕਮੱਤੇ ਰਾਮ ॥
ਜਿਸ ਅੰਤਰ ਹਿਰਦਾ ਸੁਧ ਹੈ (ਮੇਰੀ ਜਿੰਦੁੜੀਏ)
ਤਿਨ ਜਨ ਸਭ ਡਰ ਸੁਟ ਘਤੇ ਰਾਮ ॥
ਗੁਰ ਪੂਰਾ ਨਾਨਕ ਸੇਵਿਆ (ਮੇਰੀ ਜਿੰਦੁੜੀਏ)
ਜਿਨ ਪੈਰੀ ਆਣ ਸਭ ਘਤੇ ਰਾਮ । (ਬਿਹਾਃ ਮਃ ੪)

ਜੇ ਇਸਦੇ ਅੰਤ ਇਕ ਗੁਰ ਲਘ ਦੀ ਥਾਵੇਂ ਦੋ ਗਰੂ ਹੋਣ ਤਦ ਇਸਨੂੰ ਕੁਮੰਦ ਆਖਦੇ ਹਨ ।

## (੧) ਹੰਸ ਗਤਿ ਛੰਦ

ਚਾਰ ਚਰਣ ਪ੍ਰਤਿ ਚਰਣ ੨੦ ਮਾਤ੍ਰਾ ॥
ਪਹਿਲਾ ਬਿਸ੍ਰਾਮ ੧੧ ਪੁਰ ਦੂਜਾ ੯ ਪੁਰ ਅੱਤ ਲਘੁ ਗੁਰ ॥ ਯਥਾ :
ਕੇਤੇ ਕਰਹਿ ਵਖਾਣ ਕਹਿ ਕਹਿ ਜਾਵਣਾ ॥
(ੳ) ਵੇਦ ਕਹੇ ਵਿਖਆਣ ਅੰਤ ਨ ਪਾਵਣਾ । (ਵਾਰ ਮਾਝ)
(ਅ) ਤੇਰੀ ਪਨਹਿ ਖੁਦਾਇ ਤੂੰ ਬਖਸੰਦਗੀ ॥
ਸ਼ੇਖ ਫਰੀਦੈ ਖੈਰ ਦੀ ਜੈ ਬੰਦਗੀ ॥ (ਆਸਾ).

## (੫) ਕਲਸ ਛੰਦ

ਨਿਤਾ ਅਤੇ ਸਾਰ ਛੰਦ ਦੇ ਮੇਲਤੋਂ ਕਲਸ ਹੈ ॥
ਚਾਰ ਚਰਣ ਪ੍ਰਤੀਗਾਣ ॥

(ੳ) ੧੨ ਮਾਤ੍ਰਾ ਅੰਤ ੨ ਗੁਰੁ ॥

ਸ਼ਬਦ : ਹਮ ਘਰ ਸਾਜਨ ਆਏ ਸਾਚੇ ਮੇਲ ਮਿਲਾਏ ॥
ਸਹਜ ਮਿਲਾਏ ਹਰਿ ਮਨੁ ਭਾਏ ਪੰਚ ਮਿਲੇ ਸੁਖ ਪਾਇਆ ॥
ਸਾਈ ਵਸਤ ਪ੍ਰਾਪਤ ਹੋਈ ਜਿਸ ਸੇਤੀ ਮਨੁ ਲਾਇਆ ॥
(ਸੂਹੀ ਛੰਤ ਮ: ੧)

(ਅ) ਚੌਪਈ ਅਤੇ ਸੁਵੈਯੇ ਦੇ ਮੇਲ ਤੋਂ ਕਲਸ ॥ ਯਥਾ :
ਸਤਿਗੁਰ ਸੇਵ ਪਰਮ ਪਦ ਪਾਇਓ ॥
ਅਬਿਨਾਸੀ ਅਬਿਗਤ ਧਿਆਇਓ ॥ ਔਰ :
ਤਿਸ ਭੇਟੇ ਦਾਰਿਦ੍ਰੁ ਨ ਚੰਪੈ ਕੱਲ ਸਹਾਰ ਤਾਸ ਗੁਣ ਜੰਪੈ ।
ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮ ਜਾਕਉ ਫੁਰਿਆ ॥
ਬਿਨੁ ਸਤਿਗੁਰ ਸੇਵ ਸਬਦ ਰਸੁ ਪਾਇਆ ॥
ਨਾਮ ਨਿਰੰਜਨ ਉਰ ਧਰਿਆ ॥
ਹਰਿ ਨਾਮ ਰਸਕ ਗੋਬਿੰਦ ਗੁਣ ਗਾਹਕ ॥
ਚਾਹਕ ਤਤ ਸੁਮਤਿ ਸਰੇ ॥
ਕਵ ਕੱਲ੍ਹ ਠਕੁਰ ਹਰਿਦਾਸ ਤਨੇ ॥
ਗੁਰੂ ਰਾਮ ਦਾਸੁ ਸਰ ਅਭਰ ਭਰੇ ॥ (ਸੁਵਯੇ ਮ: ਚੌਥੇ ਕੇ)

## (੭) ਰੂਪ ਮਾਲਾ (ਮਦਨ ਛੰਦ)

ਚਾਰ ਚਰਣ ਪ੍ਰਤੀ ਚਰਣ ੨੪ ਸਾਤ੍ਰਾ ੧੪-੧੦ ਪੁਰ ਬਿਸ੍ਰਾਮ ਅੰਤ ਗੁਰ ਲਘੁ ॥

ਯਥਾ : ਕੂੜ ਰਾਜਾ ਕੂੜ ਪਰਜਾ ਕੂੜ ਸਭ ਸੰਸਾਰ ॥
ਕੂੜ ਮੰਡਪ ਕੂੜ ਮਾੜੀ ਕੂੜ ਬੈਸਣ ਹਾਰ ॥

## (੮) ਅੰਮ੍ਰਿਤ ਘਟ ਛੰਦ

ਚਾਰ ਚਰਣ ਪ੍ਰਤੀ ਚਰਣ ੨੯ ਮਾਤ੍ਰਾ ੧੬-੧੩ ਪੁਰ ਬਿਸ੍ਰਾਮ ਅੰਤ ਗੁਰ ਲਘੁ ॥

ਯਥਾ : ਰਾਮ ਜਨਾ ਮਿਲਿ ਭਇਆ ਅਨੰਦਾ ॥
ਹਰਿ ਨੀਕੀ ਕਥਾ ਸੁਣਾਇ ॥
ਦੁਰਮਤ ਮੈਲੁ ਗਈ ਸਭ ਨੀਕਲਿ ॥
ਸਤਿ ਸੰਗਤਿ ਮਿਲਿ ਬੁਧਿ ਪਾਇ ॥ (ਰਾਮਕਲੀ ਮ; ੪)

## (੯) ਝੂਲਨਾ ਛੰਦ ਦਾ ਤੀਜਾ ਰੂਪ

ਤ੭ ਮਾਤ੍ਰਾ ੧੦-੧੦ ਪੁਰ ਬਿਸ੍ਰਾਮ ਤਿੰਨ, ਚੌਥਾ ੭ ਪੁਰ ਅੰਤ ਯਗਣ । ऽऽ ਯਥਾ :

(ੳ) ਚੰਦ ਸਤ ਭੇਦਿਆਂ ਨਾਦ ਸਤ ਪੂਰਿਆ ।
ਸੂਰ ਸਤ ਖੋੜਸਾ ਦਤੁ ਕੀਆ ।।
ਅਬਲ ਬਲ ਤੋੜਿਆ ਅਚਲ ਚਲ ਥਪਿਆ
ਅਘੜ ਘੜਿਆਂ ਤਹਾਂ ਅਪਿਓ ਪੀਆ ।। (ਮਾਰੂ ਜੈ ਦੇਵ)

(ਅ) ਅੰਤ ਯਗਣ । ऽऽ ਦੀ ਥਾਂ ਕੇਵਲ ਦੋ ਗੁਰੂ ਯਥਾ :
ਹਲਤ ਸੁਖ ਪਲਤ ਸੁਖ ਨਿਤ ਸੁਖ ਸਿਮਰਨੋ ।।
ਨਾਮ ਗੋਬਿੰਦ ਕਾ ਸਦਾ ਸਦਾ ਲੀਜੈ ।। (ਧਨਾ: ਮ: ੫)

## (੧੦) ਸੁਵੈਯਾ ਬੀਰ ਰੂਪ ਦਾ

ਚਾਰ ਚਰਣ ਪ੍ਰਤੀ ਚਰਣ ੩੧ ਮਾਤ੍ਰਾਂ ਪਹਿਲਾ ਬਿਸ੍ਰਾਮ ੧੬ ਤੇ ਦੂਜਾ ੧੫ ਪੁਰ ਅੰਤ ਗੁਰੂ ਲਘੁ । ਇਸ ਦਾ ਨਾਉਂ ਮਾਤ੍ਰਕ ਸਵੈਯਾ ਵੀ ਹੈ । ਜੈਸੇ :

ਨਾਭ ਕਮਲ ਤੇ ਬ੍ਰਹਮਾ ਉਪਜੇ ਵੇਦ ਪੜੇ ਮੁਖ ਕੰਠ ਸੁਵਾਰਿ ।।
ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਜਨ ਸੇਵਹਿ ਗੁਰ ਵੀਚਾਰ ।।

(ਗੂਜਰੀ ਮ: ੧)

## (੧੧) ਸੁਵੈਯੇ ਦਾ ਦੂਜਾ ਰੂਪ 'ਬਾਣ'

ਪ੍ਰਤੀ ਚਰਣ ੩੧ ਮਾਤ੍ਰਾ ੧੬-੧੫ ਪੁਰ ਬਿਸ੍ਰਾਮਾ ਅੰਤ ਦੋ ਗੁਰ । ਯਥਾ :
ਅੰਮ੍ਰਿਤ ਨਾਮ ਤੁਮਾਰਾ ਠਾਕੁਰ । ਇਹੁ ਮਹਾ ਰਸੁ ਜਨਹਿ ਪੀਓ ।।

(ਆ: ਮ: ੫)

## (੧੨) ਸੁਵੈਯੇ ਦਾ ਚੌਥਾ ਰੂਪ

(ਦੰਡ ਕਲਾ) ਇਸ ਨੂੰ ਨਿਸਾਕਰ ਵੀ ਆਖਦੇ ਹਨ । ਚਾਰ ਚਰਣ ਪ੍ਰਤੀ ਚਰਣ ੩੨ ਮਾਤ੍ਰਾ ੧੬-੧੬ ਤੇ ਬਿਸ੍ਰਾਮ ਅੰਤ ਭਗਣ । । ऽ ਯਥਾ ਇਸ ਦੰਡ ਕਲਾ ਦਾ ਦੂਜਾ ਭੇਦ ੧੮-੧੪ ਮਾਤ੍ਰਾ ਤੇ ਬਿਸ੍ਰਾਮ ਅੰਤ ਯਗਣ । ऽऽ ਹੈ ।

ਸ਼ਬਦ : ਸਤਿਗੁਰ ਮਤਿ ਗੂੜ ਬਿਮਲ ਸਤਿਸੰਗਤਿ ਆਤਮ ਰੰਗ ਚਲੂਲ ਭੇਯਾ ।।
ਜਾਗਿਯਾ ਮਨੁ ਕਵੇਲ ਸਹਜ ਪ੍ਰਕਾਸਿਯਾ ਅਭੇਦਿ ਨਿਰੰਜਨ ਘਰਹਿ ਲਹਾ ।।

(ਸੁਵੈਯੇ ਮ: ੪ ਕੇ)

## (੧੩) ਪੰਜਵਾਂ ਸਰੂਪ

ਇਸ ਸਵੈਯੇ ਦਾ ਪੰਜਵਾਂ ਸਰੂਪ (ਮਲਿੰਦ ਹੈ) ਪ੍ਰਤਿ ਚਰਣ ੩੨ ਮਾਤਾ ੧੬-੧੬ ਪੁਰ

ਬਿਸ੍ਰਾਮ ਅੰਤ ਯਗਣ ।ऽऽ ਜੈਸੇ :

ਤੇ ਸਾਧੂ ਹਰਿ ਮੇਲਹੁ ਸੁਆਮੀ, ਜਿਨਿ ਜਪਿਆ ਗਤਿ ਹੋਇ ਹਮਾਰੀ ॥
ਤਿਨਕਾ ਦਰਸ ਦੇਖ ਮਨੁ ਬਿਗਸੈ, ਖਿਨੁ ਖਿਨੁ ਤਿਨ ਕਉ ਹਉ ਬਲਹਾਰੀ ॥

(ਭੈਰਉ ਮ: ੪)

## (੧੫) ਸਮਾਨ ਰੂਪ ਸਵੈਯਾ

ਪ੍ਰਤਿ ਚਰਣ ੩੨ ਮਾਤ੍ਰਾ ੧੬-੧੬ ਪੁਰ ਦੋ ਬਿਸ੍ਰਾਮ ਅੰਤ ਭਗਣ ऽ।। ਜੈਸੇ :
ਬ੍ਰਹਮਾਦਿਕ ਸਿਵ ਛੰਦ ਮੁਨੀਸਰ ਰਸਕ ਰਸਕ ਠਾਕੁਰ ਗੁਨ ਗਾਵਤ ॥
ਹੇ ਮਨ ਮੂੜ੍ਹ ਸਿਮਰ ਸੁਖ ਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥

(ਸਵੈ; ਸ੍ਰੀ ਮੁ: ਵਾ: ਮ: ੫)

## (੧੬) ਚੰਦਰ ਕਲਾ ਸਵੈਯਾ

ਚਾਰ ਚਰਣ ਪ੍ਰਤਿ ਚਰਣ ਅਠ ਸਗਣ ।।ऽ, ।।ऽ, ।।ऽ, ।।ऽ, ।।ऽ, ।।ऽ, ।।ऽ, ।।ऽ ਯਥਾ :

ਮਥਰਾ ਭਨ ਭਾਗ ਭਲੇ ਉਨਕੇ ਮਨ ਇਛਤ ਹੀ ਫਲ ਪਾਵਤ ਹੈ ॥

(ਸ: ਮ: ੪ ਕੇ)

## (੧੭) ਉਲਾਲ ਛੰਦ

ਦੋ ਚਰਣ ਪ੍ਰਤਿ ਚਰਣ ੨੮ ਮਾਤ੍ਰਾ ਪਹਲਾ ਬਿਸ੍ਰਾਮ ੧੫ ਤੇ ਦੂਜਾ ੧੩ ਤੇ । ਇਸ ਦੀਆਂ ਦੋ ਤੁਕਾਂ ਛਪੈ ਛੰਦ ਦੇ ਅੰਤਲੀਆਂ ਹੁੰਦੀਆਂ ਹਨ ।

## (੧੮) ਉਲਾਲਾ (ਇਸ ਦਾ ਨਾਮ ਚੰਦ੍ਰ ਮਣੀ ਭੀ ਹੈ)

ਚਾਰ ਚਰਣ ਪ੍ਰਤਿ ਚਰਣ ੧੩ ਮਾਤ੍ਰਾ ਪਹਿਲਾ ਬਿਸ੍ਰਾਮ ੮ ਤੇ ਦੂਜਾ ਪੰਜ ਮਾਤ੍ਰਾ ਪੁਰ ।

## (੧੯) ਬਿਸਨ ਪਦ ਛੰਦ

ਚਾਰ ਚਰਣ ੨੬ ਮਾਤ੍ਰਾ ੧੬-੧੦ ਪੁਰ ਬਿਸ੍ਰਾਮ ਅੰਤ ਗੁਰ ।
ਜਗਤ ਮੈ ਝੂਠੀ ਦੇਖੀ ਪ੍ਰੀਤ ॥
ਅਪਨੇ ਹੀ ਸੁਖ ਸਿਓ ਸਭ ਲਾਗੈ ਕਿਆ ਦਾਰਾ ਕਿਆ ਮੀਤ ॥
ਆਦਿ ਗੁਰੂ ਗਰੰਥ ਜੀ ਵਿਚ ਬਿਸ਼ਨ ਪਦ ਛੰਦ ਅਨੇਕ ਹਨ ।

## (੨੦) ਤਾਟੰਕ ਛੰਦ ਦਾ ਰੂਪ

ਪ੍ਰਤੀ ਚਰਨ ੩੦ ਮਾਤ੍ਰਾ ਹਨ । ਪਹਿਲਾ ਬਿਸ੍ਰਾਮ ੧੬ ਪੁਰ ਦੂਜਾ ੧੪ ਪੁਰ ਅੰਤ ਮਗਣ ऽऽऽ ਯਥਾ :

ਜਿਉ ਜਿਉ ਜਪੈ ਤਿਵੈ ਸੁਖ ਪਾਵੈ ਸਤਿਗੁਰ ਸੇਵ ਸਮਾਵੈਗੋ ॥

ਭਗਤ ਜਨਾ ਕੀ ਖਿਨ ਖਿਨ ਲੋਚਾ ਨਾਮ ਜਪਤ ਸੁਖ ਪਾਵੈਗੋ ।।

(ਕਾਨੜਾ ਮ: ੪)

## (੨੧) ਦੂਜਾ ਭੇਦ ਤਾਟੰਕ ਦਾ

ਅੰਤ ਮਗਣ ਦੀ ਥਾਂ ਕੇਵਲ ਇਕ ਗੁਰ ਜੈਸੈ :
ਅੰਤ੍ਰ ਸ਼ਬਦ ਨਿਰੰਤ੍ਰ ਮੁੰਦਰਾ ਹਉਮੈ ਮਮਤਾ ਦੂਰ ਕਰੀ ।।
ਕਾਮ ਕਰੋਧ ਅਹੰਕਾਰ ਨਿਵਾਰੇ ਗ਼ੁਰ ਕੈ ਸਬਦ ਸੁ ਸੂਝ ਪਰੀ ॥
ਖਿੰਥਾ ਝੋਲੀ ਸੁ ਭਰਪੂਰ ਰਹੀਆ ਨਾਨਕ ਤਾਰੇ ਏਕ ਹਰੀ ॥
ਸਾਚਾ ਸਾਹਿਬ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ ॥ (ਸਿਧ ਗੋਸਟ)

## (੨੨) ਅੜਿੱਲ ਯਾ ਫੁਨਹਿ ਛੰਦ

ਪ੍ਰਤਿ ਚਰਣ ੨੧ ਮਾਤ੍ਰਾ ੧੧ ਪੁਰ ਬਿਸ੍ਰਾਮ (ਚਾਰ ਚਰਣ) ਉਦਾਹਰਣ ;

(ੳ) ਇਕੀ ਮਤਾ ਜਾਸ ਬਿਖੈ ਸੁਭ ਕੀਜੀਐ ॥
ਯਾਰਾਂ ਪੈ ਬਿਸ੍ਰਾਮ ਸੁ ਨੀਕੋ ਦੀਜੀਐ ॥
ਚਾਹ ਚਰਣ ਇਹ ਭਾਂਤ ਰਚੋ ਮਨ ਲਾਇਕੈ ॥
ਹੋ ਜੋ ਅੜਿੱਲ ਸੁ ਛੰਦ ਸ਼ੇਸ਼ ਕਹਿ ਗਾਏ ਕੈ ॥

ਛੰਦ : ਡਿਠੇ ਸਭੇ ਥਾਂਵ ਨਹੀਂ ਤੁਧ ਜੇਹਿਆ ॥

(ਅ) ਬਧਹੁ ਪੁਰਖ ਬਧਾਤੇ ਤਾ ਤੂੰ ਸੋਹਿਆ ॥
ਵਸਦੀ ਸਘਨ ਅਪਾਰ ਅਨੂਪ ਰਾਮ ਦਾਸ ਪੁਰ ਹਰਿ ਹਾਂ ॥
ਨਾਨਕ ਕਸਮਲ ਜਾਏ ਨਾਈਐ ਰਾਮ ਦਾਸ ਸਰ ॥

(ੲ) ਔਖਧ ਨਾਮ ਅਪਾਰ ਅਮੋਲਕ ਪੀਜੀਈ ॥
ਮਿਲ ਮਿਲ ਖਾਵੇ ਸੰਤ ਸਕਲ ਕੋ ਦੀਜਈ ॥
ਜਿਸੈ ਬੁਝਾਏ ਆਪ ਤਿਸੈ ਹੀ ਪਾਵਣੇ ॥
ਹਰਿ ਹਾਂ ਹਉ ਬਲਹਾਰੀ ਤਿੰਨ ਜੋ ਹਰਿ ਰੰਗ ਗਾਵਣੇ ॥
(ਸਲੋਕ ਵਾਰ ਤੇ ਵਧੀਕ)

## (੨੩) ਅਸਟ ਪਦੀ

ਅਠਾ ਪਦਾ ਚਰਣਾ ਦਾ ਛੰਦ ਇਕ ਪ੍ਰਬੰਧ ਵਿਚ ਲਿਖੇ ਹੋਏ ।
ਇਸਦਾ ਰੂਪ ਸਾਰ ਛੰਦ ਦਾ ਰੂਪ ਹੈ :
ਚਕਵੀ ਨੈਨ ਨੀਂਦ ਨਹਿ ਚਾਹੈ ਬਿਨ ਪਿਰ ਨੀਂਦ ਨ ਪਾਈ ॥
ਸੂਰ ਚਰੈ ਪਿਰ ਦੇਖੈ ਨੈਣੀ ਨਿਵ ਨਿਵ ਲਾਗੈ ਪਾਈ ਆਦਿ ॥

**ਗਉੜੀ ਰਾਗ ਵਿਚ ਇਨਾਹੀ ਸਤਿਗੁਰਾਂ ਦੀ ਅਸਟ ਪਦੀ ਚੌਪਈ ਛੰਦ ਵਿਚ ਹੈ ।**

| | | |
|---|---|---|
| ਨਾ ਧੀਂ ਧੀ ਨਾ | ਤਿੰ ਤ੍ਰਿਕਟ ਤਿੰ | ਤਿੰਨਾ ਤਿੰਨਾ |
| ੪ | ੦ | ੫ |

| | |
|---|---|
| ਕਿੱਟ ਤਾ ਧੀਂ ਧੀਂ | ਨਾ ਧੀਂ ਧੀਂ ਨਾ |
| ੬ | ੭ |

(੩) ਸਰਸ੍ਵਤੀ ਤਾਲ ਮਾਤ੍ਰਾ ੧੮ ਤਾਲੀ ੫

ਬੋਲ—

| | | | | |
|---|---|---|---|---|
| ਧਾ ঽ ਧਿੰਨਾ | ਧੇ ਨਾ | ਕੇ ਟੇ ਧੇ ਨਾ | ਧਾ ਗੇ ਤੇਟੇ | ਧਾ ਗੇ ਤੂੰ ਨਾ |
| × | ੨ | ੩ | ੪ | ੫ |

(੪) ਰੁੱਦ੍ਰ ਤਾਲ ਮਾਤ੍ਰਾ ੧੧ ਤਾਲੀ ੮

| | | | | | | | | | | |
|---|---|---|---|---|---|---|---|---|---|---|
| ਧੀਂ | ਨਾ | ਧੀ | ਨਾ | ਤੀ | ਤੀ | ਨਾ | ਕ | ਤ੍ਰਾ | ਧੀ | ਨਾ |
| × | ੨ | ੦ | ੩ | ੪ | ੫ | ੦ | ੬ | ੭ | ੮ | ੦ |

(੫) ਕੁੰਭ ਤਾਲ ਮਾਤ੍ਰਾ ੧੧ ਤਾਲੀ (੭)

ਬੋਲ—

| | | | | | | | | | | |
|---|---|---|---|---|---|---|---|---|---|---|
| ਧਾ | ਧਿ | ਤ੍ਰਿਟ | ਕੱਤ | ਧਾ | ਧਿੰ | ਨ ਕ | ਤਿਟ | ਕੱਤ | ਗ ਦੀ | ਗ ਨ |
| × | ੦ | ੨ | ੩ | ੦ | ੪ | ੦ | ੫ | ੬ | ੭ | ੦ |

(੬) ਲਛਮੀ ਤਾਲ ਮਾਤ੍ਰਾ ੧੮

ਬੋਲ—

| | | | | | | | | | |
|---|---|---|---|---|---|---|---|---|---|
| ਧਿੰ | ਤੇਤ | ਧੇਤ | ਧੇ ਤ | ਦਿ | ਤਾ | ਤਿਟ | ਕ | ਧਾ | ਦਿ |
| × | ੨ | ੩ | ੦ | ੪ | ੫ | ੬ | ੦ | ੭ | ੮ |

| | | | | | | | |
|---|---|---|---|---|---|---|---|
| ਤਾ | ਧਮ | ਕਿਟ | ਧਮ | ਤਿਟ | ਕਤ | ਗ ਦੀ | ਗਨ |
| ੯ | ੦ | ੧੧ | ੧ | ੩ | ੧੪ | | ੦ |

(੧) ਖਸਟੀ ਭਾਲ ਮਾਤ੍ਰਾ ੬ ਤਾਲੀ ੨ ਪਦ ਵਿਖਮ
ਸ਼੍ਰੇਣੀ—ਸੁਗਮ ਅੰਗ

ਬੋਲ ਸਾਥ ਸਰੂਪ

| | | | | | | |
|---|---|---|---|---|---|---|
| ਮਾਤ੍ਰਾ— | ੧ | ੨ | ੩ | ੪ | ੫ | ੬ |
| ਬੋਲ— | ਧੀ | ਨਾ | ਧੀਂ | ਧੀਂ | ਨਾਗੇ | ਤਿੱਟ |
| | × | | ੨ | | — | — |

(੨) ਝੰਪਕ ਤਾਲ ਮਾਤ੍ਰਾ ੫ ਪਦ ਵਿਖਮ

ਸ਼੍ਰੇਣੀ—ਸੁਗਮ ਅੰਗ–ਜਾਤੀ–ਮਿਸ੍ਰ ਮਾਤ੍ਰਿਕ

**ਬੋਲ ਸਰੂਪ**

| | | | | |
|---|---|---|---|---|
| ੧ | ੨ | ੩ | ੪ | ੫ |
| ਧੀਂ | ਧੀਂ | ਨਾ | ਧੀਂ | ਨਾ |
| × | | | ੨ | |

# ਤੇਤੀ ਰਾਗੋਂ ਪਰ ਕਵਿਤਾ

੧ ੨ ੩ ੪ ੫ ੬
ਕਬਿੱਤ— ਸ੍ਰੀ, ਮਾਝ, ਗਉੜੀ, ਆਸਾ, ਆਸਾਵਰੀ, ਗੂਜਰੀ ਹੈ ॥

੭ ੮ ੯
ਸੋਹਤ ਗੰਧਾਰ ਦੇਵ ਬਿਹਾਗੜਾ, ਵਡਹੰਸ ਹੈ ॥

੧੦ ੧੧ ੧੨ ੧੩
ਸੋਰਠ, ਧਨਾਸਰੀ ਤੇ ਜੈਤਸਰੀ, ਟੋਡੀ ਜਾਣ ।

੧੪ ੧੫ ੧੬ ੧੭
ਬੈਰਾੜੀ, ਤਿਲੰਗ, ਸੂਹੀ, ਬਿਲਾਵਲ, ਸੁਹੰਸ ਹੈ ॥

੧੮ ੧੯ ੨੦ ੨੧ ੨੨
ਗੌਂਡ, ਰਾਮਕਲੀ, ਨਟ ਮਾਲੀ ਗੌੜਾ, ਮਾਰੂ ਰਾਗ ॥

੨੩ ੨੪ ੨੫ ੨੬ ੨੭
ਤੁਖਾਰੀ, ਕੇਦਾਰਾ, ਭੈਰਉਂ, ਬਸੰਤ ਹਿੰਡੋਲੰਸ ਹੈ ॥

੨੮ ੨੯ ੩੦ ੩੧ ੩੨
ਸਾਰਗ, ਮਲਾਰ, ਕਾਨ੍ਹੜਾ, ਕਲ੍ਯਾਨ, ਪ੍ਰਭਾਤੀ ॥

੩੩
ਜੈਜਾਵੰਤੀ, ਬਿਓਰਾ ਤੇਤੀ ਰਾਗ ਸੋਭਅੰਸ ਹੈ ॥

"ਕੰਵਲ'

# ਪਾਸਟਿੱਕ ਮਤ ਸੰਗੀਤ ਬਿਉਰਾ

ੴ ਸਤਿਗੁਰ ਪ੍ਰਸਾਦਿ

**ਰਾਗਾਂ ਵਿਚ ਸ੍ਰੀ ਰਾਗ ਹੈ, ਜੇ ਸਚਧਰੇ ਪਿਆਰ**




ਇਹ ਪੂਰਬੀ ਠਾਟ ਦਾ ਔੜਵ ਸੰਪੂਰਣ ਹੈ, ਅਰੋਹੀ ਵਿਚ ਪੰਜ ਅਵਿਰੋਹੀ ਵਿਚ ਸਤ ਸੁਰ ਲਗਦੇ ਹਨ। ਅਰੋਹੀ ਵਿਚ "ਗੰਧਾਰ" ਅਤੇ "ਧੈਵਿਤ" ਵਰਜਤ ਹਨ। ਰਿਸ਼ਭਵਾਦੀ ਪੰਚਮ ਸੰਵਾਦੀ ਹੈ, ਰਿਸ਼ਭ ਅਤੇ ਧੈਵਤ ਕੋਮਲ ਹਨ, ਮਧਮ ਤੀਬ੍ਰ, ਬਾਕੀ ਸਾਰੇ ਸੁੱਧ।

ਅਰੋਹੀ—ਸ ਰਾ ਮੀ ਪ ਨ ਸ

ਅਵਰੋਹੀ—ਸ ਨ ਧਾ ਪ ਮੀ ਗ ਰਾ ਸ

ਗਓਣ ਦਾ ਵੇਲਾ ਤੀਸਰਾ ਪਹਰ (ਲਉਢਾ ਵੇਲਾ) ਬਿਹਾਰੀ ਤੀਬ੍ਰੁ ਦਾਤੇ ਕੰਨਾ ਕੋਮਲ ਸੁਰ ਦੇ ਨਿਸ਼ਾਨ ਹਨ।

ਬੁਧ ਪ੍ਰਕਾਸ ਦਰਪਣ ਵਿਚ ਲਿਖਿਆ ਹੈ:-

ਸਾ ਤ੍ਰਯਾ ਭੂਖਨ ਅੰਗ ਸ਼ੁਭ, ਸੰਪੂਰਣ ਪ੍ਰਮਾਨ।

ਤੀਨ ਪਹਰ ਪਰ ਗਾਈਏ, ਸਕਲ ਕਹੋ ਸੁਗਿਯਾਨ।

ਸੁਰਭੀ ਤ੍ਰਿਸੂਲ ਅਰਧ ਤਨ ਓਪਸਾਰ।

ਨਾਭ ਕੂਲ ਬਿਸ੍ਰਾਮ ਏ ਤਾਨ ਹੈ॥

ਵਡਹੰਸ, ਟੰਕ, ਗਉੜੀ, ਇਨ੍ਹਾ ਤਿੰਨਾਂ ਦੇ ਮਿਲਾਪ ਤੋਂ ਸ੍ਰੀ ਰਾਗ ਬਣਦਾ ਹੈ ਲਿਖਿਆ ਹੈ।

ਸ੍ਰੀ ਰਾਗ ਨੂੰ ਜੇਠ, ਹਾੜ, ਮਾਘ, ਫੱਗਣ ਵਿਚ ਤਪੱਸੀ ਬਣਾ ਵਿਚ ਗਉਂਦੇ ਹਨ।

ਇਸਦਾ ਗ਼ਰਮੀ ਵਿਚ ਸੀਤਲ "ਰਸ" ਤੇ ਸਰਦੀ ਵਿਚ ਸੀਤ ਗਰਮ, ਸ਼੍ਰੀਰ ਨੂੰ ਸੁਖ ਦੇਣ ਵਾਲਾ ਹੈ।

ਤਥਾ :—ਸਦਾ ਹਰਿ ਸਚੁ ਮਨਿ ਵਸੈ ਨਹਿ ਚਲ ਮਤਿ ਅਪਾਰੁ ॥

ਸ੍ਰੀ ਰਾਗ ਨੂੰ ਗੁਰੂ ਜੀ ਨੇ "ਘਰੁ" (ਤਾਲ) ॥੧॥ ਪਹਲੇ ਤੋਂ ਲੈ ਕੇ ਤਿੰਨ ਤਾਲ ਤਕ ਗਾਵਿਆ ਹੈ।

ਇਸਨੂੰ ਹੇਮੰਤ ਰਿਤੁ ਵਿਚ ਗਉਂਦੇ ਹਨ। ਇਸਦੇ ਅਲਾਪ ਤੋਂ ਆਨੰਦ ਖੁਸ਼ੀ ਪ੍ਰਾਪਤ ਹੁੰਦੀ ਹੈ।

ੴ ਸਤਿਗੁਰ ਪ੍ਰਸਾਦਿ




ਇਹ ਇਕ ਦੇਸੀ ਸੰਪੂਰਣ ਜਾਤਿ ਦਾ ਰਾਗ ਹੈ ਇਸ ਵਿਚ ਸ਼ੜਜਾ, ਰਿਸਭ, ਮ਼ਧਯਮ, ਪੰਚਮ, ਧੈਵਤ ਸ਼ੁੱਧ ਸੁਰ ਹਨ, ਗੰਧਾਰ ਅਤੇ ਨਿਸ਼ਾਧ ਕੋਮਲ।

ਸਰਗਮ—ਸ ਰ ਗਾ ਮ ਪ ਧ ਨਾ

ਬਾਣੀ ਬਿਉਰਾ ਵਿਚ ਲਿਖਿਆ ਹੈ ਕਿ ਸੁਰ ਤਾਲ ਸੰਬ੍ਰਹ ਵਿਚ ਸੋਰਠ, ਖਿਲਾਵਲ, ਧਨਾਸਰੀ, ਸਾਰੰਗ, ਅਤੇ 'ਨਟ' ਪੰਜੇ ਮਿਲ ਕੇ ਮਾਝ ਬਣਦਾ ਹੈ। ਕਈ ਇਸਨੂੰ ਰਾਗਣੀ ਕਹਿੰਦੇ ਹਨ। ਪ੍ਰੰਤੂ ਬੁਧ ਪ੍ਰਕਾਸ ਵਿਚ ਲਿਖਿਆ ਹੈ:-

ਸ੍ਰੀ ਰਾਗ, ਮਧ, ਮਾਧਵੀ, ਆਰ ਮਲਾਰ ਸੁਰ ਠਾਨ।

ਇਨ ਮਿਲਿ ਮਾਝ ਬਖਾਣ ਹੀ ਲੀਨ ਗੁਨੀਜਨ ਮਾਨ।

ਗਉਣ ਦਾ ਵੇਲਾ ਦੁਪਹਿਰ ਪਿਛੋਂ ਹੈ। ਕਰਤਾ ਮ: ਕੋ: ਨੇ ਵੀ ਬਾਣੀ ਬਿਉਰਾ ਵਿਚੋਂ ਨੋਟ ਕੀਤਾ ਹੈ ਇਸਦਾ ਹੋਰ ਵੇਰਵਾ ਨਹੀਂ ਮਿਲਿਆ।

ਇਸ ਰਾਗ ਦੀ ਬ੍ਰਿਹਾ, ਵਿਛੋੜੇ ਦੀ ਤ੍ਰਿੱਖੀ ਵੇਦਨਾ "ਕੁਰੁਣਾ ਰਸ" ਵਿਚ ਪਾਈ ਜਾਂਦੀਹੈ।

ਦੇਖੋ ਮਾਝ ਮ: ਪਵਾਂ।

ਮੇਰਾ ਮਨੁ ਲੋਚੈ ਗੁਰ ਦਰਸ਼ਣ ਤਾਂਈ ਬਿਲਪ ਕਰੇ ਚਾਤ੍ਰਿਕ ਕੀ ਨਿਆਈ ।
ਤ੍ਰਿਖਾ ਨ ਉਤ੍ਰੈ ਸ਼ਾਂਤ ਨ ਆਵੈ ਬਿਨ ਦਰਸ਼ਣ ਸੰਤ ਪਿਆਰੇ ਜੀਉ ॥੧॥ ਰਹਾਉ ॥
ਦੇਖੋ ਸਾਰਾ ਸ਼ਬਦ ਇਹ ਤੇ ਹੋਰ ਵੀ ਆਦਿ ।
ਮਾਝ ਰਾਗ ਨੂੰ ਗੁਰੂ ਜੀ ਨੇ ਘਰ ੧॥ ਤੋਂ ਘਰ ੩-੪ ਤਕ ਗਾਇਆ ਹੈ ।

ੴ ਸਤਿਗੁਰ ਪ੍ਰਸਾਦਿ ॥

# ੩. ਗਉੜੀ-ਗਉਰੀ

ਇਹੁ ਪੂਰਬੀ ਠਾਟ ਦੀ ਐੜਵ ਖਾੜਵ ਹੈ ਇਸ ਵਿਚ ਸ੍ਰੀ ਰਾਗ ਦਾ ਅੰਗ ਹੈ । ਅਰੋਹੀ ਵਿਚ ਗੰਧਾਰ ਅਤੇ ਧੈਵਤ ਵਰਜਿਤ ਹੈ ।

ਅਵਰੋਹੀ ਵਿਚ ਗੰਧਾਰ ਵਰਜਿਤ ਹੈ । ਰਿਸ਼ਭਵਾਦੀ ਅਤੇ ਪੰਚਮ ਸੰਵਾਦੀ ਹੈ ਰਿਸ਼ਭ ਅਤੇ ਧੈਵਤ ਕੋਮਲ, ਮਧਮ ਸ਼ੁੱਧ ਹੈ । ਗਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ ।

ਅਰੋਹੀ—ਸ ਗ ਮੀ ਪ ਧਾ ਨ

ਅਵਰੋਹੀ—ਸ ਨ ਧ ਪ ਮੀ ਰਾ

ਗੁਰਮੁਖ ਵਾਕ ਹੈ:-ਗਉੜੀ ਰਾਗ ਸੁਲੱਖਣੀ । ਜੇ ਖਸਮੈ ਚਿਤ ਕਰਇ ॥
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰ ਕਰਇ ॥

ਨੋਟ—ਇਸ ਰਾਗਣੀ ਵਿਚ ਗੁਰੂ ਜੀ ਨੇ ਕੋਈ ਘਰੁ-ਤਾਲ ਨਹੀਂ ਵਰਤਿਆਂ । ਕੇਵਲ ਰੁੱਤਾਂ ਅੱਖਰਾ ਥਿੱਤਾਂ ਵਾਰਾਂ ਸਤ ਵਾਰ ਆਦਕਾ ਵਿਚ ਗਿਆਨ ਹੀਣ ਪ੍ਰਾਣੀਆਂ ਨੂੰ ਉਪਦੇਸ਼ ਦਿਤਾ ਹੈ ।

ਗੁਆਰੇਰੀ ਤੋਂ ਭਾਂਵ ਹਿਰਦੇ ਚੋਂ ਗਿਆਨ ਗੁਵਾ ਬੈਠੀ ਤੋਂ ਹੈ ।

ਰੀ-ਅਰੀ ਗੁਆ ਦੀਆਂ ਹਿਰਦੇ ਚੋਂ ਗਿਆਨ । ਰੀ-ਅਰੀ ਹੇ ! ਮੂਰਖੋ-ਗੁਆਰਨੇ, ਸੰਗੀਤ ਸ਼ਾਸਤ੍ਰਾਂ ਵਿਚ ਇਸਦਾ ਨਾਂ "ਗਉਰੀ" ਲਿਖਿਆ ਹੈ । ਗਉਰੀ-ਪਾਰਬਤੀ-ਗੌਰਜਾਂ ਗਣੇਸ਼ ਦੀ ਮਾਂ ਸ਼ਿਵਜੀ (ਆਤਮਾ) ਦੀ ਨਾਰੀ । ਰਾਗ ਮਾਲਾ 'ਚ ਸ੍ਰੀ ਰਾਗ ਦੀ ਇਸਤ੍ਰੀ ਲਿਖੀ ਹੈ ।

ਗਉਰੀ ਗਾਵਹਿ ਆਸਾਵਰੀ : ਇਸ ਰਾਗਣੀ ਦੀ ਬਣਤਰ-ਮੇਂਡਕ (ਡੱਡੂ) ਦੀ ਆਵਾਜ ਤੋਂ ਲਈ ਲਿਖੀ ਹੈ।

ਯਥਾ :—ਗਉਰੀ ਦਾਦਰ ਸੁਰ ਤੇ ਸੌਧੀ।

ਖੌੜਮ ਬਰਸ ਗੌਰ ਤਨ ਅੱਧਿਭੁਤ ਪਟ ਬਹੁਰੰਗ ਸਮੋਧੀ।
ਆਦਿ ਅੰਤ ਮਹਿ ਜਿਹ ਖਾੜਵ ਸੁਰ ਅਰ ਬਸੰਤ ਮੁਦ੍ਰਾ ਸੋ।
ਘਰੀ ਚਾਰ ਰਹਿਤੇ ਦਿਨ ਗਾਵੈ ਪਾਂਚ ਤਾਨ ਮਿਲਤਾ ਸੋ।
ਸੁਰ ਬਿਸ੍ਰਾਮ ਅਰ ਘਨਤ ਕਾਰ ਸੁ ਅਲਾਪਤ ਸਾਥ ਮਿਲਾਏ।
ਬਾਜਨ ਅਲਾਪਤ ਸੋਭ ਸਭਨ ਬਿਧ ਪਾਂਚ ਤਾਨ ਏ ਪਾਏ।
ਸ੍ਰੀ ਰਾਗ ਸੁ ਪਰਜ ਮਿਲਾਈ ਤਬਿ ਗਉਰੀ ਸੁਰ ਜਾਨੀ।
ਤਾਕੋਂ ਨਾਓ ਤਰੌ ਨੀ ਭਾਖੇ ਅਰ ਪੂਰਬੀ ਬਖਾਨੀ।
ਔਰ ਨਾਮ ਜਾਕੇ ਬਹੁ ਜੰਪਤ ਤੀਨ ਨਾਮ ਮੇਂ ਜਾਨੀ।
ਰੂਪ ਰੇਖ ਸੁਰ ਅੰਬਰ ਮੁਦਰਾ ਖੋੜਸ ਬਰਖ ਬਿਖਾਨੀ।

(ਬੁਧ ਪ੍ਰਕਾਸ਼ ਦਰਪਨ)

(੧) ਗਿਆਨ ਗੁਵਾ ਬੈਠੇ ਪ੍ਰਾਣੀ ਨੂੰ ਉਪਦੇਸ਼:

"ਰਹਾਉ" ਦੇਹੀ ਮਾਂਟੀ ਬੋਲੈ ਪਉਣ
ਬੁਝ ਰੇ ਗਿਆਨੀ ਮੂਆ ਹੈ ਕਉਣ।
ਜੈ ਕਾਰਣ ਤਟ ਤੀਰਥ ਜਾਹੀ।
ਰਤਨ ਪਦਾਰਥ ਘਟ ਹੀ ਮਾਹੀ।
ਪੜਿ ਪੜਿ ਪੰਡਿਤ ਵਾਦੁ ਵਖਾਣੈ ਭੀਤਰ ਹੋਦੀ ਵਸਤ ਨ ਜਾਣੈ।
ਅੰਤ ਹੈ-ਕੁਹ ਨਾਨਕ ਗੁਰਿ ਬ੍ਰਹੰਮ ਦਿਖਾਇਆ ਮਰਤਾ ਜਾਤਾ ਨਦਰ ਨਾ ਆਇਆ।

(ਗਉੜੀ ਮ: ੧)

(੨) ਇਸ ਸ਼ਬਦ ਵਿਚ ਗਿਆਨ ਗੁਵਾ ਬੈਠੇ ਪ੍ਰਾਣੀ ਨੂੰ ਦੱਸਿਆ ਹੈ:-

ਭਾਈ ਰੇ ਗੁਰ ਬਿਨ ਗਿਆਨ ਨ ਹੋਇ ਪੁਛੋ ਬ੍ਰਹੰਮੇ ਨਾਰਦੇ ਬੇਦ ਬਿਆਸੈ ਕੋਇ।
ਰੋਵਹਿ ਕਿਰਪਨ ਸੰਚੇਹਿ ਧਨੰ ਜਾਇ ਪੰਡਿਤ ਰੋਵਹਿ ਗਿਆਨ ਗਵਾਇ॥

(ਗਉੜੀ ਮ: ੧)

ਇਹ "ਕਰੁਣਾਰਸ" ਵਿਚ ਗਿਆਨ ਹੀਣ ਹੋਏ ਪਛੋ ਤਾ ਰਹੇ ਪ੍ਰਾਣੀ ਨੂੰ ਉਪਦੇਸ਼ ਹੈ।

ੴ ਸਤਿਗੁਰ ਪ੍ਰਸਾਦਿ ॥



# ੪. ਆਸਾ

ਇਸ ਰਾਗਨੀ ਵਿਚ ਸਾਰੇ ਸ਼ੁੱਧ ਸੁਰ ਲਗਦੇ ਹਨ। ਵਾਦੀ "ਰਿਸ਼ਭ" ਸੰਵਾਦੀ "ਮਧਮ" ਅਤੇ ਗ੍ਰਹ ਸੁਰ ਸ਼ੜਜ ਸਰਗਮ ਏ ਹੈ:-

ਅਰੋਹੀ—ਸ ਰ ਮ ਪ ਧ ਨ ਸ

ਅਵਰੋਹੀ—ਨੀ ਧ ਪ ਮ ਗ ਰ ਸ

ਕਈ ਗ੍ਰੰਥਾ ਨੇ ਧੈਵਤ ਨੂੰ ਵਾਦੀ ਸੁਰ ਮਨਆ ਹੈ ਐਸੀ ਦਸ਼ਾ ਵਿਚ 'ਗੰਧਾਰ" ਸੰਵਾਦੀ ਹੋ ਜਾਂਦਾ ਹੈ। ਇਸਦੀ ਅਰੋਹੀ ਤਾਨ ਵਿਚ ਗੰਧਾਰ ਨਹੀਂ ਲੈਣਾ ਚਾਹੀਏ। ਅਵਰੋਹੀ ਵਿਚ ਵਰਤਣ ਯੋਗ ਹੈ।

ਬੁਧ ਪ੍ਰਕਾਸ ਦਰਪਣ 'ਚ ਲਿਖਿਆ ਹੈ:-

ਸ੍ਰੀ ਰਾਗ ਸੁਰ ਪ੍ਰਥਮ ਹੀ ਦੂਜੋ ਮਾਰੂ ਰਾਗ।

ਬਿਬਿ ਸੁਰ ਮਿਲਿ ਆਸਾ ਭਈ ਜੋ ਗਾਵੈ ਬਡਭਾਗ।

ਆਸਾ ਨੂੰ ਰਾਗ ਮਾਲਾ 'ਚ "ਮੇਘ" ਰਾਗ ਦੀ ਇਸਤ੍ਰੀ ਲਿਖਿਆ ਹੈ :

ਪੁਨ ਗਾਵਹਿ ਆਸਾ ਗੁਨਗੁਨੀ ॥

ਇਹ ਅੰਮ੍ਰਿਤ ਵੇਲੇ ਦਾ ਰਾਗ ਹੈ, ਇਸ ਵਿਚ ਗੁਰੂ ਜੀ ਨੇ "ਸ਼ਾਂਤਰਸ" ਵਿਚ ਉਪਦੇਸ਼ ਲਿਖੇ ਹਨ ਅਤੇ ਅਕਾਲ ਪੁਰਖ ਪ੍ਰਮਾਤਮਾ ਦਾ 'ਜਸ' ਗਾਇਆ ਹੈ। ਯਥਾ:- ਆਸਾ ਦੀ ਵਾਰ ਦਾ ਅਰੰਭ ਇਸਤ੍ਰਾਂ ਕੀਤਾ ਹੈ-

ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੁਰਤਿ

ਅਜੂਨੀ ਸੈਭੰ ਗੁਰ ਪ੍ਰਸਾਦਿ ॥ ਆਸਾ ਮਹਲਾ ੧ ॥

ਵਾਰ ਸਲੋਕਾਂ ਨਾਲ ਸ਼ਲੋਕ ਭੀ ਮਹਲੇ ਪਹਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ ਏਥੇ ਧੁਨੀ ਦਾ ਵਰਨਣ ਯੋਗ ਨਹੀਂ ਸਮਝਿਆ। ਧੁਨੀਆਂ ਦੇ ਪ੍ਰਕਰਣ ਵਿਚ ਲਿਖਣ ਦੀ ਕੋਸ਼ਸ਼ ਕੀਤੀ ਜਾਵੇਗੀ।

ਸ਼ਲੋਕ ਮ: ੧ ॥ ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ ॥

ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥

ੴ ਸਤਿਗੁਰ ਪ੍ਰਸਾਦਿ ॥

## ੫. ਆਸਾ ਵਰੀ

ਇਹ ਵੀ ਸੰਪੂਰਣ ਜਾਤੀ ਦੀ ਰਾਗਣੀ ਹੈ, ਇਸਦੇ ਗਉਣ ਦਾ ਵੇਲਾ ਸੂਰਜ ਚੜਨ ਤੋਂ ਪਹਰ ਦਿਨ ਤੀਕਰ ਹੈ। ਇਸ ਵਿਚ"ਗੰਧਾਰ" ਧੈਵਤ, ਨਿਸ਼ਾਧ, ਕੋਮਲ ਸੁਰ ਹਨ, ਬਾਕੀ ਸਾਰੇ ਸ਼ੁਧ। ਧੈਵਤ ਵਾਦੀ ਗੰਧਾਰ ਸੰਵਾਦੀ ਹੈ। ਅਰੋਹੀ ਵਿਚ ਗੰਧਾਰ ਅਤੇ ਨਿਸ਼ਾਧ ਨਹੀਂ ਲਗਦਾ, ਅਵਰੋਹੀ ਵਿਚ ਸੱਤੇ ਸੁਰ ਲਗਦੇ ਹਨ। ਇਹਬੀ ਔੜਵ ਸੰਪੂਰਣ ਰਾਗਣੀ ਹੈ।

ਅਰੋਹੀ—ਸ ਰ ਮ ਪ ਧਾ ਸ

ਅਵਰੋਹੀ—ਸ ਨਾ ਧ ਪ ਮ ਗਾ ਰ ਸ

ਸੰਗੀਤ ਸ਼ਾਸ਼ਤ੍ਰ 'ਚ ਇਸ ਪ੍ਰਕਾਰ ਲਿਖਿਆ ਹੈ:-

ਚਾਰ ਘਰੀ ਨਿਸ ਰਹੇ ਨਾਕ ਤਿਹ, ਕਿੰਨਰ ਜਿਹ ਸੁਰ ਗਾਵਤ।
ਨਾਦ ਨਿਰਾਕਾਦ ਕਾ ਮੁੰਦਰਾ, ਪਾਂਚੋ ਤਾਨ ਮਿਲਾਵਤ।
ਲਲਿਤ ਮਿਲਾਪ ਅਵਰ ਸੁਰ ਮਿਸ਼ਰਿਤ, ਅਰਧ ਤਨਤ ਉਪਸਾਰ।
ਓੜਵ ਸੁਰ ਸੰਗ੍ਰਹਿ ਬਨਾਸਹਿ ਧੈਵਤ ਧਰੀ ਸੁਧਾਰ।
ਆਸਾ, ਭੈਰਵ, ਪਰਜ, ਮਿਲਾਈ ਤਬ ਆਸਾ ਵਰੀ ਪਾਈ।
ਮਿਲੈ ਗੰਧਾਰ ਜੋਗੀਆ ਕੀ ਸੁਰ ਪਹਰ ਚੜੇ ਦਿਨ ਗਾਈ।

ਇਸਨੂੰ ਰਾਗਮਾਲਾ 'ਚ ਸ੍ਰੀ ਰਾਗ ਦੀ ਇਸਤ੍ਰੀ ਦੱਸਿਆ ਹੈ,ਗਵਰੀ ਗਾਵੈ ਆਸਾਵਰੀ ਆਦਿ ਖੁਸ਼ੀ-ਪ੍ਰਸੰਨਤਾ ਪੈਦਾ ਕਰਦੀ ਹੈ, ਏਹ "ਰਸ" ਹੈ। ਇਸ ਵਿਚ ਗੁਰੂ ਜੀ ਨੇ ਸਤਾਰਾਂ ਘਰੁ-ਤਾਲ ਤਕ ਉਪਯੋਗ ਕੀਤਾ ਹੈ। ਘਰੁ ੧੫ ਦੀ ਪੜਤਾਲ ਹੈ।

ਮ: ੪ ਘਰੁ ੧੬ ਵਿਚ ਗੁਰੂ ਜੀ ਨੇ ਅਕਾਲ ਪੁਰਖ ਨਾਲ ਜੁੜਨ ਦਾ ਜਿਕਰ ਕੀਤਾ ਹੈ :—

ੴ ਸਤਿਗੁਰ ਪ੍ਰਸਾਦਿ ॥

ਹਉ ਅਨਦਿਨ ਹਰਿ ਨਾਮ ਕੀਰਤਨ ਕਰਉ।

ਸਤਿਗੁਰ ਮੋਕਉ ਹਰਿ ਨਾਮ ਬਤਾਇਆ ।

ਹਉ ਹਰਿ ਬਿਨ ਖਿਨੁ ਪਲ ਰਹਿ ਨ ਸਕਉ ।। ।।੧।। ਰਹਾਉ ।। ਆਦਿ

ਰਾ: ਜੋਗੀਆਂ, ਦੀ ਸੁਰ ਨਾਲ "ਕਰੁਣਾ ਰਸ" ਹੋ ਜਾਂਦਾ ਹੈ ।

ਮ: ੫ ਘਰੁ ੧੭ ਵਿਚ ਗੁਰੂ ਜੀ ਨੇ ੧ਓ ਸਤਿਗੁਰ ਪ੍ਰਾਸਦਿ ।।
ਗੋਬਿੰਦ ਗੋਬਿੰਦ ਕਰਹਾਂ ਹਰਿ ਹਰਿ ਮਨ ਪਿਆਰਿਹਾਂ ।।
ਗੁਰ ਕਹਿਆ ਸੁ ਚਿਤ ਧਰਿਹਾਂ ਅਨ ਸਿਉ ਤੋਰਿ ਫੇਰਿਹਾਂ ।
ਐਸੇ ਲਾਲਨ ਪਾਇਉ ਰੀ ਸਖੀ ।।੧।। ਰਹਾਉ ।।

ਇਸ ਵਿਚ ਪ੍ਰਭੂ ਭਗਤਿ ਨਾਲ ਸਤਾਰਾਂ ਤਾਲ-ਘਰੁ ਵਿਚ ਪਦਾਂ ਦਾ ਉਚਾਰਣ ਕੀਤਾ ਹੈ । ਅਸਚਰਜਤਾ ਹੈ ।

੧ਓ ਸਤਿਗੁਰ ਪ੍ਰਸਾਦਿ ।।



## ੬. ਗੂਜਰੀ

ਸ੍ਰੀ ਮੁਖਵਾਕ ਹੈ:-

ਗੁਜਰੀ ਜਾਤਿ ਗੁਵਾਰਿ ਜਾ ਸਹੁ ਪਾਇ ਆਪਣਾ ।

ਗੁਰ ਕੈ ਸ਼ਬਦ ਵੀਚਾਰ ਅਨਿ ਦਿਨ ਹਰਿ ਹਰਿ ਜਾਪਣਾ ।।

ਇਹ ਟੋਡੀ ਠਾਟ ਦੀ ਸ਼ਾੜਵ ਰਾਗਣੀ ਹੈ । ਇਸ ਵਿਚ ਪਚਮ ਵਰਜਿਤ ਹੈ । ਧੈਵਤ ਵਾਦੀ ਰਿਸ਼ਭ ਸੰਵਾਦੀ ਹੈ । ਰਿਸ਼ਭ, ਧੈਵਤ, ਗੰਧਾਰ ਕੋਮਲ ਸੁਰ ਹਨ ਮਧਮ ਤੀਬਰ ਹੈ, ਨਿਸ਼ਾਧ ਸ਼ੁੱਧ । ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ ।

ਅਰੋਹੀ—ਸ ਰਾ ਗਾ ਮੀ ਪ ਧਾ ਨ ਸ

ਅਵਰੋਹੀ—ਸ ਨ ਧਾ ਮੀ ਗਾ ਰਾ ਸ

ਇਹ ਰਾਗਣੀ ਗੁਰੂ ਜੀ ਨੇ ਘਰੁ ੧ ਤੋਂ ਲੈ ਕੇ ਘਰੁ ੪ ਤੀਕ ਗਾਈ ਹੈ । ਇਸ ਵਿਚ ਪ੍ਰਮਾਤਮਾ ਬੇਅੰਤ ਹੈ ਅੰਤ ਨਹੀਂ ਪਾ ਸਕੀਦਾ ਵਰਨਣ ਹੈ:

ਗੂਜਰੀ ਮ: ੧

ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖਿ ਕੰਠਿ ਸੁਵਾਰਿ।

ਤਾਂ ਕੋ ਅੰਤ ਨ ਜਾਈ ਲਖਣਾ ਆਵਤ ਜਾਤ ਰਹੈ ਗੁਵਾਰ ।।੧।।

ਦੇਖੋ ਸਾਰਾ ਸ਼ਬਦ ਰਾਗਮਾਲਾ ਵਿਚ ਕਾਮੋਦੀਐ ਗੂਜਰੀ ਸੰਗ ਦੀਪਕ ਕੇ ਥਾਪ, ਦੀਪਕ ਰਾਗ ਦੀ ਨਾਰੀਹੈ ਰਾਮਕਲੀ, ਟੋਡੀ, ਬੈਰਾਟੀ ਮਿਲ ਕੇ ਗੁਜਰੀ ਬਣਦੀ ਹੈ। ਇਸ ਦੇ ਤਿਨ ਭੇਦ ਹਨ:-

ਸ਼ੁਧ ਗੁਜਰੀ, ਸਿਯਾਮ ਗੁਜਰੀ ਤੇ ਖੱਟਗੁ:

ਬੁਧ ਪ੍ਰਕਾਸ਼ ਵਿਚ ਲਿਖਿਆ ਹੈ:-

ਗੂਜਰ ਛੌਨੇ ਮ੍ਰਿਗ ਸੁਰ ਲੀਨੀ।

ਦੇਹ ਅਰਨਤਾ ਅਧਰ ਬਿੰਬ ਫਲ, ਮੁਕਤ ਮਾਲ ਉਰ ਦੀਨੀ।

ਕੰਕਨ ਜਟਤ ਹਸਤਿ ਕੇ ਦਾਤਨ ਪਟ ਉਤਮ ਤਨ ਪਾਏ।

ਮਧਯਾ ਵਤੀ ਜਾਸ ਕੀ ਮੁਦ੍ਰਾ ਖਟ ਤਾਨਨ ਮਿਲਿ ਗਾਏ।

ਕੰਠ ਪੁਲਿਤ ਨਾ ਦੀਕ ਲੁਲਿਤ ਪੁਨ ਦੀਪ ਸੂਰਤ ਮਨਮਾਨੀ।

ਅਰ ਸਰ ਮਿਸਟ ਤਿਕੂਲ ਨਾਮ ਖਟ ਸੰਪੂਰਨ ਸੁਰਜਾਨੀ।

ਭੈਰਵ ਰਾਮ ਕਲੀ ਸੁ ਮਿਲ ਕੈ ਰਾਗ ਗੂਜਰੀ ਗਾਈ।

ਧਰੀ ਨਿਖਾਧ ਆਦਿ ਅਰ ਅੰਤੇ ਪ੍ਰਾਤੇ ਕਾਲ ਸੁਨਾਈ।

ਏਕ ਕਹੇ ਸੋਰਾਸਟ੍ਰ ਤਿਸੀ ਕੋ ਏਕ ਭਾਵਰੀ ਭਾਖੈ।

ਏਕ ਡਾਖਣੀ ਕਹੇ ਯਾਹਿ ਕੋ ਦੇਸ ਬਚਨ ਸੁਰ ਆਖੈ।

ਰਾਮਕਲੀ ਬਹੁਲਾ ਗੰਧਾਰੀ ਸਿਜਾਮ ਸੁਰੈ ਜੋ ਮਿਲਾਵੈ।

ਯਾਕੋ ਕਹੇ ਗੁਜਰੀ ਮੰਗਲ ਇੰਦ੍ਰ ਸਭਾ ਮਹਿ ਗਾਵੈ ।।

ਨੋਟ: ਪਾਸਟਿਕ ਮਤ ਵਿਚ ਇਸਦੇ ਹੋਰ ਵੀ ਆਨੇਕਾਂ ਭੇਦ ਲਿਖੇ ਹਨ। ਇਸ ਵਿਚ ਪ੍ਰਭੂ ਦੀ ਅਗਾਧ ਗਤੀ ਦਾ ਗਿਆਨ ਹੁੰਦਾ ਹੈ, ਆਦਿ। ਇਸਦਾ ਸੁਰ ਮ੍ਰਿਗ ਹਰਣ ਦੀ ਆਵਾਜ਼ ਤੋਂ ਲਿਆ ਹੈ। "ਸੰਗਾਰ ਰਸ" ਪ੍ਰਧਾਨ ਹੈ। ਖੁਸ਼ੀ ਪੈਦਾ ਕਰਦੀ ਹੈ।

ੴ ਸਤਿਗੁਰ ਪ੍ਰਸਾਦਿ ॥

# ੭. ਦੇਵ ਗੰਧਾਰੀ

ਇਹ ਬਿਲਾਵਟ ਠਾਟ ਦੀ ਸੰਪੂਰਣ ਰਾਗਣੀ ਹੈ ਇਸਨੂੰ ਸਾਰੇ ਸੁਰ ਸ਼ੁੱਧ ਲਗਦੇ ਹਨ। ਖੜਜ ਵਾਦੀ ਪੰਚਮ ਸੰਵਾਦੀ ਹੈ। ਗੰਧਾਰ ਦੁਰਬਲ ਹੋਕੇ ਲਗਦਾ ਹੈ। ਗਉਣ ਦਾ ਵੇਲਾ ਚਾਰ ਘੜੀ ਦਿਨ ਚੜੇ ਹੈ।

ਅਰੋਹੀ—ਸ ਰ ਗ ਮ ਪ ਧ ਨ ਸ਼

ਅਵਰੋਹੀ—ਸ ਨ ਧ ਪ ਮ ਗ ਰ

ਕਈ ਸਿਆਨਿਆਂ ਨੇ ਦੇਵ ਗੰਧਾਰ ਵਿਚ ਸ਼ੜਜ, ਪੰਚਮ, ਮਧਮ ਸ਼ੁੱਧ, ਰਿਸ਼ਭ ਗੰਧਾਰ, ਧੈਵਤ ਅਤੇ ਨਿਸ਼ਾਧ ਕੋਮਲ ਮੰਨੇ ਹਨ।

ਨ੍ਰਿੱਤ ਨਿਰਣੈ ਗ੍ਰੰਥ ਦਾ ਮਤ ਹੈ ਕਿ ਦੇਵ ਗੰਧਾਰ, ਸ੍ਰੀ ਰਾਗ ਦਾ ਪੁਤ੍ਰ ਹੈ, ਅਤੇ ਮਾਨ ਕੰਤੂਹਲ ਦੇ ਮਤ ਅਨੁਸਾਰ, ਗਉਰੀ, ਆਸਾਵਰੀ, ਭੈਰਉ ਦੇਵਗਿਰੀ ਮਿਲਕੇ ਦੇਵ ਗੰਧਾਰ ਬਣਦਾ ਹੈ। ਰਾਗ ਮਾਲਾ ਵਿਚ ਮਾਲਕੌਸ ਦੀ ਇਸਤ੍ਰੀ ਦੇਵ ਗੰਧਾਰੀ ਤੇ ਗੰਧਾਰੀ ਲਿਖਿਆ ਹੈ। ਇਸ ਹਸਾਬ ਗੰਧਾਰੀ ਅਤੇ ਦੇਵ ਗੰਧਾਰੀ, ਦੋ ਨਾਰੀਆਂ ਕਿਸੇ ਇਕ ਰਾਗ ਵਿਚ ਨਹੀਂ ਦੇਖੀਆਂ। ਦਸਮ ਗ੍ਰੰਥ ਵਿਚ ਦੇਵ ਗੰਧਾਰ ਲਿਖਿਆ ਹੈ। ਪਾਸਟਕ ਮਤ ਵਿਚ "ਗੰਧਾਰੀ" ਮੇਘ ਰਾਗ ਦੀ ਇਸਤ੍ਰੀ ਲਿਖੀ ਹੈ।

ਯਥਾ:-ਕੌਸਕ ਗੰਧਾਰੀ ਬਹੁਰ ਛੱਡ ਏ ਹਰਿ ਸੰਗਾਰ।

ਪਰ ਗੁਰੂ ਗ੍ਰੰਥ ਜੀ ਵਿਚ ਇਸ ਦੇ ਅਗੇ ਬਿਹਾਰੀ ਲਾ ਕੇ ਇਸਦਾ ਰੂਪ ਰਾਗਣੀ ਬਣਾਇਆ ਹੈ ਇਸ ਲਈ ਅਸੀਂ ਬੀ ਇਸਨੂੰ ਇਸਤ੍ਰੀ ਜਾਤੀ ਹੀ ਮੰਨਾਗੇ। ਗੁਰੂ ਜੀ ਨੇ ਦੇਵ ਗੰਧਾਰੀ ਨੂੰ ਇਕ ਤੋਂ ਲੈ ਕੇ ਘਰੁ ਸ਼ੱਤ ਤਕ ਗਾਵਆ ਹੈ।

ਗੁਰਬਾਣੀ ਵਿਚ ਰਾਗੁ ਦੇਵ ਗੰਧਾਰੀ ਵਿਚ ਗੁਰੂ ਜੀ ਨੇ ਸ਼ਬਦ ਪ੍ਰਭੂ ਪ੍ਰੀਤਮ ਦੇ ਮਿਲਣ ਦਾ ਆਗ੍ਰਹ ਕੀਤਾ ਹੈ:-

ਮੇਰੋ ਸੁੰਦਰ ਕਹੁ ਮਿਲੈ ਕਿਤੁ ਗਲੀ।

ਹਰਿ ਕੇ ਸੰਤ ਬਤਾਵੋ ਮਾਰਗ ਹਉ ਪੀਛੈ ਲਾਗਿ ਚਲੀ ॥੧॥ ਰਹਾਉ ॥

ਹੋਰ-ਹਉ ਫਿਰਉ ਦਿਵਾਨੀ ਆਵਲ ਬਾਵਲ ਅਤੇ ਕੋਈ ਮੇਲੈ ਮੋਰਾ ਪ੍ਰੀਤਮ-ਪਿਆਰਾ, ਹਮ ਤਿਸ ਕੀ ਗੁਲ ਗੋਲੀਐ, ਆਦਿ। ਇਹ ਵੈਰਾਗੀ ਜੋਦੜੀ ਹੈ "ਕਰੁਣਾ ਰਸ" ਅਰ ਖੁਸ਼ੀ ਪੈਦਾ ਕਰਦੀ ਹੈ।

੧ਓ ਸਤਿਗੁਰ ਪ੍ਰਸਾਦਿ ॥

# ੮. ਬਿਹਾਗੜਾ

ਇਹ ਬਿਲਾਵਲ ਠਾਟ ਦਾ ਸੰਪੂਰਣ ਰਾਗ ਹੈ। ਬਿਹਾਗ ਵਿਚ ਕੋਮਲ ਨਿਸ਼ਾਧ ਲਉਣ ਤੋਂ ਬਿਹਾਗੜਾ ਹੋ ਜਾਂਦਾ ਹੈ, ਇਸ ਵਿਚ ਤੀਬ੍ਰ ਮਧਮ ਭੀ ਅਤੀ ਕੋਮਲ ਹੋ ਕੇ ਲਗਦਾ ਹੈ। ਵਾਦੀ ਸੁਰ ਗੰਧਾਰ ਅਤੇ ਸੰਵਾਦੀ ਕੋਮਲ ਨਿਸ਼ਾਧ ਹੈ। ਅੰਤ੍ਰੇ ਵਿਚ ਸ਼ੁੱਧ ਨਿਸ਼ਾਧ ਭੀ ਲਗਦਾ ਹੈ। ਗਉਣ ਦਾ ਵੇਲਾ ਅਧੀ ਰਾਤ ਹੈ।

ਸਰਗਮ—ਨ ਸ ਮ ਗ ਰ ਧ ਪ

ਇਸ ਦਾ ਨਾਂ ਰਾਗ ਮਾਲਾ ਵਿਚ ਨਹੀਂ ਹੈ, ਪ੍ਰੰਤੂ ਸੁਰ ਤਾਲ ਸਮੂਹ ਵਿਚ ਸ੍ਰੀ ਰਾਗ ਦਾ ਪੁੱਤ੍ਰ ਲਿਖਿਆ ਹੈ। ਕੇਦਾਰਾ, ਮਾਰਵਾ, ਸੁਰੱਸਤੀ ਮਿਲਕੇ ਬਿਹਾਗੜਾ ਬਣਦਾ ਹੈ, ਇਸ ਨੂੰ ਮਧਮ ਦੋਨੋ ਲਗਦੇ ਹਨ। ਵਿਯੋਗ ਪੈਦਾ ਕਰਦਾ ਹੈ। ਇਹ ਘਰੁ-ਤਾਲ ਇਕ ਤੋਂ ਘਰੁ ੪ ਤਕ ਗੁਰੂ ਜੀ ਨੇ ਗਾਇਆ ਹੈ।

ਬਿਹਾਗੜਾ ਮ: ੪ ਦੇ ਅੰਕ ॥੧॥ ਪੰਨਾ ੫੪੦ ਤੇ ਯਥਾ:-

ਸਭ ਜਾਇ ਮਿਲਹੁ ਸਤਿਗੁਰ ਕਉ (ਮੇਰੀ ਜਿੰਦੁੜੀਏ)

ਜੋ ਹਰਿ ਹਰਿ ਨਾਮ ਦ੍ਰਿੜਾਵੈ ਰਾਮ ॥

ਹਰਿ ਜਪਦਿਆਂ ਖਿਨੁ ਢਿਲੁ ਨ ਕੀਜਈ (ਮੇਰੀ ਜਿੰਦੜੀਏ)

ਮਤ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥

ਏਹ ਹਰਿ ਗੀਤ ਕਾ ਛੰਦ ਹੈ ਮੇਰੀ ਜਿੰਦੜੀਏ ਵਾਧੂ ਪਦ ਲਾ ਕੇ ਜਿੰਦੂ ਨੂੰ ਗਿਆਨ ਦਿਤਾ ਹੈ।

ਅਰਥ–ਹੇ ਮੇਰੇ ਜਿੰਦੜੀਏ, ਉਸ ਗੁਰੂ ਨੂੰ ਮਿਲੋ ਜੋ ਤੈਨੂੰ ਪ੍ਰਭੂ ਮਿਲਣ ਦੀ ਜੁਗਤੀ ਦਸੇ। ਕਿਉਂਕਿ ਸਾਹੁ ਬਾਹਰ ਨਿਕਲਿਆਂ ਕੀ ਪਤਾ ਮੁੜ ਸਰੀਰ ਵਿਚ ਆਵੇਗਾ ਕਿ ਨਾ ॥

ਬਿਹਾਗ ਵੀ ਬਿਲਾਵਲ ਠਾਟ ਦਾ ਔੜਵ ਸੰਪੂਰਣ ਰਾਗ ਹੈ। ਅਰੋਹੀ ਵਿਚ ਰਿਸ਼ਭ ਅਤੇ ਧੈਵਤ ਵਰਜਤ ਹਨ ਇਸਨੂੰ ਸਾਰੇ ਸ਼ੁਧ ਸੁਰ ਲਗਦੇ ਹਨ। ਗੰਧਾਰ ਵਾਦੀ ਨਿਸ਼ਾਧ ਸੰਵਾਦੀ ਹੈ।

ਅਰੋਹੀ—ਸ ਗ ਮ ਪ ਨ

ਅਵਰੋਹੀ—ਸ ਨ ਧ ਪ ਸ ਗ ਰ ਸ

ਗਊਣ ਦਾ ਵੇਲਾ ਰਾਤ । ਬਿਹਾਗ ਬਿਹਾਗੜੇ ਦਾ ਮਿਲਵਾਂ ਸਰੂਪ ਹੈ ।

ੴ ਸਤਿਗੁਰ ਪ੍ਰਸਾਦਿ ॥




ਇਹ ਕਮਾਚ ਠਾਟ ਦਾ ਸੰਪੂਰਣ ਰਾਗ ਹੈ, ਨਿਸ਼ਾਧ ਦੋਵੇ ਲਗਦੇ ਹਨ, ਬਾਕੀ ਸ਼ੁੱਧ ਹਨ । ਪੰਚਮ ਵਾਦੀ ਰਿਸ਼ਭ ਸੰਵਾਦੀ ਹੈ ।

ਬਰਵੇ ਰਾਗ ਨਾਲ ਬਹੁਤ ਨੇੜੇ ਦਾ ਮੇਲ ਹੈ । ਕਈ ਤਾਂ ਇਸਨੂੰ ਏਸ ਰਾਗ ਦਾ ਸਹੀ ਸਰੂਪ ਹੀ ਮਨਦੇ ਹਨ । ਗਊਣ ਦਾ ਵੇਲਾ ਤੀਸਰਾ ਪਹਿਰ ਦਿਨ ਦਾ ਹੈ । ਸੁਰ ਤਾਲ ਸਮੂਹ ਵਿਚ ਮਾਲੁਕੌਂਸ ਦਾ ਪੁਤ੍ਰ ਲਿਖਿਆ ਹੈ:- ਪ ਨ ਸ ਰ ਗ ਮ, ਆਦਿ

ਸੁਰ–ਸਾ ਰ ਗ ਮ ਪ ਧ ਨ

ਰਾਗ ਮਾਲਾ ਗੁਰੂ ਗ੍ਰੰਥ ਵਾਲੀ ਵਿਚ ਇਸਦਾ ਨਾਮ ਨਹੀਂ ਔਂਦਾ । ਮੌਸਮ ਇਸਦਾ ਸ਼ਰਦ ਰਿਤੁ ਮਨਆ ਹੈ । ਕਿਸੇ ਮਤ ਨੇ, ਸਾਰੰਗ ਕਮੋਦ ਮੇਘ ਮਿਲ ਕੇ ਵਡਹੰਸ ਲਿਖਿਆ ਹੈ, ਕਿਸੇ ਨੇ ਇਸ ਨੂੰ ਖਾੜਵ ਮੰਨਿਆ ਹੈ:- ਸਰਗਮ-ਪ ਨ ਸ ਰ ਗ ਮ

ਏਹ ਘਰੁ (੧) ਤੋਂ (੫) ਤਕ ਗਾਇਆ ਹੈ ।

ਵਡਹੰਸ ਦੀ ਵਾਰ ਵਿਚ ਗੁਰੂ ਜੀ ਨੇ ਵਡਹੰਸ ਦੀ ਉਪਮਾ ਵਿਚ ਲਿਖਿਆ ਹੈ:-

ਸ: ਮ: ੩ ਸਬਦ ਰਤੇ ਵਡਹੰਸ ਹੈ, ਸਚੁ ਨਾਮੁ ਉਰਿਧਾਰਿ ॥
ਸਚ ਸੰਗ੍ਰਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥
ਸਦਾ ਨਿਰਮਲ ਮੈਲ ਨ ਲਗਈ ਨਦਰਿ ਕੀਤੀ ਕਰਤਾਰਿ ॥
ਨਾਨਕ ਹਉ ਤਿਸ ਕੇ ਬਲਿਹਾਰਣੇ ਜੋ ਅਨਦਿਨੁ ਜਪਹਿ ਮੁਰਾਰਿ ॥੧॥

ਹੋਰ ਮ: ੩ ਮੈ ਜਾਨਿਆ ਵਡਹੰਸ ਹੈ ਤਾ ਮੈ ਕੀਆ ਸੰਗੁ ॥

ਜੇ ਜਾਣਾ ਬਗੁ ਬਪੁੜਾ ਤਾ ਜਨਮਿ ਨ ਦੇ ਦੀ ਅੰਗ ॥੨॥

ਵਡਹੰਸ ਦੀ ਉਪਮਾ ਗੁਰੂ ਜੀ ਨੇ ਗੁਰਮੁਖ ਸਿੱਖ ਨੂੰ ਤੁਰੀਆ ਪਦ ਮਾਨ ਸ਼ਰੋਵਰ ਚੋ। ਸੁਚੇ ਮੋਤੀਆਂ ਦੇ ਅਹਾਰ (ਨਾਮ ਰਸ) ਭੁਂਚਣ ਦੀ ਦੇ ਕੇ ਕਿਹਾ ਕਿ ਜੇ ਮੈਂ ਜਾਣਦੀ ਕਿ ਇਹ ਛਪੜਾਂ ਤੇ ਸਮਾਧੀ ਦੇ ਵਿਸ਼ੇ ਵਿਕਾਰ ਰੂਪੀ ਡੱਡੀਆ ਖਾਣ ਵਾਲਾ ਹੈ ਤਾਂ ਕਦੀ ਵੀ ਇਸ ਦਾ ਜਨਮ ਭਰ ਸਾਥ ਨਾ ਦੇਂਦੀ। ਇਸ ਵਿਚ ਨਾਮ ਦੀ ਉਪਮਾ ਤੇ ਕੁਕਰਮਾਂ ਦੀ ਨਿਖੇਧੀ ਕੀਤੀ ਹੈ।"

ਇਸ ਨਾਲ ਮਿਲਦਾ ਕਵੀ ਹਰੀਚੰਦ ਨੇ ਵਿਚਾਰ ਲਿਖਿਆ ਹੈ, ਯਥਾ:-

ਜਾਨ ਸ਼ਜਾਨ ਮੈ ਪ੍ਰੀਤ ਕਰੀ ਸਹਿਕੇ ਜਗ ਕੀ ਬਹੁ ਭਾਂਤ ਹੰਸਾਈ।

ਤਿਉਂ ਹਰੀਚੰਦ ਜੂ ਜੋ ਜੋ ਕਹਿਉ ਸੁ ਕਰਿਉ ਚੁਪ ਹ੍ਵੈ ਕਰ ਕੋਟ ਉਪਾਈ।

ਸੋਉ ਨਹੀਂ ਨਿਭਹੀ ਉਨ ਸੋ ਅਰ ਤੋਰਤ ਬਾਰ ਕਛੂ ਨਹਿ ਲਾਈ।

ਸਾਚੁ ਭਈ ਕਹਿਨਾਵਤ ਯਾਹਰ ਊਚੀ ਦੁਕਾਨ ਕੀ ਫੀਕੀ ਮਿਠਾਈ ॥

੧ ੴ ਸਤਿਗੁਰ ਪ੍ਰਸਾਦਿ ॥



## ੧੦. ਸੋਰਠ

ਸੋਰਠਿ ਮ: ੧ ਸੋਰਠਿ ਸ਼ਦਾ ਸੁਹਾਵਣੀ ਜੇ ਸਚਾ ਮਨ ਹੋਇ ॥

ਅਤੇ ਸੋਰਠਿ ਤਾਮਿ ਸੁਹਾਵਣੀ ਜਾ ਹਰਿਨਾਮੁ ਢੰਡੋਲੇ ॥

ਗੁਰਪੁਰਖ ਮਨਾਵੇ ਆਪਣਾ, ਗੁਰਮਤੀ ਹਰਿ ਹਰਿ ਬੋਲੇ ॥ ਆਦਿ ॥

• ਏਹੁ ਕੁਮਾਚ ਰਾਗ ਦੇ ਠਾਟ ਦੀ ਔੜਵ ਸੰਪੂਰਣ ਹੈ। ਇਸ ਦਾ ਗੰਧਾਰ ਦੁਰਬਲ ਹੈ। ਰਿਸ਼ਵਭਾਦੀ ਅਤੇ ਧੈਵਿਤ ਸੰਵਾਦੀ ਹੈ, ਅਰੋਹੀ ਵਿਚ ਗੰਧਾਰ ਅਤੇ ਧੈਵਤ ਵਰਜਿਤ ਹਨ, ਨਿਸਾਧ ਸ਼ੁੱਧ, ਅਤੇ ਕੋਮਲ, ਦੋਨੋਂ ਹੀ ਲਗਦੇ ਹਨ। ਅਵਿਰੋਹੀ ਵਿਚ ਨਿਸਾਧ ਕੋਮਲ, ਅਰੋਹੀ ਵਿਚ ਨਿਸ਼ਾਧ ਸ਼ੁੱਧ ਲਗਦੇ ਹਨ।

ਗਊਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ।

ਅਰੋਹੀ--ਸ ਰ ਮੀ ਪ ਨ ਸ

ਅਵਰੋਹੀ—ਸ ਨ ਧ ਪ ਮਾ ਗ ਰ ਸ

ਹਰਬਲਭ ਜੀ ਨੇ ਲਿਖਿਆ ਹੈ:—

ਤੀਨੋ ਪੰਚਮ ਸੁਰਹਿਤੇ ਖਾਂਡਵ ਰਿਖਭ ਬਹੀਨ ॥
ਪ੍ਰਥਮ ਪਹਰ ਪਰ ਸੋਰਠੀ ਗਾਵਹਿ ਬਡੇ ਪ੍ਰਬੀਨ ॥

ਸੁਰ ਗਿਆਨ ਰਖਣ ਵਾਲੇ ਵਿਦਵਾਨ ਸੋਰਠ ਨੂੰ ਸੁਵੇਰ ਵੇਲੇ ਵੀ ਗਾਉਂਦੇ ਹਨ ।

ਰਾਗ ਮਾਲਾ ਵਿਚ ਇਸ ਨੂੰ ਮੇਘਰਾਗ ਦੀ ਨਾਰੀ ਲਿਖਿਆ ਹੈ । ਰਾਧਾ ਗੋਬਿੰਦ ਸੰਗੀਤ ਸਾਰ ਵਿਚ ਨਟ ਨਾਰਾਇਣ ਦੀ ਇਸਤ੍ਰੀ ਲਿਖੀ ਹੈ ਅਤੇ ਸੰਪੂਰਣ ਹੈ :— ਸ, ਰ, ਗ, ਮ, ਪ, ਧ, ਨ, ਆਦਿ ਬੁਧ ਪ੍ਰਕਾਸ਼ 'ਚ ਲਿਖਿਆ ਹੈ :—

ਸਾਰਸ ਦੀ ਸੁਰ ਤੇ ਸ਼ੁਰ ਸੋਧ ਲਈ ਸਭ ਮੈ ਅਧਕਾਨੀ ॥
ਸਿੰਧਵੀ ਕਾਨਰ, ਕਾਫੀ, ਮਲਹਾਰ ਮਿਲੇ ਬਡਹੰਸ ਤੇ ਸੋਰਠ ਜਾਨੀ ॥
ਸੁਰਠੀ ਕੀ ਸੁਰ ਸੋਧ ਕੇ ਰੂਪ ਰੇਖ ਮਨ ਲਾਇ ॥
ਤੀਨ ਪਹਰ ਦਿਨ ਟਾਰਕੈ ਤਬ ਸੋਰਠੀ ਸੁਨਾਇ ।!

ਜਿਸ ਵਿਚ ਸਾਰੰਗ, ਗੁਜਰੀ, ਪੰਚਮ, ਗੰਧਾਰ, ਭੈਰਵੀ, ਬੰਗਾਲੀ ਮਿਲੇ ਹੋਣ ਓਹ ਸੁਭਾ ਗਾਈ ਜਾਂਦੀ ਹੈ । ਮੌਸਮ ਸਰਦ ਰੁਤ ਮੰਨਿਆ ਹੈ । ਇਸ ਨੂੰ ਨਾਮ ਸਿਮਣ ਕਰਕੇ ''ਸ਼ਾਂਤ ਰਸ'' ਪ੍ਰਧਾਨ ਮੰਨਿਆ ਹੈ, ਜਿਵੇਂ—

''ਸੋਰਠ ਮਿਠੀ ਰਾਗਣੀ ਰਣ ਮਿਠੀ ਤਲਵਰ'' ॥ ਅਤੇ
ਸੋਰਠ ਸੋ (ਨਾਮ ਦਾ) ਰਸ ਪੀਜੀਐ ਕਬਹੂ ਨਾ ਫੀਕਾ ਹੋਇ ॥

ਇਸ ਨੂੰ ਗੁਰੂ ਜੀ ਨੇ 'ਘਰੁ' ੧ ਤੋਂ ਤਿੰਨ ਘਰ—ਤਾਲ ਤਕ ਗਾਵਿਆ ਹੈ ।

ੴ ਸਤਿਗੁਰ ਪ੍ਰਸਾਦਿ ॥

## ੧੧. ਧਨਾਸਰੀ

ਸ਼੍ਰੀ ਮੁਖ ਵਾਕ—

ਧਨਾਸਰੀ ਧਨਵੰਤੀ ਜਾਣੀਐ ਭਾਈ ਜਾ ਸਤਿਗੁਰ ਕੀ ਕਾਰ ਕਮਾਇ ॥

ਬੁਧ ਪ੍ਰਕਾਸ ਅਤੇ ਰਾਗ ਮਾਲਾ 'ਚ ਮਾਲ ਕੌਂਸ ਦੀ ਇਸਤ੍ਰੀ ਲਿਖੀ ਹੈ ।

ਧਨਾਸਰੀ ਏਹ ਪਾਂਚੋ ਗਾਈ ਮਾਲ ਰਾਗ ਕੌਂਸਕ ਸੰਗ ਲਾਈ ॥ ਆਦਿ

ਇਹ ਕਵਾਂ ਰਾਗ ਠਾਟ ਦੀ ਸੰਪੂਰਣ ਰਾਗਣੀ ਹੈ। ਅਰੋਹੀ ਵਿਚ ਭੀਮ ਪਲਾਸੀ ਦਾ ਅੰਗ ਹੈ। ਅਵਰੋਹੀ ਵਿਚ ਪੂਰਬੀ ਮੁਲਤਾਨੀ ਦੀ ਰੰਗਤ ਹੈ। ਅਵਰੋਹੀ ਵਿਚ ਧੈਵਤ ਦੁਰਬਲ ਹੋ ਕੇ ਲਗਦਾ ਹੈ ਪੰਚਮ ਅਤੇ ਗੰਧਾਰ ਦੀ ਸੰਗਤ ਹੈ ਪੰਚਮਵਾਦੀ ਸੁਰ ਹੈ। ਸੜਜ ਗੰਧਾਰ, ਪੰਚਮ, ਨਿਸ਼ਾਧ, ਸ਼ੁੱਧ, ਰਿਸ਼ਬ ਧੈਵਤ ਕੋਮਲ, ਮਧਮ ਤੀਬਰ ਹੈ।

ਅਰੋਹੀ—ਸ ਰਾ ਗ ਮੀ ਪ ਧਾ ਨ

ਅਵਿਰੋਹੀ—ਨ ਧ ਪ ਮੀ ਗ ਰ ਸ

ਕਈਆਂ ਦਾ ਮਤ ਹੈ ਕਿ ਸ਼ੜਜ਼ ਰਿਸ਼ਬ ਪੰਚਮ ਧੈਵਤ ਸੁਧ ਅਤੇ ਗੰਧਾਰ ਮਧਮ ਨਿਸ਼ਾਧ ਕੋਮਲ ਮਨੇ ਹਨ।

ਬੁੱਧ ਪ੍ਰਕਾਸ ਦਰਪਣ ਵਿਚ ਇੰਜ ਲਿਖਿਆ ਹੈ :—

ਯਥਾ :—ਲਾਲ ਗਾਤ ਸਿਰ ਉਰਗ ਬਿਰਾਜੈ ॥

ਬਲ ਖਾਇ ਪਟ ਅਲਕ ਬਨਤ ਜਿਹ ਪੰਕਜ ਪਾਨਹਿ ਸਾਜੈ ॥
ਭੀਮ ਪਲਾਸੀ ਜੈਤਸਰੀ ਇਹ ਚੇਰੀ ਹੈ ਸੰਗ ਦੋਊ ॥
ਆਦਿ ਅੰਤ ਜਿਹ ਖੜਗ ਧਰੀ ਹੈ ਧੰਨ ਕਹੈ ਸਭ ਕੋਊ ॥
ਏ ਖਟ ਤਾਨ ਸੁਰਤ ਸੁਰ ਮਿਸਰਤ ਨਾਂਭਿ ਪੁਲਤ ਉਪਸਾਰ ॥
ਕੰਠ ਪੁਲਿਤ ਤਾਸੋ ਤਿਕੂਲ ਏ ਤਾਨ ਭਏ ਮਨ ਧਾਰ ॥
ਜੈਤਸਰੀ ਦੰਕਾਰ ਸੁਰੇ ਮਿਲਿ ਤ੍ਰੈਭਵਨ ਦਿਸਾਖ ਮਿਲਾਏ ॥
ਬ੍ਰਾਹਮਣੀ ਮੁਦ੍ਰਾ ਸੋ ਖਾੜਵ ਸਭ ਧਨਾਸਰੀ ਗਾਏ ॥
ਜਾਕੇ ਨੀਰ ਢਰਤ ਨੈਨਨ ਤੇ ਯਹਿ ਸਰੂਪ ਬਨਿਆਈ ॥
ਡੇਢ ਪਹਿਰ ਦਿਨ ਚਢੇ ਗਾਓ ਤਿਹ ਅਤਿ ਸੁੰਦਰ ਮਨ ਭਾਈ ॥
ਗੁਨਿ ਕਹੇ ਧਨਾਸਰ ਪੂਰੀਆਂ ਜਬ ਸੁਰ ਮਿਲੇ ਹਿੰਡੋਲੇ ॥
ਆਸਾ, ਮਾਰੂ, ਮਿਲੇ ਧਨਾਸਿਰ ਤਬਿ ਕੌਨੈ ਸੁਰ ਚੋਲੇ ॥
ਮੁਲਤਾਨ ਧਨਾਸਿਰ ਤਾਕੋ ਸਭ ਕਹਿ ਰਾਗ ਸੁਭਾਗ ਸੁਨਾਵੈ ॥

ਲੱਛੀ ਰਾਮ ਦੀਵਾਨ ਅਟਲ ਜਗ ਸਭ ਜਾਕੋ ਗੁਨ ਗਾਵੈ ॥ ਆਦਿ।

ਗੁਰੂ ਜੀ ਨੇ ਲਿਖਿਆਂ ਹੈ :— ਮਹਲਾ : ੧

ਹਮ ਆਦਮੀ ਹਾ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥
ਨਾਨਕ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥੧॥

ਪ੍ਰਾਣੀ ਨੂੰ ਸੰਸਾਰ ਦੇ ਬੁਰੇ ਕਰਮਾ ਤੋਂ ਉਪ੍ਰਾਮਤਾ ਲਈ ਉਪਦੇਸ਼ ਹੈ। ਇਸ ਧਨਾਸਰੀ ਦਾ ਮੌਸਮ ਸਿਸੁਰ ਰੁਤ ਯਾ ਹੇਮੰਤ ਰੁਤ ਹੈ। ਉਦਾਸੀ ਪੈਦਾ ਕਰਦੀ ਹੈ। ਇਸ ਰਾਗ ਨੂੰ ਗੁਰੂ ਜੀ ਨੇ ੧ ਤੋਂ ਲੈ ਕੇ ੧੨ ਘਰੁ, ਤਾਲ ਤਕ ਗਾਵਿਆ ਹੈ।

ੴ ਸਤਿਗੁਰ ਪ੍ਰਸਾਦਿ ॥

## ੧੨, ਜੈਤਸਰੀ

ਇਹ ਪੂਰਬੀ ਠਾਟ ਦੀ ਔੜਵ ਸੰਪੂਰਣ ਰਾਗਣੀ ਹੈ। ਅਰੋਹੀ ਵਿਚ ਰਿਸ਼ਭ-ਧੈਵਤ ਵਰਜਿਤ ਹਨ। ਅਵਰੋਹੀ ਵਿਚ ਸਾਰੇ ਸੁਰ ਲਗਦੇ ਹਨ। ਵਾਦੀ ਸੁਰ ਗੰਧਾਰ ਹੈ ਅਤੇ ਮਧਮ ਤੀਬਰ ਹੈ, ਧੈਵਤ ਅਰ ਰਿਸ਼ਭ ਕੋਮਲ ਹਨ, ਬਾਕੀ ਸਾਰੇ ਸ਼ੁੱਧ ਹਨ। ਗਉਣ ਦਾ ਵੇਲਾ ਦਿਨ ਦਾ ਚੌਥਾ ਪਹਰ ਹੈ।

ਅਰੋਹੀ—ਸ ਗ ਮੀ ਪ ਨ ਸ

ਅਵਰੋਹੀ—ਸ ਨ ਧ ਪ ਮ ਗ ਰ ਸ

ਬੁਧ ਪ੍ਰਕਾਸ਼ ਵਿਚ ਮਾਲਕੌਸ ਦੀ ਨੂਹ ਲਿਖੀ ਹੈ—

ਦੋਹਰਾ:-ਦੇਸੀ ਟੋਡੀ ਪ੍ਰਥਮ ਹੀ ਗੌਰੀ ਸਾਥ ਬਿਲਾਸ।
ਚੌਥੇ ਸੁਰ ਟੋਡੀ ਮਿਲੈ ਜੈਤਸਰੀ ਸੁਰ ਰਾਸ।

ਪਰ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਦੇਸਕਾਰ ਰਾਗ ਦੀ ਨਾਰੀ ਲਿਖੀ ਹੈ।

ਯਥਾ:- ਖੜਜ ਸੁਰਨ ਅਰ ਨਿਯਾਸ ਗ੍ਰਹ ਅੰਸੁਕ ਗ੍ਰੇਹ ਬਨਾਇ।
ਜੈਤਸਰੀ ਪ੍ਰਭਾਭ ਹੀ ਦੇਸੀ ਮੇਲ ਠਹਰਾਹਿ।
ਸੰਪੂਰਨ ਲਿਖੀ ਹੈ, ਸ ਰਿ ਗ ਮ ਪ ਧ ਨਿ ਸ।

ਗੁਰੂ ਗ੍ਰੰਥ ਦੀ ਰਾਗਮਾਲਾ ਇਚ ਇਸਦਾ ਨਾਮ ਨਹੀਂ। ਕਿਸੇ ਨੇ ਲਿਖਿਆ ਹੈ ਕਿ ਜੈਤਸਰੀ ਮਾਲਕੌਂਸ ਦੇ ਪੁਤ੍ਰ ਬਰਚਰ ਦੀ ਇਸਤ੍ਰੀ ਹੈ। ਇਸਦਾ ਗਉਣ ਦਾ ਮੌਸਮ ਸਿਸ਼ਾਰ ਰਿਤੁ ਹੈ, ਖੁਸ਼ੀ ਪੈਦਾ ਕਰਦੀ ਹੈ। ਇਸਨੂੰ ਗੁਰੂ ਜੀ ਨੇ (੧) ਘਰੁ ਤੋਂ (੪) ਘਰੁ-

ਤਾਲ ਤਕ ਗਾਇਆ ਹੈ ।

ਜੈਤਸਰੀ ਮ: ੫ ਲੋੜੀਦੜਾ ਸਾਜਨ ਮੇਰਾ ਘਰਿ ਘਰਿ ਮੰਗਲ ਗਾਵਹੁ

ਨੀਕੇ ਘਟਿ ਘਟਿ ਤਿਸਹਿ ਬਸੇਰਾ ॥੧॥ ਰਹਾਉ ॥

ਸੂਖ ਅਰਾਧਨ ਦੂਖ ਅਰਾਧਨ ਬਿਸਰੈ ਨ ਕਾਹੂੰ ਬੇਰਾ ।

ਨਾਮ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮ ਅੰਧੇਰਾ ॥

ਥਾਨ ਥਨੰਤਰ ਸਭਨੀ ਜਾਈਂ ਜੋ ਦੀਸੈ ਸੋ ਤੇਰਾਂ ॥

ਸੰਤਿ ਸੰਗਿ ਪਾਵੈ ਜੋ ਨਾਨਕ ਤਿਸ ਬਹੁਰ ਨ ਹੋਈ ਹੈ ਫੇਰਾ ॥੨॥੩॥੪॥

ਭਾਵ ਨਾਮ ਜਪਨ ਕਰਕੇ ਦਿਲੋਂ ਭਰਮ ਦਾ ਅੰਧੇਰਾ ਮਿਟ ਜਾਂਦਾ ਹੈ, ਨਾਮ ਦੇ ਪ੍ਰਤਾਪ ਕਰਕੇ ਮਨੁਖ ਪ੍ਰਮ ਪਦਵੀ ਨੂੰ ਪ੍ਰਾਪਤ ਕਰਕੇ ਬ੍ਰਹੰਮ ਦਾ ਸਰੂਪ, ਬ੍ਰਹਮ ਗਿਆਨੀ ਆਪ ਪ੍ਰਮੇਸ਼ਰ, ਸਮਦਰਸ਼ੀ ਹੋ ਜਾਂਦਾ ਹੈ ।

੧ੳ ਸਤਿਗੁਰ ਪ੍ਰਸਾਦਿ ॥




ਟੋਡੀ ਸੰਪੂਰਨ ਰਾਗਣੀ ਹੈ ਰਿਸ਼ਭ, ਧੈਵਤ ਤੇ ਗੰਧਾਰ ਕੋਮਲ, ਮਧਮ ਤੀਬ੍ਰ ਅਤੇ ਹੋਰ ਸ਼ੁੱਧ ਹਨ ਧੈਵਤ ਵਾਦੀ ਅਤੇ ਗੰਧਾਰ ਸੰਵਾਦੀ ਹੈ ।

ਅਰੋਹੀ—ਸ ਰਾ ਗਾ ਮੀ ਪ ਧਾ ਨ

ਅਵਰੋਹੀ—ਸ ਨ ਧਾ ਪ ਮੀ ਗ ਰਾ ਸ

ਗਉਣ ਦਾ ਵੇਲਾ ਦਿਨ ਦਾ ਦੂਜਾ ਪਹਰ ਹੈ । ਰਾਗਮਾਲਾ ਵਿਚ ਦੀਪਕ ਦੀ ਇਸਤ੍ਰੀ ਲਿਖੀ ਹੈ, ਕਾਛੇਲੀ ਪਟ ਮੰਜਰੀ ਟੋਡੀ ਕਹੀ ਅਲਾਪ ।

ਬੁਧ ਪ੍ਰਕਾਸ਼ ਦਰਪਣ 'ਚ ਲਿਖਿਆ ਹੈ :—

ਟੋਡੀ ਸੁਰ ਓਲੂਕ ਤੇ ਪਾਈ, ਤੀਨ ਤਾਨ ਤਾ ਮਹਿ ਮਿਲਾਈ ।<br>
ਸੁਰ ਮਿਸ੍ਰਤ ਉਪਸੁਰ ਬਖਾਨੈ । ਅਰ ਅਨੁਸਾਰ ਤਾਰ ਦੇ ਜਾਨੈ ।<br>
ਗਜ ਪਰ ਅਰੂੜਤ ਏ ਜਾਂਨੈ । ਮੁੰਦ੍ਰਾ ਖਾਸ ਕਾਂਨ ਪਹਿਚਾਨੈ ।

ਸੰਪੂਰਨ ਸੁਰ ਮੁਖ ਉਚਰੀ। ਸੰਗ੍ਰਹ ਬਨਾ ਸੁ ਧੈਵਤ ਧਰੀ।
ਟੋਡੀ ਤੀਨ ਸੁਰ ਨ ਸੋ ਪਾਈ। ਸਵਾ ਪਹਰ ਚੜ੍ਹਤੇ ਦਿਨ ਗਾਈ।
ਆਸਾਵਰੀ ਦੂਰ ਜਬ ਕਰੇ। ਰਹਤੀ ਸੁਰ ਆਸਾ ਮਿਲ ਭਰੇ।
ਇਨ ਸੁਰ ਦੇਸੀ ਟੋਡੀ ਕਹੇ। ਤਾਕੋ ਮਹਾ ਸੁਜਨ ਜਨ ਲਹੈ।
ਭੈਰਵ ਹਿੰਡੋਲ ਅਰ ਦੇਸੀ ਜੁਰੈ। ਨਾਮ ਭੈਰਵੀ ਟੋਡੀ ਰਰੈ।
ਭੈਰਵੀ ਟੋਡੀ ਮਿਲ ਗੰਧਾਰ। ਗੰਧਾਰੀ ਟੋਡੀ ਉਚਾਰ।
ਦੇਸੀ ਟੋਡੀ ਵਿਚ ਸਿੰਧੂ ਲਹੈ। ਤਹਿੰ ਬਹਾਦੁਰੀ ਟੋਡੀ ਕਹੈ।
ਜਬ ਧਨਾਸਰੀ ਨਾਇਕੀ ਰਲੈ। ਦੇਸੀ ਟੋਡੀ ਕੀ ਸੁਰ ਭਰੇ।
ਜੌਨ ਪੁਰੀ ਇਨ ਸੁਰ ਮਿਲ ਲਹੀ। ਤਾਕੋ ਨਾਮ ਕਲਾ ਵਤੀ ਕਹੀ।

ਟੋਡੀ ਦੇ ਹੋਰ ਵੀ ਕਈ ਭੇਦ ਲਿਖੇ ਹਨ। ਇਸ ਦਾ ਮੌਸਮ ਸਰਦ ਰਿਤੁ ਹੈ ਵਿਯੋਗ ਉਤਪਨ ਕਰਦੀ ਹੈ।

ਟੋਡੀ ਮ: ੫ ਗੁਰੂ ਜੀ ਨੇ ਲਿਖਿਆ ਹੈ:—

"ਹਰ ਬਿਸਰਤ ਸਦਾ ਖੁਆਰੀ ॥ ਤਾਕਉ ਧੋਖਾ ਕਹਾ ਬਿਆਪੈ ਜਾਕਉ ਓਟ ਤੁਹਾਰੀ ॥
ਰਹਾਉ ॥ ਬਿਨ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥
ਨਵ ਖੰਡਨ ਕੋ ਰਾਜ ਕਮਾਵੈ ਅੰਤਿ ਚਲੈਗੋ ਹਾਰੀ ॥੧॥
ਗੁਣ ਨਿਧਾਨ ਗੁਣ ਤਿਨ ਹੀ ਗਾਏ ਜ਼ਾਕਉ ਕਿਰਪਾ ਧਾਰੀ ॥
ਸੋ ਸੁਖੀਆ ਧਨ ਉਸੁ ਜਨਮਾ ਨਾਨਕ ਤਿਸ ਬਲਹਾਰੀ ॥੨॥੨॥

ਇਸ ਵਿਚ ਗੁਰੂ ਜੀ ਨੇ ਆਖਿਆ—

ਆਖਾ ਜੀਵਾ ਵਿਸਰੈ ਮਰ ਜਾਉ ॥ ਦੇ ਵਾਕ ਨੂੰ ਦੁਹਰਾਇਆ ਹੈ ਅਤੇ ਪ੍ਰਮੇਸਰ ਤੇ ਭੁਲਿਆਂ ਵਿਆਪਨ ਸਭੇ ਰੋਗ ॥ ਆਦਿ। ਪ੍ਰਭੂ ਨੂੰ ਹਮੇਸ਼ਾ ਯਾਦ ਰਖੋ। ਉਮਰ ਭਾਵੇਂ ਕਿੰਨੀ ਹੋ ਜਾਵੇ ਨਾਮ ਤੋਂ ਬਿਨਾਂ ਦੁਖਦਾਈ ਹੈ।

ੴ ਸਤਿਗੁਰ ਪ੍ਰਸਾਦਿ ॥

## ੧੪. ਬੈਰਾੜੀ

ਬੈਰਾੜੀ—ਏਹ ਮਾਰੂ ਰਾਗ ਦੇ ਠਾਟ ਦੀ ਸੰਪੂਰਣ ਰਾਗਣੀ ਹੈ। ਇਸ ਦੇ ਸੁੜਜ, ਗੰਧਾਰ, ਪੰਚਮ ਧੈਵਤ ਅਤੇ ਨਿਸ਼ਾਧ ਸ਼ੁੱਧ ਹਨ, ਰਿਸਭ ਕੋਮਲ ਮਧਮ ਤੀਬਰ ਹੈ, ਪਰ

ਦੁਰਬਲ ਹੋ ਕੇ ਲਗਦਾ ਹੈ। ਵਾਦੀ ਗੰਧਾਰ ਅਤੇ ਸੰਵਾਦੀ ਧੈਵਤ ਹੈ। ਇਸ ਵਿਚ ਗੰਧਾਰ ਅਤੇ ਪੰਚਮ ਦੀ ਸੰਗਤ ਰਹਿੰਦੀ ਹੈ ਗਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਹੈ। ਰਾਗ ਮਾਲਾ ਵਿਚ ਸ੍ਰੀ ਰਾਗ ਦੀ ਨਾਰੀ ਲਿਖੀ ਹੈ। ਬੈਰਾਰੀ ਕਰਨਾਟੀ ਧਰੀ, ਇਸ ਰਾਗ ਦੀ ਅਵਾਜ਼ ਸਸੇ ਖਰਗੋਸ਼ ਤੋਂ ਪਾਈ ਲਿਖਿਆ ਹੈ। ਦੇਖੋ ਬੁਧ ਪ੍ਰਕਾਸ਼ ਦਰਪਣ :—

ਸੱਸੇ ਸੋਧ ਬੈਰਾਟੀ ਕੀਨੀ। ਨਖ ਤੇ ਸਿਖ ਲੌ ਭੂਖਨ ਪਹਿਰੇ
ਸਭ ਗੁਨ ਬਹੁਤ ਪ੍ਰਬੀਨੀ। ਕਰ ਕੰਕਨ ਪਟ ਨੂਪਰ ਜਾ ਕੈ
ਪਟ ਬਹੁ ਰੰਗ ਬਨਾਏ। ਅਪਨੇ ਧਾਮ ਸਖੀ ਸੋ ਮਿਲ ਕੈ
ਰਟੈ ਰਾਗ ਮਨ ਭਾਏ।
ਬਾਹਨ ਸਸਾ ਕਦ ਦੀ ਬਾਲਕ ਬ੍ਰਹਿਮਣੀ ਮੁੰਦਰਾ ਕੀ,
ਖਟ ਸੁਰ ਰਟਤ ਸਦਾ ਮੁਖ ਮੀਠੀ, ਤੀਨ ਤਾਨ ਹੈ ਤਾਕੀ।
ਘਨਤ ਕਾਰ, ਬਿਬਤਾਨ ਅਰ ਸੁਰਭੀ ਰਸੁ ਸੁਰੁਤੀ ਰਸ ਬਿਖਾਨੀ।
ਸਾਰੰਗ ਸ੍ਰੀ ਰਾਗ ਸੁ ਮਿਲ ਕੈ ਬੈਰਾਟੀ ਸੁਰ ਜਾਨੀ।
ਮਾਲਕੌਂਸ ਕੀ ਕਹੇ ਨਾਮ ਇਕ ਅਰ ਘਾਰਸੀ ਕਹਾਵੈ।
ਬੈਰਾਟੀ ਕੋ ਨਾਮ ਤੀਨ ਹੈ, ਤਾਕੋ ਸੰਧਿਆ ਗਾਵੈ।

ਬੈਰਾੜੀ ਮ : ੫ ਘਰ ੧

ਸੰਤ ਜਨਾ ਮਿਲਿ ਹਰਿ ਜਸ ਗਾਇਓ ॥
ਕੋਟ ਜਨਮ ਕੇ ਦੂਖ ਗਵਾਇਓ ॥ ਰਹਾਓ ॥
ਜੋ ਚਾਹਤ ਸੋਈ ਮਨਿ ਪਾਇਓ ॥
ਕਰਿ ਕਿਰਪਾ ਹਰਿਨਾਮੁ ਦਿਵਾਇਓ ॥੧॥
ਸਰਬ ਸੁਖ ਹਰਿਨਾਮ ਵਡਾਈ ॥
ਗੁਰ ਪ੍ਰਸਾਦਿ ਨਾਨਕ ਮਤਿ ਪਾਈ ॥੨॥੧॥੭॥

ਭਾਵ—ਹੇ ਭਾਈ ਮਹਾਂ ਪੁਰਖਾਂ ਨੂੰ ਮਿਲ ਕੇ ਪ੍ਰਭੂ ਦੇ ਗੁਣ ਗਾਉਣ ਨਾਲ ਕ੍ਰੋੜਾਂ ਜਨਮਾਂ ਦੇ ਦੁਖ ਦੂਰ ਹੁੰਦੇ ਹਨ। ਅਤੇ ਮਨ ਦੀਆਂ ਇੱਛਾ ਪੂਰੀਆਂ ਹੁੰਦੀਆਂ ਹਨ। ਅਕਾਲ ਪੁਰਖ ਦੀ ਵਡਿਆਈ ਕਰਨ ਨਾਲ ਸਾਰੇ ਸੁਖ ਮਿਲਦੇ ਹਨ। ਨਾਮ ਗੁਰੂ ਦੀ ਕਿਰਪਾ ਨਾਲ ਜਪਿਆ ਜਾ ਸਕਦਾ ਹੈ।

ਇਸ ਰਾਗ ਵਿਚ ਗੁਰੂ ਜੀ ਨੇ ੧ ਘਰੁ ਤੋਂ ਲੈ ਕੇ ਪੰਜਾਂ ਘਰੁ (ਤਾਲਾਂ) ਤਕ ਗਾਇਆ ਹੈ। ਇਹੁ ਸ਼ਾਂਤਿ ਰਸ ਹੈ—

੧ ਓ ਸਤਿਗੁਰ ਪ੍ਰਸਾਦਿ ॥



# ੧੫. ਤਿਲੰਗ

ਇਹ ਬਿਲਾਵਲ ਥਾਟ ਦਾ ਇਕ ਔੜਵ ਰਾਗ ਹੈ। ਇਸ ਵਿਚ ਰਿਸਭ ਅਤੇ ਧੈਵਤ ਵਰਜਤ ਹਨ। ਬਾਕੀ ਸਾਰੇ ਸ਼ੁੱਧ, ਨਿਸ਼ਾਧ ਅਤੇ ਪੰਚਮ ਦੀ ਇਸ ਵਿਚ ਸੰਗਤਿ ਹੈ, ਵਾਦੀ ਸੁਰ ਗੰਧਾਰ ਹੈ, ਸੁੰਵਾਦੀ ਸੁਰ ਨਿਸ਼ਾਧ ਹੈ। ਗਉਣ ਦਾ ਵੇਲਾ ਦਿਨ ਦਾ ਤੀਸਰਾ ਪਹਿਰ ਹੈ। ਮਨੋਂ ਰੰਜਣ ਖ਼ੁਸ਼ੀ ਪੈਦਾ ਕਰਦੀ ਹੈ।

ਅਰੋਹੀ—ਸ ਗ ਮ ਪ ਨ ਸ,

ਅਵਿਰੋਹੀ—ਸ ਨ ਪ ਮ ਗ ਸ,

ਕਈਆਂ ਨੇ ਇਸ ਵਿਚ ਧੈਵਤ ਸੁਰ ਲਾ ਕੇ ਸ਼ਾੜਵ ਮੰਨਿਆ ਹੈ।

ਸੰਸਕ੍ਰਿਤ ਗ੍ਰੰਥਾ ਵਿਚ ਇਸ ਦਾ ਨਾਮ ਤੈਲੰਗ। ਤ੍ਰਿੱਕਲੰਗ ਅਤੇ ਤ੍ਰਿਲੰਗ ਭੀ ਲਿਖਿਆ ਹੈ। ਕਾਰਣ। ਇਕ ਦੱਖਣੀ ਦੇਸ ਜੋ ਸ਼੍ਰੀ ਸੈਲ ਤੋ ਚੋਲ ਰਾਜਯ ਦੇ ਮੱਧਯ ਤੀਕ ਹੈ। ਇਸ ਨਾਮ ਦਾ ਕਾਰਣ ਏਹ ਹੈ ਕਿ ਇਸ ਵਿਚ ਸ਼੍ਰੀ ਸੈਲ ਕਾਲੇਸ੍ਵਰ ਅਤੇ ਭੀਮੇਸ੍ਵਰ ਨਾਮਕ ਤਿੰਨ ਪਹਾੜ ਹਨ, ਜਿਨ੍ਹਾਂ ਉਪਰ ਤਿੰਨ ਸ਼ਿਵਲਿੰਘ ਹਨ। (ਸੰਗਾਰ ਰਸ) (ਮ: ਕੋ.)

ਰਾਗ ਮਾਲਾ ਵਿਚ ਇਸ ਨੂੰ ਹਿੰਡੋਲ ਰਾਗ ਦੀ ਪਤਨੀ, ਲਿਖਿਆ ਹੈ—ਤੇਲੰਗੀ ਦੇਵਕਰੀ ਆਈ ਬੁਧ ਪ੍ਰਕਾਸ਼ ਦਰਪਣ ਵਿਚ ਇਸ ਦਾ ਸਰੂਪ ਇੰਝ ਲਿਖਿਆ ਹੈ :—

ਸਾਣ ਪੈ ਕ੍ਰਿਪਾਨ ਕੇ ਘਸੇ ਤੇ ਸੁਰ ਸੋ ਤਿਲੰਗੀ,
ਖੋੜਸ ਬਰਸ ਕੀ ਸੋ ਕਾਫੀ ਭੀ ਕਹਾਵਤੀ।
ਲੋਂਚਨ ਬਿਸਾਲ ਸਮ ਕੰਜ ਔ ਪ੍ਰਸੰਨ ਮੁਖ।
ਕੌਠ ਕੋਕਲਾ ਤੇ ਨੀਕੋ ਮੋਤੀ ਮਾਲ ਭਾਵਤੀ।
ਸ਼ੁਮਨ ਬਣਾਏ ਮਾਥੇ ਜਰੇ ਤਾਕੇ ਕੰਕ ਸੂਨ,
ਉਜਲ ਹੈਪਟ ਚਾਰ ਚੇਰੀ ਸੋਭਾਪਾਵਤੀ।
ਸਿਆਮ, ਗੋਰੀ ਪੂਰਬੀ ਮਿਲਾਏ, ਤੇ ਤਿਲੰਗੀ ਭਈ।
ਗਾਵੇਂ ਬਿਬ ਘਰੀ ਦਿਨ ਰਹੇ ਸ਼ਿਵ ਭਾਵਤੀ।

ਇਸ ਰਾਗਣੀ ਵਿਚ ਗੁਰੂ ਜੀ ਨੇ ਫ਼ਾਰਸੀ ਸ਼ਬਦ ਦਾ ਪ੍ਰਯੋਗ ਭਲੀ ਪ੍ਰਕਾਰ ਕੀਤਾ ਹੈ।

ਜੈਸੇ।— ਯਕ ਅਰਜ਼ ਗੁਫਤੰਮ ਪੇਸ ਤੋ ਦਰ ਗੋਸ਼ ਕੁਨ ਕਰਤਾਰ॥
ਹੱਕਾ ਕਬੀਰ ਕਰੀਮ ਤੂੰ ਬੇ ਐਬ ਪਰਵਦ ਗਾਰ॥ ਆਦਿ।

ਅਤੇ ਏਮਨਾ ਬਾਦ ਮੁਗਲ ਪਠਾਣਾਂ ਦੀ ਲੜਾਈ ਦਾ ਭਿਆਨਕ ਦ੍ਰਿੱਸ਼ ਦਾ ਵਰਨਣ, ਭਾ: ਲਾਲੋ ਨੂੰ ਸੰਬੋਧਨ ਕਰਕੇ ਅਕਾਲ ਖਸਮ ਵਲੋਂ ਆਂਈ ਬਾਣੀ ਦਾ ਜ਼ਿਕਰ ਕੀਤਾ ਹੈ।

ਜੈਸੀ ਮੈ ਆਵੈ ਖ਼ਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ॥ ਆਦਿ॥

੧ ਘਰੁ ਤੋਂ ੩ ਤਾਲ ਤੱਕ ਰਾਗ ਹੈ।

ੴ ਸਤਿਗੁਰ ਪ੍ਰਸਾਦਿ॥



## ੧੬. ਸੂਹੀ

ਏਹ ਕਾਫੀ ਠਾਟ ਦੀ ਸ਼ਾੜਵ ਰਾਗਣੀ ਹੈ। ਇਸ ਵਿਚ ਧੈਵਿਤ ਵਰਜਿਤ ਹੈ। ਸੂਹੀ ਨੂੰ ਨਿਸ਼ਾਧ ਅਤੇ ਗੰਧਾਰ ਕੋਮਲ ਸੁਰ, ਅਤੇ ਬਾਕੀ ਸ਼ੁੱਧ ਹਨ। ਵਾਦੀ ਮੱਧਮ, ਸ਼ੜਜ ਸੰਵਾਦੀ ਹੈ। ਗਉਣ ਦਾ ਵੇਲਾ ਦੋ ਘੜੀ ਦਿਨ ਚੜ੍ਹੇ ਹੈ।

ਰਾਗਮਾਲਾ 'ਚ ਮੇਘ ਰਾਗ ਦੀ ਨਾਰੀ ਲਿਖੀ ਹੈ। "ਊਚੇ ਸੁਰ ਸੂਹੋ ਪੁਨ ਕੀਨੀ" ਇਸੀ ਦਾ ਹੀ ਨਾਮ ਸੂਹੋ ਹੈ।

ਅਰੋਹੀ—ਸ ਰ ਗ ਮ ਪ ਨ ਸ

ਅਵਰੋਹੀ—ਸ ਨ ਪ ਮ ਗ ਰ ਸ

ਬੁਧ ਪ੍ਰਕਾਸ ਦਰਪਣ 'ਚ ਇਸ ਦਾ ਸਰੂਪ ਇਹ ਹੈ:-

ਮੇਘ ਸ਼ਬਦ ਸੁਹਬੀ ਸੁਧਾਰੀ। ਖੋੜਸ ਬਰਸ ਬੇਸ ਬਨਤਾਰੀ।
ਅੰਜਨ ਸਹਿਤ ਨੈਨ ਅਨਯਾਰੇ। ਕਚ ਬਿਸਾਲ ਕਿੰਕਨੀ ਸੁਧਾਰੇ।
ਉਜਲ ਮੋਤੀ ਨਾਕ ਬਿਰਾਜੇ। ਮੁਖ ਛਬ ਦੇਖ ਕਲਾ ਨਿਧ ਲਾਜੈ।

ਕੰਕਨ ਕਰ ਪਟ ਕੇਸਰ ਭੀਨੇ। ਚਾਰ ਤਾਨ ਬਾਹਨ ਸਸਾ ਕੀਨੇ।
ਕੰਠ ਪੁਲਤ ਔ ਗੁਨਤ ਮਿਲਾਏ। ਸੁਰਤ ਬਚਨ ਏ ਤੀਨ ਸੁਨਾਏ।
ਸੰਪੂਰਨ ਸੁਰਜਾਕੀ ਬਾਨੀ। ਸੰਗ੍ਰਹ ਬਨਾ ਸੁ ਖਰਜ ਬਖਾਨੀ।
ਭੈਰਵ ਸ੍ਰੀ ਰਾਗ ਔ ਸਾਰੰਗ। ਕਾਨੜਾ ਮਿਲੇ ਤਬੈ ਸੂਹਬ ਅੰਗ।
ਨਾਭ ਸੁਬੇਦ ਨਾਉ ਇਕ ਦੂਜੋ। ਤ੍ਰਿਤੀਏ ਟੰਕ ਨਾਉ ਮਨ ਬੂਜੋ।
ਯਹ ਸਭ ਬਾਤ ਸਮਝ ਮਨ ਲਿਆਵੋ। ਤੀਜੇ ਪਹਿਰ ਸੂਹਬੀ ਗਾਵੋ।

ਸੂਹੀ ਨੂੰ ਗੁਰੂ ਜੀ ਨੇ ਘਰੁ ੧ ਤੋਂ ਘਰੁ ੧੦ ਤਕ ਗਾਵਿਆ ਹੈ।

ਮ: ੩ ਵਿਚ:-ਸੂਹਵੀਏ ਨਿਮਾਣੀਏ ਸੁ ਸਹੁ ਸਦਾ ਸੁਮਾਲਿ ॥
ਨਾਨਕ ਜਨਮ ਸੁਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥੨॥ ਅਤੇ
ਲੋਕਾਵੇ ਹਉਂ ਸੂਹਵੀ ਸੂਹਾ ਵੇਸ ਕਰੀ।
ਵੇਸੀ ਸਹੁ ਨ ਪਾਇਐ ਕਰਿ ਕਰਿ ਵੇਸ ਰਹੀ।
ਨਾਨਕ ਤਿਨੀ ਸਹੁ ਪਾਇਆਂ ਜਿਨੀ ਗੁਰ ਕੀ ਸਿਖ ਸੁਣੀ ॥
ਜੋਤ੍ਰਿਸ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ ॥੨॥
ਗੁਰੂ ਜੀ ਨੇ ਲਿਖਿਆ ਹੈ:-"ਭੇਖੀ ਪ੍ਰਭੁ ਨਾ ਭਾਵਈ ਵੇਦ ਕੂਕ ਸੁਣਾਵੈ"
ਵੇਸ-ਭੇਸ ਵਟਾਉਣ ਨਾਲ ਪ੍ਰਭੂ ਪ੍ਰਾਪਤੀ ਨਹੀਂ,
ਕਿਉ ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਕੀਨ।
ਅੰਤ ਕਾਲ ਕਾਤੀ ਕਟਿਉ ਬਾਸ ਨਰਕ ਮੈ ਲੀਨ।
ਸਪਸ਼ਟ ਕੀਤਾ ਹੈ, ਅਕਾਲ ਪੁਰਖ ਭੇਖਾਂ ਤੇ ਨਹੀਂ ਕਰਨੀ ਤੇ ਪ੍ਰਸੰਨ ਹੁੰਦਾ ਹੈ।

ੴ ਸਤਿਗੁਰ ਪ੍ਰਸਾਦਿ ॥




ਬਿਲਾਵਲ ਇਕ ਔੜਵ ਰਾਗ ਹੈ। ਇਸ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹਨ, ਬਾਕੀ ਸਾਰੇ ਸ਼ੁੱਧ। ਨਿਸ਼ਾਧ ਅਤੇ ਪੰਚਮ ਦੀ ਇਸ ਵਿਚ ਸੰਗਤ ਹੈ। ਵਾਦੀ ਸੁਰ ਗੰਧਾਰ

ਹੈ। ਸੰਵਾਦੀ ਸੁਰ ਨਿਸ਼ਾਧ ਹੈ। ਗਉਣ ਦਾ ਵੇਲਾ ਦਿਨ ਦਾ ਤੀਸਰਾ ਪਹਿਰ ਹੈ।

ਅਰੋਹੀ—ਸ ਰ ਮ ਪ ਨ ਸ

ਅਵਰੋਹੀ—ਸ ਨ ਪ ਮ ਰ ਸ

ਕਿਤਨਿਆ ਨੇ ਇਸ ਨੂੰ ਸ਼ਾੜਣ ਮੰਨਿਆ ਹੈ। ਰਾਗਮਾਲਾ ਵਿਚ ਭੈਰਉਂ ਰਾਗ ਦਾ ਪੁੱਤ੍ਰ ਲਿਖਿਆ ਹੈ। ਲਲਤਿ ਬਿਲਾਵਲ ਗਾਵਹੀ, ਆਦਿ। ਰਾਧਾ ਗੋਬਿੰਦ ਸੰਗੀਤ ਸਾਰ ਵਿਚ ਵੀ ਭੈਰਉਂ ਦਾ ਹੀ ਪੁੱਤ੍ਰ ਲਿਖਿਆ ਹੈ ਅਤੇ ਕੇਸਰ ਚੰਦਨ ਦੀਆਂ ਛਿਟਕਾ ਵਾਲੇ ਚਿਟੇ ਬਸਤ੍ਰ ਪ੍ਰਹਨੇ ਸਿਰਤੇ ਜੜਾਊ ਮੁਕਟ, ਕੰਨਾ ਵਿਚ ਜੜਾਊ ਕੁੰਡਲ ਪਾਏ ਹੋਏ ਸੱਜੇ ਹਥ ਵਿਚ ਕੰਮਲ ਫੁੱਲ, ਖੱਬੇ ਹਥ ਨਾਲ ਧੀਂ ਧੀਂ ਧਿੰਧ ਕਟ ਕਰ ਕੇ ਮ੍ਰਦੰਗ ਵਜਾਉਂਦਾ ਹੈ। ਐਸਾ ਬਿਲਾਵਲ ਰਾਗ (ਇਸ ਨੇ ਸੰਪੂਰਣ ਲਿਖਿਆ) ਹੈ, ਦਿਨ ਦੇ ਪਹਿਲੇ ਪਹਰ ਗਾਵੀ ਦਾ ਹੈ। ਪ੍ਰੰਤੂ ਬੁਧ ਪ੍ਰਕਾਸ਼ ਦਰਪਣ ਵਿਚ ਏਹ ਸਰੂਪ ਲਿਖਿਆ ਹੈ। ਯਥਾ:—ਚੌਪਾਈ—

ਹਾਰਲ ਖੱਗ ਕੀ ਸੁਰਤੈ ਪਾਯੋ, ਕੁੰਡਲ ਕਾਂਨ ਅਮੋਲ ਜਗਾਯੋ।

ਅੰਗ ਗੌਰ ਪਰ ਕੇਸਰ ਲਾਏ ਭਾਲ ਮੁਕਟ ਪਟ ਸ੍ਵੇਤ ਬਨਾਏ।

ਇਕ ਕਰ ਕੰਜ ਮੁਰਜ (ਮ੍ਰਦੰਗ) ਅਤਿ ਸੋਹੈ। ਟੇਢ ਚਾਲ ਤੁਰਜ ਧੁਨਿ ਮੋਹੈ।

ਸਾਜਹੁ ਤੇ ਸੁਰਲੋਨੀ ਗਾਵੈ। ਦੇਵਗਿਰੀ ਸੁਘਰਦੀ ਮਿਲਵੈ।

ਮਿਲੈ ਬਿਲਾਵਲ ਇਨ ਧੁਨਿ ਕਰੀ ਪ੍ਰਾਤਾਕਾਲ ਗਾਵੈ ਬਿਬ ਘਰੀ।

ਮਿਲ ਬਿਹਾਗਰਾ ਭਯੋ ਅਲਹੀਆ। ਏਮਨ ਮਿਲੋਂ ਕੌਲ ਸੁਰ ਕਹੀਆ।

ਏਮਨ ਬਿਲਾਵਲ ਕਹਿ ਤਾਕੋ। ਧੀਰ ਸੁ ਹਿਰਦ ਰੀਝਤ ਸੁਨ ਜਾਕੋ।

ਸੂਹਬ ਮਿਲ ਕਉਨ ਧੁਨਿ ਹੋਨੀ। ਨਾਮ ਸੂਹਬ ਬਿਲਾਵਲ ਸੁਰ ਲੋਨੀ।

ਗੌੜ ਸਾਰੰਗ ਸੁਰ ਜਬੈ ਮਿਲਾਵੈ। ਪੂਰਬਾ ਬਿਲਾਵਲ ਤਬ ਗਾਵੈ॥

ਸ਼ਲੋਕ ਮ: ੪ ਗੁਰੂ ਜੀ ਨੇ ਲਿਖਿਆ ਹੈ:-

ਹਰਿ ਉਤਮ ਹਰਿ ਪ੍ਰਭੁ ਗਾਵਿਆ ਕਰਿ ਨਾਦ ਬਿਲਾਵਲ ਰਾਗ॥

ਮ:੩॥ ਬਿਲਾਵਲ ਤਬ ਹੀ ਕੀਜੀਐ ਜਬ ਮੁਖ ਹੋਵੈ ਨਾਮ॥ ਅਤੇ

ਬਿਲਾਵਲ ਕਰਿਹੁ ਤੁਮ ਪਿਆਰਿਹੁ ਏਕਸ ਸਿਉਂ ਲਿਵ ਲਾਇ॥ ਅਤੇ

ਦੂਜੈ ਭਾਏ ਬਿਲਾਵਲ ਨ ਹੋਵਈ ਮਨਮੁਖ ਥਾਏ ਨ ਪਾਇ॥ ਅਤੇ

ਸਦਾ ਬਿਲਾਵਲ ਆਨੰਦ ਹੈ ਜੇ ਚਲਹਿ ਸਤਿਗੁਰ ਭਾਇ॥

ਇਸ ਦਾ ਵਿਯੋਗੀ ਰਸ ਹੈ। ਗੁਰੂ ਜੀ ਨੇ ਇਸ ਰਾਗ ਨੂੰ ੧ ਤੋਂ ਲੈ ਕੇ ੧੫ ਪੜਤਾਲ ਨਾਲ ਗਾਇਆ ਹੈ। ਘਰੁ ੧੫, ਬਿਲਾਵਲ ਦੇ ਕਈ ਹੋਰ ਭੇਦ ਵੀ ਲਿਖੇ ਹਨ।

ੴ ਸਤਿਗੁਰ ਪ੍ਰਸਾਦਿ ॥



# ੧੮. ਗੌਂਡ

ਇਹ ਸੰਪੂਰਣ ਜਾਤੀ ਦਾ ਰਾਗ ਹੈ। ਇਸ ਵਿਚ ਸ਼ੜਜ, ਰਿਸ਼ਭ, ਮਧਮ, ਪੰਚਮ, ਨਿਖਾਧ, ਸੁਧ, ਗ਼ੰਧਾਰ ਅਤੇ ਧੈਵਤ ਕੋਮਲ ਹਨ। ਗ੍ਰਹ ਸੁਰ ਗੰਧਾਰ ! ਵਾਦੀ ਪੰਚਮ ਅਤੇ ਸੰਵਾਦੀ ਮਧਮ ਹੈ। ਗਉਣ ਦਾ ਵੇਲਾ ਦੁਪਹਿਰ ਦਾ ਹੈ।

ਸਰਗਮ ਏ ਹੈ :—ਸ ਰ ਗ ਮ ਪ ਧਾਨ ਨ ਧ ਪ ਮ ਗ ਰ ਸ।

ਸਾਲੂ ਸਾਰਗ ਸਾਗਰਾ ਔਰ "ਗੌਂਡ" ਗਭੀਰ ॥

ਰਾਗ ਮਾਲਾ ਵਿਚ ਇਸਨੂੰ ਸ੍ਰੀ ਰਾਗ ਦਾ ਪੁੱਤ੍ਰ ਲਿਖਆ ਹੈ :—

ਧਨਾਸਰੀ, ਮਲਾਰ, ਬਿਲਾਵਲ ਮਿਲਿ ਕੇ ਗੌਂਡ ਬਣਦਾ ਹੈ। ਮੌਸਮ ਹੇਮੰਤ ਰੁਤ ਖ਼ੁਸ਼ੀ ਪੈਦਾ ਕਰੇ। ਬਰਸਾਤ ਵਿਚ ਹਰਿ ਵੇਲੇ ਗਾਵੀਦਾ ਹੈ।

ਗੋਬਿੰਦ ਸੰਗੀਤ ਸਾਰ ਵਿਚ ਇਸ ਨੂੰ ਔੜਵ ਲਿਖਿਆ ਹੈ—

ਸ ਰ ਗ ਮ ਧ ਸ, ਆਦਿ।

ਦੋਹਰਾ :—ਤਨ ਪਲਾਸ ਪਾਤਨ ਕਵਚ ॥

ਗੋੜ ਮਹਾਂ ਬਲ ਸੋਇ ॥ ਅਧੀ ਰਾਤ ਤ੍ਰਿਕੂਲ ਮੇ ਗਾਵਤ ਹੈ ਸਭ ਕੋਇ ॥

(ਬੁਧ: ਪ੍ਰ: ਦਰਪਨ)

ਗੁਰੂ ਸਾਹਿਬਾਂ ਨੇ ਇਸ ਨੂੰ ੧ ਤੋਂ ੨ ਘਰ ਵਿਚ ਹੀ ਗਾਵਿਆ ਹੈ।

ਸ਼ਬਦ ਹੈ—ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰ
ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥
ਹਰਿ ਜਾਣੈ ਸਭੁ ਕਿਛ ਜੋ ਜੀਅ ਵਰਤੈ
ਪ੍ਰਭੁ ਘਾਲਿਆ ਕਿਸੇ ਕਾ ਇਕ ਤਿਲੁ ਨ ਗਵਾਈ ॥
ਹਰਿ ਤਿਸ ਕੀ ਆਸ ਕੀਜੈ ਮਨੁ ਮੇਰੇ
ਜੋ ਸਭ ਮਹਿ ਸੁਆਮੀ ਰਹਿਆ ਸੁਮਾਈ ॥੧॥

ਭਾਵ—ਹੇ ! ਪ੍ਰਾਣੀ ਜੇ ਤੂੰ ਪ੍ਰਭੂ ਨੂੰ ਆਪਣਾ ਇਕ ਸਹਾਰਾ ਜਾਣੇ ਤਾਂ ਤੂੰ ਮਨ ਇਛਾ ਦਾ ਫਲ ਪ੍ਰਾਪਤ ਕਰ ਸਕਦਾ ਹੈ। ਕਿਉਂ ਉਹ ਜੋ ਜੀਆਂ ਉਪਰ ਵਰਤਦਾ ਹੈ ਅਤੇ ਜੋ ਜੀਵ

ਘਾਲਣਾ ਘਾਲ ਰਹੇ ਹਨ, ਉਹ ਕਿਸੇ ਦੀ ਵੀ ਇਕ ਤਿਲ ਮਾਤ੍ਰ ਨਹੀਂ ਗੁਆਉਂਦਾ। ਇਸ ਲਈ ਤੈਨੂੰ ਉਸ ਦਿਆਲੂ ਵਾਹਿਗੁਰੂ ਨੂੰ ਜਾਨਣਾ ਚਾਹੀਦਾ ਹੈ ਕਿ ਉਹ ਸਰਬ ਵਿਆਪਕ ਅਤੇ ਹਰ ਥਾਂ ਸਹਾਈ ਹੋਣ ਵਾਲਾ ਹੈ।

ਖਾਲਕ ਖਲਕ ਖਲਕ ਮਹਿ ਖਾਲਕੁ ਪੂਰ ਰਹਿਓ ਸਰਬ ਠਾਈ ॥

ੴ ਸਤਿਗੁਰ ਪ੍ਰਸਾਦਿ ॥



## ੧੯. ਰਾਮਕਲੀ

ਗੁਰਵਾਕ :—

ਰਾਮਕਲੀ ਰਾਮ ਮਨ ਵਸਿਆ ਤਾ ਬਣਿਆ ਸੀਗਾਰ ॥

ਇਹ ਭੈਰਵ ਠਾਠ ਦੀ ਔੜਵ ਸੰਪੂਰਣ ਰਾਗਣੀ ਹੈ। ਅਰੋਹੀ ਵਿਚ ਮਧਮ ਅਤੇ ਨਿਸ਼ਾਧ ਵਰਜਤ ਹਨ। "ਰਿਸ਼ਭ" ਧੈਵਤ ਕੋਮਲ ਬਾਕੀ ਸੁੱਧ। ਅਤੇ ਧੈਵਤ ਵਾਦੀ-ਰਿਸ਼ਭ ਸੰਵਾਦੀ ਹੈ। ਗਉਣ ਦਾ ਵੇਲਾ ਸੂਰਜ ਨਿਕਲਣ ਤੋਂ ਪਹਿਰ ਦਿਨ ਚੜ੍ਹੇ ਤੀਕ ਹੈ।

ਅਰੋਹੀ—ਸ ਰਾ ਗ ਪ ਧਾ ਸ

ਅਵਰੋਹੀ—ਸ ਨ ਧਾ ਪ ਮ ਗ ਰਾ ਸ਼

ਰਾਗ ਮਾਲਾ 'ਚ ਇਸ ਦਾ ਨਾਂ ਨਹੀਂ ਪ੍ਰੰਤੂ ਸੁਰ ਤਾਲ ਸਮੂੰਹ ਵਿਚ। ਹਿੰਡੋਲ ਦੀ ਰਾਗਣੀ ਲਿਖੀ ਹੈ। ਰਾਮਕਲੀ। ਇਸ ਨੂੰ ਸ਼ੁਧ ਸੰਕੀਰਨ ਲਿਖਿਆ ਹੈ। ਸੰਕਰਾ ਭਰਨ ਅਡਾਨਾ ਸੋਰਠ ਮਿਲਿ ਕੇ ਰਾਮਕਲੀ ਬਣਦੀ ਹੈ। ਮੌਸਮ ਬਸੰਤ ਰਿਤੂ। ਵਿਯੋਗ ਪੈਦਾ ਕਰਦੀ ਹੈ। ਪ੍ਰੰਤੂ ਬੁਧ ਪ੍ਰਕਾਸ਼ ਦਰਪਣ 'ਚ ਲਿਖਿਆ ਹੈ ਕਿ ਇਹ ਸ੍ਰੀ ਰਾਗ ਦੀ ਨਾਰੀ ਹੈ।

ਜੈਸਾ ਕਿ ਸਰੂਪ ਹੈ—

"ਚਾਤ੍ਰਕ ਤੇ ਸੁਰ ਰਹਿ, ਬਰ ਲਖ ਤੰਤੀ ਕਾਰ ਕੰਠ,
ਲੁਲਤ ਤਾਨ ਚਾਰ ਕਰਨ ਸਹਿਤ ਹੈ।
ਜੋਬਨ ਅਨੂਪ ਮੁਖ ਚੰਦ ਮੋਤੀ ਮਾਲ ਉਰ,
ਕੁੱਚ ਕਾਰੀ ਆਂਗੀ ਪਗ ਨੂਪਰ ਬਜਤ ਹੈ।

ਕੰਕਨ ਲਸਤ ਕਰ ਓਢ ਨੀ ਦਿਪਤ ਲਾਲ,
ਸਰਪਨੀ ਮੁੰਦ੍ਰਾ ਬੈਨ ਮੀਠੇ ਉਚਰਤ ਹੈ।
ਭੈਰਵੀ ਬਿਭਾਸ ਔ ਹਿੰਡੋਲ ਹੂੰ ਤੇ ਰਾਮਕਲੀ
ਪ੍ਰੇਮ ਸੰਗ ਰਾਮ ਚੰਦ ਪ੍ਰਾਤਹਿ ਰਟਤ ਹੈ।"

ਮ: ੧ ॥
"ਨਾਨਕ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬ ਮਗੇਸੀਆ ਬੈਠਾ ਕਢ ਵਹੀ ॥
ਤਲਬਾ ਪਉਸਨ ਆਕੀਆ ਬਾਕੀ ਜਿਨਾ ਰਹੀ ॥
ਅਜਰਾਈਲ ਫਰੇਸਤਾ ਹੋਸੀ ਆਇ ਤਈ ॥
ਆਵਣ ਜਾਣੁ ਨ ਸੁਝਈ ਭੀੜੀ ਗਲੀ ਫਹੀ ॥
ਕੂੜ ਨਿਖੁਟੇ ਨਾਨਕਾ ਓੜਕ ਸਚ ਰਹੀ ॥੨॥"

ਰਾਮਕਲੀ ਕਰੁਣਾ ਰਸ ਪੂਰਤ ਹੈ। ਮੌਸਮ ਬਸੰਤ ਚਿਤੁ ਵਿਯੋਗ ਪੈਦਾ ਕਰਦੀ ਹੈ। ਗੁਰੂ ਜੀ ਨੇ ਇਸ ਨੂੰ ੧ ਤੋਂ ਤਿੰਨ ਘਰ ਵਿਚ ਅਤੇ ਪੜਤਾਲ ਨਾਲ ਮਿਲਾ ਕੇ ਗਾਵਿਆ ਹੈ।

ੴ ਸਤਿਗੁਰ ਪ੍ਰਸਾਦਿ ॥



# ੨੦. ਨਟ ਨਰਾਇਨ

ਮਹਾਨ ਕੋਸ ਦੇ ਕਰਤਾ ਨੇ ਨਟ ਰਾਗ ਦਾ ਇਸਤ੍ਰਾਂ ਉਦਾਹਰਣ ਦਿਤਾ ਹੈ, ਯਥਾ:-

ਸੋਮੇਸ੍ਰਰ ਸੰਗੀਤ ਦੇ ਮਤ ਅਨੁਸਾਰ ਇਹ ਛੀ ਰਾਗਾਂ ਵਿਚੋਂ ਸੰਪੂਰਣ ਰਾਗ ਹੈ। ਇਹ ਨਟ-ਬਿਲਾਵਲ ਕਲਯਾਣ ਦੇ ਮੇਲ ਤੋਂ ਬਣਦਾ ਹੈ। ਸਾਰੇ ਸੁਰ ਸੁੱਧ ਲਗਦੇ ਹਨ। ਕਈ ਇਸ ਨੂੰ ਛੀ ਸੁਰਾਂ ਦਾ ਰਾਗ ਦਸ ਕੇ ਨਿਸ਼ਾਧ ਸੁਰ ਲੈਣਾ ਵਰਜਦੇ ਹਨ। ਦਸਮ ਗ੍ਰੰਥ

ਵਿਚ ਇਸ ਦਾ ਨਾਮ "ਨਟ ਨਾਕਿਕ" ਭੀ ਹੈ, ਅਤੇ ਗੁਰਮਤ ਸ਼ੰਗੀਤ ਅਨੁਸਾਰ ਇਹ ਕ੍ਰਮਾਚ ਠਾਟ ਦਾ ਔੜਵ ਸ਼ਾੜਵ ਰਾਗ ਹੈ। ਅਰੋਹੀ ਵਿਚ ਗੰਧਾਰ ਤੇ ਨਿਸ਼ਾਧ ਵਰਜਿਤ ਹਨ। ਅਵਰੋਹੀ ਵਿਚ ਕੇਵਲ ਗੰਧਾਰ ਵਰਜਿਤ ਹੈ। ਰਿਸ਼ਭ ਵਾਦੀ ਸੁਰ ਹੈ, ਇਸ ਵਿਚ ਕੁਝ ਸਾਰੰਗ ਦੀ ਝਲਕ ਹੈ। ਨਿਸ਼ਾਧ ਕੋਮਲ ਬਾਕੀ ਸ਼ੁੱਧ। ਗਉਣ ਦਾ ਵੇਲਾ ਦਿਨ ਦਾ ਤੀਸਰਾ ਪਹਿਰ ਹੈ।

ਅਰੋਹੀ—ਸ ਰ ਮ ਪ ਧ ਸ

ਅਵਰੋਹੀ—ਸ ਨ ਧ ਪ ਮ ਰ ਸ

ਰਾਗਮਾਲਾ 'ਚ ਇਸ ਨੂੰ ਮੇਘ ਦਾ ਪੁੱਤ੍ਰ ਲਿਖਿਆ ਹੈ:-

ਜਬਲੀ ਧਰ ਨਟ ਅਓ ਜਲ ਧਾਰਾ।

ਬੁਧ ਪ੍ਰਕਾਸ਼ ਦਰਪਣ ਨੇ ਵੀ ਮੇਘ ਦਾ ਹੀ ਪੁੱਤ੍ਰ ਲਿਖਿਆ ਹੈ। ਉਦਾਹਰਣ:-

ਨਟ ਕਰ ਸੋਹੇ ਨਗਰ ਕ੍ਰਿਪਾਨੀ ਰੂਪ ਜਾਤ ਜਬ ਘਸਤ ਕਸੌਟੀ ਤਿਹ ਸੁਰ ਸੋਧੀ ਬਾਨੀ।
ਮਨ ਬਚ ਕਰਮ ਨਾਟ ਸੁਰ ਮੰਡਲ ਦੇਵ ਮਇਆਂ ਕਰ ਗਾਵਤ।
ਬਿਬ ਅਰ ਅਰਧ ਜਾਮ ਦਿਨ ਬੀਤੇ ਤਬ ਇਹ ਸੁਰੈ ਸੁਨਾਵਤ।
ਇਕ ਹੰਬੀਰ ਕਲਯਾਨ ਮਿਲੇ ਨਟ ਤਬ ਨਟ ਸ਼ੁਧ ਕਹਾਵੈ ॥
ਮਿਲੈ ਕਾਨਰਾ ਸ਼ੁਧ ਨਾਟ ਸੋ ਕਾਨ ਨਾਟ ਤਬ ਗਾਵੈ।
ਮਿਲੈ ਗੌੜ ਸਾਰੰਗ ਨਟਸੇਤੀ ਤਬਹਿ ਗੌੜ ਨਟ ਗਾਈ।
ਨਟ ਸੁ ਏਕ ਕਿਦਾਰਾ ਮੇਲੈ ਸ਼ੁਧ ਕੇਦਾਰ ਨਟ ਪਾਈ।
ਮਧ ਮਾਧਵ ਜਬ ਮਿਲੇ ਨਾਟ ਸੁ ਮਧ ਨਟ ਤਬੈ ਬਿਖਾਨੀ।
ਪਾਵਸ ਸੁ ਮਿਲਾਏ ਨਟ ਗਾਵਤ ਤਬ ਪਾਵਸ ਨਟ ਜਾਨੀ।
ਮਾਰੂ ਰਾਗ ਮਿਲੈ ਨਟ ਸੁ ਜਬ ਤਬ ਹਮੀਰ ਨਟ ਹੋਵੈ।
ਮਿਲੈ ਧਾਰਸੀ ਨਟ ਕੇਦਾਰ ਸੋ ਤਬ ਸੰਗੀਤ ਨਟ ਜੋਵੈ।
ਸੰਕਰ ਭਰਨ ਬਿਲਾਵਲ ਸੇਤੀ ਮਧ ਮਾਧਵੀ ਸਮੋਈ।
ਚੌਥੇ ਲੰਕ ਦਹਨ ਮਿਲ ਨਟ ਸੋ ਨਟ ਨਰਾਇਨ ਹੋਈ।
ਮਾਝ ਮਿਲਾਏ ਨਟ ਸੁ ਜਬ ਮਾਝ ਨਾਟ ਤਬ ਪਾਵੈ।
ਦੂਵਾਦਸ ਨਟ ਹੋਵੈ ਤਬ ਪੂਰਣ ਜਬ ਛਾਯਾ ਨਟ ਗਾਵੈ। ਆਦਿ

ਰਾਧਾ ਗੋਬਿੰਦ ਸੰਗੀਤ ਸਾਰ ਵਿਚ ਇਹ ਪੂਰਣ ਰਾਗ ਕਰਕੇ ਲਿਖਿਆ ਹੈ। ਇਸ

ਦੇ ਪੁਤ੍ਰ ਅਤੇ ਰਾਗਨੀਆਂ ਦੇ ਭੇਦ ਵੀ ਲਿਖੇ ਹਨ। ਇਸ ਨੂੰ ਖਾੜਵ ਰਾਗ ਮੰਨਿਆ ਹੈ।

ਪ ਮ ਰਿ ਗ ਧ ਸ ਆਦਿ। ਦਿਨ ਦੇ ਤੀਜੇ ਪਹਿਰ ਇਸ ਨੂੰ ਗਉਂਦੇ ਹਨ। ਮੌਸਮ ਬਰਖਾ ਰਿਤੁ ਹੈ, ਖੁਸ਼ੀ ਪੈਦਾ ਕਰਦਾ ਹੈ।

ਪਾਸਟਿਕ ਮਤ ਅਨੁਸਾਰ ਇਹ ਛੇਆਂ ਰਾਗਾਂ ਵਿਚੋਂ ਹੈ ਜੈਸੇ:-"ਨਟ ਨਰਾਇਨ ਹੂੰ ਭਯੋ ਗਿਰਜਾ ਮੁਖੇ ਪ੍ਰਮਾਨ" ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ "ਰਾਗ ਨਟ ਨਰਾਇਨ" ਕਰਕੇ ਲਿਖਿਆ ਹੈ। ਗੁਰਬਾਣੀ ਅਨੁਸਾਰ ਅਸੀਂ ਇਸ ਨੂੰ ਮੇਘ ਦਾ ਪੁੱਤ੍ਰ ਨਹੀਂ ਮਨ ਸਕਦੇ ਕਿਉਂਕਿ ਸੰਗੀਤ ਗ੍ਰੰਥਾ ਵਿਚ ਆਪਸੀ ਮਤ-ਮਤਾਂਤ੍ਰ ਭੇਦ ਪਾਏ ਜਾਂਦੇ ਹਨ। ਇਸ ਦਾ ਰਾਗ ਪੁੱਤ੍ਰ ਰਾਗਣੀਆਂ ਨਾਰੀਆਂ ਦਾ ਆਪਣਾ ਨਿਜੀ ਪ੍ਰਵਾਰ ਸਿੱਧ ਹੁੰਦਾ ਹੈ। ਦੇਖੋ ਪਾਸਟਕ ਮਤ ਰਾਗ ਮਾਲਾ, ਆਦਿ।

ਗੁਰੂ ਗ੍ਰੰਥ ਵਿਚ ਮ: ੪ਥੇ ਅਤੇ ਮ: ਪਵੇਂ ਦੇ ਦੋ ਰਾਗਾਂ ਤੇ ਪੜਤਾਲਾਂ ਹੀ ਲਿਖੀਆਂ ਹਨ। ਹੋਰ ਤਾਲ ਘਰੂ, ਕਿਤੇ ਨਹੀਂ ਲਿਖਿਆ।

ਮਹਲਾ ੪–ਪੜਤਾਲ--੧ੴ ਸਤਿਗੁਰ ਪ੍ਰਸਾਦਿ ॥

ਮੇਰੇ ਮਨ ਸੇਵ ਸਫਲ ਹਰਿ ਘਾਲ। ਲੇ ਗੁਰ ਪਗ ਹਨ ਰਵਾਲ ॥

ਜਭ ਦਾਲਿਦ ਭੰਜਿ ਦੁਖ ਦਾਲ। ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ ਰਹਾਉ ॥

ਮਹਲਾ ਪੰਜਵਾਂ–ਨਟ ਪੜਤਾਲ–੧ੴ ਸਤਿਗੁਰ ਪ੍ਰਸਾਦਿ ॥

ਕੋਊ ਹੈ ਮੇਰੋ ਸਾਜਨ ਮੀਤੁ ॥ ਹਰਿ ਹਰਿ ਨਾਮੁ ਸੁਨਾਵੈ ਨੀਤ ॥

ਬਿਨਸੈ ਦੁਖੁ ਬਿਪਰੀਤਿ ॥ ਸਭ ਅਰਪਉ ਮਨ ਤਨੁ ਚੀਤ ॥੧॥ ਰਹਾਉ ॥

੧ੴ ਸਤਿਗੁਰ ਪ੍ਰਸਾਦਿ ॥



## ੨੧. ਮਾਲੀ ਗਉੜਾ

ਇਹ ਮਾਰੂ. ਠਾਟ ਦਾ ਸੰਪੂਰਣ ਰਾਗ ਹੈ। ਇਸ ਵਿਚ ਦੋਵੇਂ ਧੈਵਤ ਲਗਦੇ ਹਨ। ਏਹ ਰਾਗ ਪੂਰੀਆਂ ਅਤੇ ਸ੍ਰੀ ਰਾਗ ਦੇ ਮੇਲ ਤੋਂ ਬਣਦਾ ਹੈ। ਇਸ ਦੀ ਰਿਸ਼ਭ ਵਾਦੀ ਅਤੇ ਧੈਵਿਤ ਸੁੰਵਾਦੀ ਹੈ। ਗੰਧਾਰ ਅਤੇ ਪੰਚਮ ਇਸ ਨੂੰ ਸਹੀ ਸ਼ਪਸਟ ਕਰਦੇ ਹਨ।

ਕਈਆਂ ਦੇ ਮਤ ਅਨੁਸਾਰ ਗੰਧਾਰ, ਪੰਚਮ ਵਾਦੀ ਸੁੰਵਾਦੀ ਹਨ ।

ਸ਼ੜਜ ਗੰਧਾਰ ਪੰਚਮ ਨਿਖਾਧ ਸ਼ੁੱਧ ਰਿਸ਼ਭ ਕੋਮਲ, ਦੋਨੋਂ ਧੈਵਿਤ ਤੇ ਮੱਧਮ, ਤੀਬਰ ਹਨ । ਗਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ ।

ਅਰੋਹੀ—ਸ ਰਾ ਗ ਮ ਪ ਧੀਨ ਸ ।

ਅਵਿਰੋਹੀ—ਸ ਨ ਧੀ ਪ ਮੀ ਗ ਰਾ ਸ ।

ਰਾਗ ਮਾਲਾ ਵਿਚ ਇਸ ਦਾ ਜ਼ਿਕਰ ਨਹੀਂ ਹੈ ।

ਬੁਧ ਪ੍ਰਕਾਸ਼ ਦਰਪਣ ਵਿਚ ਇਸ ਦਾ ਸਰੂਪ ਏਹ ਹੈ:—

ਏਕ ਮਿਲਾਏ ਮਾਲਵਾ ਦੂਜੇ ਗੌੜ ਮਿਲਾਏ ॥
ਏ ਦ੍ਵੈ ਸੁਰੇ ਮਿਲਾਇ ਕੈ ਮਾਲੀ ਗੌੜਾ ਗਾਏ ॥ ਆਦਿ ॥

ਇਸ ਦੇ ਹੋਰ ਗ੍ਰੰਥਾਂ ਵਿਚ ਵੀ ਕਈ ਸਰੂਪ ਲਿਖੇ ਹਨ ।

ਇਸ ਰਾਗ ਨੂੰ ਗੁਰਬਾਣੀ ਵਿਚ ਕਿਸੇ ਭੀ ਤਾਲ (ਘਰ) ਵਿਚ ਨਹੀਂ ਗਾਇਆ ।

(ਰਸੁ ਖੁਸ਼ੀ ਉਮੰਗ ਪੈਦਾ ਕਰਦਾ ਹੈ)

ਗੁਰੂ ਜੀ ਨੇ ਇਸ ਵਿਚ ਨਾਮ ਦੀ ਹੀ ਮੰਗ ਮੰਗੀ[1] ਹੈ ਅਤੇ ਪ੍ਰਭੂ ਦੀ ਉਪਮਾ ਵਿਚ ਜਸ ਗਾਇਆ ਹੈ ।

ਭਾਵ—ਹੇ ! ਪ੍ਰਭੁ ਸੁਨਣ ਨੂੰ ਕੰਨ, ਦਰਸਣ ਨੂੰ ਨੇਤ੍ਰ ਗੁਨ—
ਗਉਣ ਨੂੰ ਰਸਨਾ (ਜੀਭ) ਦੇਹੁ ॥ ਆਦਿ ॥

ਮਾਲੀ ਗੌੜਾ ਮ: ੫ ॥

ਮਨ ਤਨ ਬਸ ਰਹੇ ਗੋਪਾਲ ॥
ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕਿਰਪਾਲ ॥੧॥ ਰਹਾਉ ॥
ਆਦਿ ਅੰਤੇ ਮਧਿ ਤੂੰ ਹੈ ਪ੍ਰਭੂ ਬਿਨਾ ਨਾਹੀ ਕੋਇ ॥
ਪੂਰ ਰਹਿਆ ਸਗਲ ਮੰਡਲ ਏਕ ਸੁਆਮੀ ਸੋਇ ॥ ੧॥
ਕਰਨ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ ॥
ਬਲਹਾਰ ਜਾਏ ਸਦਾ ਨਾਨਕੁ ਦੇਹ ਆਪਣਾ ਨਾਉ ॥੨॥੩॥੮॥

੧ ਓ ਸਤਿਗੁਰ ਪ੍ਰਸਾਦਿ ॥

# ੨੨. ਰਾਗ ਮਾਰੂ

ਇਹ ਸ਼ਾੜਵ ਜਾਤਿ ਦਾ ਰਾਗ ਹੈ ਇਸ ਵਿਚ ਪੰਚਮ ਵਰਜਿਤ ਹੈ। ਮਾਰੂ ਨੂੰ ਸ਼ੜਜ, ਗੰਧਾਰ, ਧੈਵਤ, ਨਿਸ਼ਾਧ ਸ਼ੁੱਧ, ਰਿਸ਼ਭ, ਕੋਮਲ ਮਧਮ ਤੀਬ੍ਰ ਲਗਦਾ ਹੈ। ਗੰਧਾਰ ਵਾਦੀ ਅਤੇ ਧੈਵਿਤ ਸੰਵਾਦੀ ਹੈ। ਏਹੁ ਰਾਗ ਮਾਰੂ ਜੁੱਧ-ਜੰਗ ਅਤੇ ਚਲਾਣੇ ਸਮੇਂ ਖਾਸ ਕਰਕੇ ਗਾਇਆ ਜਾਂਦਾ ਹੈ। ਚੰਡੀ ਦੀ ਵਾਰ ਵਿਚ ਲਿਖਿਆ ਹੈ—

ਉਮੱਲ ਲਥੇ ਸੂਰੇ ਮਾਰੂ ਵੱਜਿਆ। ਬੱਦਲ ਜਿਉ ਮਹਿਖਾਸੁਰ ਰਨ ਵਿਚ ਗੱਜਿਆ।

ਗੁਰਬਾਣੀ ਵਿਚ ਹੈ—

ਮਾਰੂ ਮਾਰਨ ਜੋ ਗਏ ਮਾਰ ਨ ਸ਼ਕੇਹਿ ਗੁਵਾਰ ॥

ਇਸ ਰਾਗ ਦਾ 'ਵੀਰ ਰਸ' ਹੈ।

ਹੋਰ—ਸੁਨ ਕੇ ਸੁੱਧ ਨ ਰਹੇ ਕਾਇਰ ਕੋ ਜਬਿ ਬਾਜੇ ਧੁਨਿ ਮਾਰੂ ॥

ਬੁਧ ਪ੍ਰਕਾਸ਼ ਦਰਪਣ ਵਿਚ ਇਸ ਦਾ ਸਰੂਪ ਏਹ ਹੈ—

ਯਥਾ— ਹਰਿ ਰਥ ਪੰਖ ਉਡਤ ਸੁਰ ਪਾਈ।
ਗੋਰ ਗਾਤ ਬਸਤਰ ਬਹੁ ਰੰਗੀ ਕੁੰਕਮ ਅੰਗ ਲਗਾਈ।
ਬਦਨ ਪ੍ਰਸੰਨ ਹਾਥਮੇ ਨੇਜਾ।
ਮਾਥੇ ਮੁਕਟ ਬਨਾਯੋ ਮਹਾਂ ਬਲਿਸਟ ਉੱਦਤ
ਉਦ ਮਧਸੋ ਮਾਰੂ ਨਾਉ ਧਰਾਯੋ ॥
ਟੰਕ ਇਹਾਂ ਕਿ ਭੈਰਵੀ, ਆਸਾ, ਚਾਰੋ ਸੁਰਨ ਸੁਧਾਰੀ।
ਪਹਿਰ ਰਾਤ ਬੀਤੇ ਤੇ ਗਾਵੋ ਅਰਧ ਰਾਤ ਲੋ ਭਾਰੀ।
ਜੈਸੇ ਸੁਨਿਯੋ ਕਹਿਯੋ ਮੈ ਤੈਸੋ।
ਯਾਕੋ ਸੁਜੱਸ ਅਪਾਰੁ। ਸੁਨ ਕੇ ਸੁਧ ਨ ਰਹੈ
ਕਾਯਰ ਕੀ ਜਬ ਬਾਜੇ ਧੁਨ ਮਾਰੂ ॥

ਇਸ ਵਿਚ ਗੁਰੂ ਜੀ ਨੇ ਪ੍ਰਾਣੀ ਨੂੰ ਤਾੜਨਾ ਰੂਪ ਵਿਚ ਉਪਦੇਸ਼ ਕੀਤਾ ਹੈ—

ਸਲੋਕ ਡਖਣੇ ਮ: ੫

ਨਾਨਕ ਕਚੜਿਆ ਸਿਉ ਤੋੜਿ ਢੂੰਢਿ ਸਜਣ ਸੰਤ ਪਕਿਆਂ ॥
ਓਇ ਜੀਵੰਦੇ ਵਿਛੁੜਹਿ ਓਇ ਮੂਏ ਨ ਜਾਂਹੀ ਛੋੜਿ ।

ਮ: ੫

ਨਾਨਕ ਬਿਜੁਲੀਆਂ ਚੰਮਕਨਿ ਘੁਰਨਿ ਘਟਾ ਅਤਿ ਕਾਲੀਆਂ ॥
ਬਰਸਨਿ ਮੇਘ ਅਪਾਰ ਨਾਨਕ ਸੰਗਮ ਪਿਰੀ ਸੁਹੰਦੀਆਂ ॥੨॥ ਆਦਿ

ਮਾਰੂ ਰਾਗ ਵਿਚ ਗੁਰੂ ਜੀ ਨੇ ਘਰੁ ੧ ਤੋਂ ਘਰੁ (ਤਾਲ) ੭ ਤਕ ਰਾਗ ਦਾ ਅਲਾਪ ਕੀਤਾ ਹੈ ।

ੴ ਸਤਿਗੁਰ ਪ੍ਰਸਾਦਿ ॥

## ੨੩. ਤੁਖਾਰੀ

ਇਸ ਨੂੰ ਸ਼ੰਪੂਰਣ ਜਾਤੀ ਦੀ ਰਾਗਣੀ ਮਨਿਆ ਹੈ । ਜਿਸ ਦਾ ਗ੍ਰਹ ਸੁਰ ਸ਼ੜਜ, ਵਾਦੀ ਰਿਸ਼ਭ, ਸੰਵਾਦੀ ਪੰਚਮ ਅਤੇ ਮਧਮ ਅਨਵਾਦੀ ਹੈ । ਇਸ ਵਿਚ ਦੋਵੇ ਗੰਧਾਰ ਅਤੇ ਦੋਵੇਂ ਮਧਮ ਲਗਦੇ ਹਨ । ਕਈਆਂ ਨੇ ਪੰਚਮ ਵਰਜਿਤ ਮਨ ਕੇ ਤੁਖਾਰੀ ਨੂੰ ਸ਼ਾੜਵ ਲਿਖਿਆ ਹੈ । ਸ਼ੜਜ, ਗੰਧਾਰ, ਨਿਸ਼ਾਧ, ਰਿਸ਼ਭ, ਧੈਵਤ, ਕੋਮਲ ਅਤੇ ਮਧਮ ਤੀਬਰ ਹੈ । ਇਸ ਹਾਲਤ ਵਿਚ ਮਧਮ ਵਾਦੀ ਅਤੇ ਸ਼ੜਜ ਸੰਵਾਦੀ ਹੈ ।

ਸੁਰ ਇਹ ਹਨ—ਸ ਰ ਗ ਮ ਪ ਮ ਧ ਸ਼

ਗਉਣ ਦਾ ਵੇਲਾ ਚਾਰ ਘੜੀ ਦਿਨ ਚੜੇ ਦਾ ਹੈ । ਇਹ ਭੈਰਉਂ ਰਾਮਕਲੀ ਟੋਡੀ ਮਿਲ ਕੇ ਤੁਖਾਰੀ ਬਣਦਾ ਹੈ ।

ਗੁਰੂ ਜੀ ਨੇ ਇਸ ਨੂੰ ਕੇਵਲ ਤੁਖਾਰੀ ਲਿਖਿਆ ਹੈ, ਰਾਗ ਤੁਖਾਰੀ ਨਹੀਂ, ਇਸ ਵਿਚ ਗੁਰੂ ਜੀ ਨੇ ਬਾਰਾ ਮਹਾਂ ਮਾਝ ਦੀ ਤਰਾਂ, ਤੁਖਾਰੀ ਛੰਦ ਮ: ੧ ਬਾਰਾ ਮਾਹ ਹੀ ਉਚਾਰਣ ਕੀਤਾ ਹੈ ਅਤੇ ਕਿਸੇ ਤਾਲ (ਘਰੁ) ਵਿਚ ਗਉਣ ਦਾ ਸੰਕੇਤ ਨਹੀਂ ਦਿਤਾ । ਕੇਵਲ ਬ੍ਰਿਹਾ ਵਿਯੋਗ ਵਿਚ ਪ੍ਰੀਤਮ ਪ੍ਰਭੂ ਪਤਿ ਦੇ ਡਰਿ ਸਹਿਮ ਦੁਖ ਆਦਿ ਦਾ ਉਪਦੇਸ਼ ਹੈ

ਜੈਸੇ:- ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ।
ਪਿਰ ਘਰ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
ਸੇਜ ਇਕੇਲੀ ਖਰੀ ਦੁਹੇਲੀ ਮਰਣ ਭਇਆਂ ਦੁੱਖ ਮਾਏ ॥
ਹਰਿ ਬਿਨੁ ਨੀਂਦ ਭੂਖ ਕਹੁ ਕੈਸੀ ਕਾਪੜੁ ਤਨ ਨ ਸੁਖਾਵਏ ॥
ਨਾਨਕ ਸਾ ਸੁਹਾਗਣਿ ਕੰਤੀ ਪਿਰੁ ਕੈ ਅੰਕਿ ਸੁਮਾਵਏ ॥੯॥

ੴ ਸਤਿਗੁਰ ਪ੍ਰਸਾਦਿ ॥

## ੨੪. ਕੇਦਾਰਾ

ਇਹ ਕਲਯਾਣ ਠਾਟ੍ ਦਾ ਸੰਪੂਰਣ ਰਾਗ ਹੈ । ਇਸ ਵਿਚ ਦੋਨੋਂ ਮਧਮ, ਦੋਨੋਂ ਨਿਸ਼ਾਧ ਲਗਦੇ ਹਨ । ਮਧਮ ਵਾਦੀ ਅਤੇ ਸ਼ੜਜ ਸੰਵਾਦੀ ਹੈ । ਗਊਣ ਦਾ ਵੇਲਾ ਰਾਤ ਦਾ ਦੂਜਾ ਪਹਰ ਹੈ ।

ਸੁਰ ਇਹ ਹਨ—ਨ ਸ ਮ ਗ ਮ ਪ ਧ ਨ ਨ

ਅਲਾਪ—ਮਾ ਪਾ ਧਾ ਨੀ ਧਾ ਪਾ ਮਾ ਪਾ ਗਾ ਰੇ ਸਾ ।

ਧੈਵਤ ਨਾਲ ਇਸ ਦੀ ਬਹੁਤ ਪ੍ਰੀਤ ਹੈ । ਰਾਗਮਾਲਾ 'ਚ ਇਸ ਨੂੰ ਮੇਘ ਰਾਗ ਦਾ ਪੁੱਤ੍ਰ ਲਿਖਿਆ ਹੈ । "ਬੈਰਾ ਧਰ ਗਜ ਧਰ ਕੇਦਾਰਾ" । ਬੁਧ ਪ੍ਰਕਾਸ਼ 'ਚ ਇਸ ਤਰਾਂ ਹੈ:-

ਧੁਜਾ ਕੀ ਫਰ ਫਰਾਹਟ ਤੇ ਲੀਨੀ ਹੈ ਕੇਦਾਰੇ ਸੁਜ ।
ਦ੍ਰਿੱਗ ਲਾਲ ਪੰਕਜ ਸੇ ਸੁੰਦਰ ਹੈ ਕਾਮਤੇ ।
ਕੋਦੰਡ ਕਾਕ ਕਰ ਦੱਛਨ ਬਿਰਾਜਤ ਹੈ ।
ਬਾਮੇ ਹੈ ਤ੍ਰਿਸ਼ੂਲ ਮਨ ਧਿਆਨ ਦੇਵ ਬਾਮਤੇ ।
ਬਿਦੱਯਾ ਮੇਂ ਪ੍ਰਬੀਨ ਜੋਗ ਆਸਨ ਹੈ ਦ੍ਰਿੜ੍ਹ ਜਾਂਕੋ ।
ਐਸੋ ਮਹਾਂਜੋਧਾ ਗਾਈਏ ਨਿਸ ਬੀਤੇ ਜਾਂਮ ਤੇ ।

ਪਾਵਸ ਸੋ ਮੇਲ ਕੇ ਮਲਾਰ ਸੋ ਬਨਾਏ ਯਾਹੀ।

ਹੋਤ ਹੈ ਕੇਦਾਰਾ ਰਾਗ ਸੁਨਿਯੋ ਇਹੁ ਨਾਮ ਤੇ ।

ਮੌਸਮ ਇਸ ਦਾ ਗ੍ਰੀਖਮ ਰੁਤਿ ਹੈ, ਖੁਸ਼ੀ ਵਿਯੋਗ ਪੈਦਾ ਕਰਦਾ ਹੈ। ਇਸ ਦੇ ਕਈ ਭੇਦ ਹਨ। ਕਈਆਂ ਨੇ ਪੂਰਬੀ ਕੁਕਭ ਬਿਲਾਵਲ ਦੇ ਮੇਲ ਤੋਂ ਬਣਿਆ ਲਿਖਿਆ ਹੈ, ਪਰ ਫਿਰ ਇਸ ਦਾ ਗਉਣ ਦਾ ਵੇਲਾ ਦਿਨ ਦੁਪੈਹਰ ਹੋ ਜਾਵੇਗਾ, ਆਦਿ।

ਇਸ ਨੂੰ ਗੁਰੂ ਜੀ ਨੇ ੧ ਤੋਂ ਪੰਜ ਘਰੁ (ਤਾਲ) ਤਕ ਅਲਾਪਿਆ ਹੈ। ਯਥਾ:-

ਘਰੁ ੫ ॥—ੴ ਸਤਿਗੁਰ ਪ੍ਰਸਾਦਿ ॥

ਬਿਸਰਤ ਨਾਹਿ ਮਨ ਤੇ ਹਰੀ ਅਬ ਏਹ ਪ੍ਰੀਤ

ਮਹਾਂ ਪ੍ਰਬਲ ਭਈ ਆਨ ਬਿਖੈ ਜਰੀ ॥ ਰਹਾਉ ॥

ਬੂੰਦ ਕਹਾ ਤਿਆਗਿ ਚਾਤ੍ਰਿਕ ਮੀਨਿ ਰਹਤ ਨ ਘਰੀ ॥

ਗੁਨ ਗੋਪਾਲ ਉਚਾਰ ਰਸਨਾ ਟੇਵ ਏਹ ਪਰੀ ॥੧॥

ਜਿਮੇ ਪਪੀਹਾ ਸ੍ਵਾਂਤਿ ਬੂੰਦ ਨਹੀ ਤਿਆਗ ਸਕਦਾ।

ਮੀਨ-ਮੱਛੀ ਜਲ ਨਹੀ ਤਿਆਗ ਸਕਦੀ।

ਏਸੇ ਤਰਾਂ ਹੇ ਪ੍ਰਭੂ ਮੇਰੀ ਰਸਨਾ ਭੀ ਤੇਰੇ ਸਮ੍ਰਣ ਤੋਂ ਬਿਨਾਂ ਇਕ ਸੁਆਸ ਭਰ ਵੀ ਨਹੀਂ ਰਹਿ ਸਕਦੀ!

ਸ੍ਰੀ ਮੁਖ ਵਾਕ ਹੈ:—ਕੇਦਾਰਾ ਰਾਗਾਂ ਵਿਚ ਜਾਣੀਐ ਭਾਈ ਸਬਦੈ ਕਰੇ ਪਿਆਰ ॥

੧ ੳ ਸਤਿਗੁਰ ਪ੍ਰਸਾਦਿ ॥

## ੨੫. ਰਾਗ ਭੈਰਉ

ਇਸ ਦੇ ਸੁਰ ਹਨ ਰਿਸ਼ਭ ਧੈਵਤ ਕੋਮਲ ਅਰੋਹੀ ਵਿਚ ਰਿਸ਼ਭ ਕੋਮਲ, ਅਰ ਸ਼ੜਜ ਗੰਧਾਰ ਮਧਮ ਪੰਚਮ ਨਿਸ਼ਾਧ ਸੁਧ। ਇਸ ਵਿਚ ਵਾਦੀ ਸੁਰ ਧੈਵਤ ਅਤੇ ਸੰਵਾਦੀ ਰਿਸ਼ਭ ਹੈ।

ਅਰੋਹੀ—ਸ ਗ ਮਾ ਪ ਧ ਨ

ਅਵਰੋਹੀ—ਸ ਨ ਧ ਪ ਮਾ ਗ ਰਾ ਸ

ਗੁਰੂ ਗ੍ਰੰਥ ਦੀ ਰਾਗ ਮਾਲ਼ਾ ਵਿਚ ਏਹ ਮੁਖੀ ਰਾਗ ਹੈ—

"ਪ੍ਰਥਮ ਰਾਗ ਭੈਰਉ ਵੈ ਕਰਹੀ ।।"

ਹਨੂਮਾਨ ਮਤ ਦਾ ਦੋਹਾ ਹੈ—

"ਅੰਸ ਨਿਜਾਸ ਗ੍ਰਹ ਏ ਸਭੈ ਧੈਵਤ ਆਦ ਹੈ ਹੋਤ ।।
ਪੂਰਨ ਧੈਵਤ ਮੂਰਛਨਾ ਭੈਰਵ ਪ੍ਰਾਤ ਓਦੋਤ ।।"

ਬੁਧ ਪ੍ਰਕਾਸ ਦਰਪਣ 'ਚ ਲਿਕਿਆ ਹੈ, ਯਥਾ—

ਸੁਰਭੀ ਸਥਦ ਤ੍ਰਿੰਗ ਸੁਰ ਰੁਖਤੇ । ਉਚਿਰਿਯੋ ਬਾਂਮ ਦੇਵ ਨਿਜ ਮੁਖ ਤੇ ।
ਭੈਰਵ ਰਾਖਿਓ ਤਾਕੋ ਨਾਮ ।। ਪਾਂਚ ਤਾਨ ਤਾਮੈ ਬਿਸ੍ਰਾਮ ।
ਰੋਨਾਗਰ ਔ ਸੁਵਰਨ ਭਾਰ । ਦੰਤ ਬਿਸ੍ਰਾਮ ਅਰ ਘਨਤ ਕਾਰ ।
ਮਿਲੈ ਅਵਰ ਨ ਦੀਕਸ ਪਾਂਚੋ ।। ਏਹੁ ਬਿਧ ਪਾਚ ਤਾਨ ਤਨ ਰਾਚੋ ।
ਆਦਿ ਅੰਤ ਸੁਰ ਕੌਨ ਬਖਾਨੀ । ਸੋ ਸਭ ਧੈਵਤ ਹੀ ਸੁਰ ਜਾਨੀ ।
ਲਲਿਤ, ਹਿੰਡੋਲ, ਬਿਭਾਸ ਗੰਧਾਰ, ਭੈਰਵ ਇਨ ਮਿਲਿ ਹੋਤ ਓਚਾਰਾ
ਮੁਦ੍ਰਾ ਰੁੱਦ੍ਰ ਉੜਵ ਸੁਰ ਸੋਹੈ ! ਗਓਰਗਾਤ ਗ੍ਰੀਵਾ ਬਿਖਮੋਹੈ ।
ਬਸਤ੍ਰ ਸ੍ਵੇਤ ਨੇਤ੍ਰ ਹੈ ਲਾਲ । ਬਾਹਨ ਬ੍ਰਿਖਭ ਚੰਦ੍ਰਮਾ ਭਾਲ ।
ਜਾਹ ਅਲਾਪ ਇਸੀ ਬਿਧ ਜਾਨੋ । ਕੋਹਲੂ ਫਿਰੈ ਬੈਲਬਿਨ ਮਾਨੋ ।।

ਇਸ ਰਾਗ ਨੂੰ ਗੁਰੂ ਜੀ ਨੇ ਕੇਵਲ ੧ ਤੋਂ ਲੈ ਕੇ ਤਿੰਨ ਤਾਲ (ਘਰੁ) ਤਾਈ ਗਾਵਿਆ ਹੈ । ਇਸ ਦਾ ਮੌਸਮ, ਸਰਦ ਰੁਤਿ ਅਤੇ ਖੁਸ਼ੀ ਅਨੰਦ ਪੈਦਾ ਕਰਦਾ ਹੈ । ਗੁਰੂ ਜੀ ਨੇ ਇਸ ਦਾ ਤਾਤਪਰਜ ਅਕਾਲ ਦੀ ਰਜਾ ਵਿਚ ਰਹਿਣ ਦਾ ਦਿਤਾ ਹੈ । ਯਥਾ—ਤੁਝ ਤੇ ਬਾਹਰਿ ਕਿਛੂ ਨ ਹੋਇ ।। ਤੂੰ ਕਰਿ ਕਰਿ ਦੇਖਹਿ ਜਾਣਹਿ ਸੋਇ ।। ੧।।

ਕਿਆ ਕਹੀਐ ਕਿਛ ਕਹੀ ਨ ਜਾਇ ।। ਜੋ ਕਿਛ ਆਹੈ ਸਭ ਤੇਰੀ ਰਜਾਇ ।। ।।੧।। ਆਦਿ ।।

੧ ੴ ਸਤਿਗੁਰ ਪ੍ਰਸਾਦਿ ॥

# ੨੯. ਰਾਗ ਬਸੰਤ

ਸ੍ਰੀ ਮੁਖ ਵਾਕ—ਪਹਿਲ ਬਸੰਤੈ ਆਗਮਨ ਤਿਸ ਕਾ ਕਰਹੁ ਵੀਚਾਰ ॥
ਨਾਨਕ ਸੋ ਸਲਾਹੀਐ ਜਿ ਸਭਸੈ ਦੇਇ ਆਧਾਰ ॥

ਬਸੰਤ ਪੂਰਬੀ ਠਾਟ ਦਾ ਸੰਪੂਰਣ ਰਾਗ ਹੈ। ਇਸ ਵਿਚ ਦੋਵੇਂ ਮਧਮ, ਲਗਦੇ ਹਨ। ਸ਼ੜਜ, ਗੰਧਾਰ, ਮਧਮ, ਪੰਚਮ, ਧੈਵਤ, ਨਿਸ਼ਾਧ ਸੁਰ ਸੁਧ ਹਨ ਰਿਸ਼ਭ ਕੋਮਲ ਹੈ। ਗਉਣ ਦਾ ਵੇਲਾ ਬਸੰਤ ਰੁਤਿ ਹੈ ਰਾਗ "ਹੋਰੀ" ਦਾ ਨਾਮ ਵੀ ਕਈ ਥਾਈਂ ਬਸੰਤ ਲਿਖਿਆ ਹੈ—ਕਿਉਂਕਿ ਹੋਰੀ, ਵੀ ਬਸੰਤ ਦਿਨਾਂ ਵਿਚ ਹੀ ਹੁੰਦੀ ਹੈ। ਇਨ੍ਹਾਂ ਰਾਗਾਂ ਨਾਲ ਮਨ ਖਿੜਦਾ ਹੈ ਖੁਸ਼ੀ ਪੈਦਾ ਹੁੰਦੀ ਹੈ। ਮਨ ਪ੍ਰਸੰਨਤਾ ਨਾਲ ਭਰ ਜਾਂਦਾ ਹੈ। ਆਦਿ।

ਅਰੋਹੀ—ਸ ਗ ਮ ਧ ਰ ਸ—

ਅਵਿਰੋਹੀ—ਰ ਨ ਧ ਪਾ ਮ ਗ ਮ ਗ ਰੇ ਸ—

ਰਾਗ ਮਾਲਾ 'ਚ ਇਸ ਨੂੰ "ਹਿੰਡੋਲ" ਦਾ ਪੁਤ੍ਰ ਲਿਖਿਆ ਹੈ—

ਗਾਵੈ ਸਰਸ "ਬਸੰਤ" ਕਮੋਦਾ ਆਦਿ

ਬੁਧ ਪ੍ਰਕਾਸ਼ ਦਰਪਣ ਵਿਚ ਵੀ ਹਿੰਡੋਲ ਦਾ ਹੀ ਪੁਤ੍ਰ ਲਿਖਾ ਹੈ।

ਯਥਾ— ਪ੍ਰਾਤ ਸੁਨ ਕੁਰਕੁਟ ਕੀ ਬਾਣੀ ਤੇ ਬਸੰਤ ਬਨਿਓ।
ਗੋਰ ਗਾਤ ਮਾਥੇ ਪੈ ਮੁਕਟ ਬਾਗ ਮੋਰ ਹੈ।
ਖਟ ਬਹੁ ਰੰਗ ਇੰਦ੍ਰ ਸਭਾ ਮੈ ਬੁਲਾਵੈ ਨਿਤ।
ਸੁਮਨ ਅਨੇਕ ਗ੍ਰੀਵ ਮੁਖ ਤੋਤ ਮੋਰ ਹੈ।
ਕਾਮ ਰੂਪ ਕਾਂਧੇ ਬੀਨ ਸਭ ਸਾਜ ਸੈ ਪ੍ਰਬੀਨ।
ਤੀਯ ਜਨ ਸੋ ਬਿਲਾਸ ਸਾਤੋ ਸੁਰ ਸੋਰ ਹੈ।
ਆਦਿ ਅੰਤ ਖੜਜ ਹਿੰਡੋਲ ਮਿਲਿ ਮਾਲਕੌਂਸ।
ਸੋਹਿਤ ਬਸੰਤ; ਰਿਤੁ, ਲੋਕ ਗਾਵਤੋ ਰਹੈ।

ਦੋਹਰਾ— ਡੇਢ ਪਹਿਰ ਦਿਨ ਜਬ ਚੜੇ ਗਾਵਤ ਮਧੁਰ ਬਸੰਤ।
ਮਧੁ ਰਿਤੁ ਮੈ ਗਾਵਤ ਸਭੈ ਨਾਰਨ ਸੋ ਮਿਲ ਕੰਤ।

ਸ੍ਰੀ ਮੁਖ ਵਾਕ ਹੈ— ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤ।

ਪਰਫੜੁ ਚਿਤ ਸੁਮਾਲਿ ਸੋਇ ਸਦਾ ਸਦਾ ਗੋਬਿੰਦੁ ।੧।
ਭੋਲਿਆ ਹਉਮੈ ਸੁਰਤਿ ਵਿਸਾਰਿ ।
ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣ ਲੈ ਸਾਰਿ ।੧। ਰਹਾਉ ।

ਅੰਤ ਹੈ— ਮਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ।
ਨਾਨਕ ਹਰੇ ਨ ਸੂਕ ਹੀ ਜਿ ਗੁਰਮੁਖਿ ਰਹੇ ਸਮਾਇ ।੪।੧।

ਇਸ ਬਸੰਤ ਦੇ ਖੋੜੇ ਵਿਚ ਰੁਝੇ ਪ੍ਰਾਣੀ ਨੂੰ ਗੁਰੂ ਜੀ ਕਹਿੰਦੇ ਹਨ—ਭੋਲਿਆ ! ਅਭਿਮਾਨ ਤਿਆਗ ਕੇ ਇਕ ਪ੍ਰਭੂ ਨਾਲ ਸੁਰਤ ਜੋੜ ਫਿਰ ਤੇਰਾ ਮਨ ਸਦਾ ਹਰਿਆ ਰਹੇਗਾ ਤੂੰ ਗੁਰਮੁਖਾਂ ਦੀ ਉਚ ਧਾਰਣਾ ਵਿਚ ਮਿਲ ਜਾਵੇਂਗਾ । ਇਤਿ ਆਦਿ ।

੧ ੴ ਸਤਿਗੁਰ ਪ੍ਰਸਾਦਿ ॥

## ੨੭. ਰਾਗ ਹਿੰਡੋਲ

ਇਸ ਨੂੰ ਕਲਜਾਣ ਠਾਟ ਦਾ ਔੜਵ ਰਾਗ ਲਿਖਿਆ ਹੈ । ਰਿਸ਼ਭ ਅਤੇ ਪੰਚਮ ਵਰਜਿਤ ਹਨ ।

ਧੈਵਤ ਵਾਦੀ ਅਤੇ ਗੰਧਾਰ ਸੁੰਵਾਦੀ ਹੈ । ਸ਼ੜਜ, ਗੰਧਾਰ, ਧੈਵਤ, ਨਿਸ਼ਾਧ ਸ਼ੁੱਧ, ਮਧਮ ਤੀਬਰ ਹੈ । ਗਉਣ ਦਾ ਵੇਲਾ ਰਾਤ ਦਾ ਪਹਿਲਾ ਪਹਿਰ ਹੈ ।

ਅਰੋਹੀ—ਸ ਗ ਮ ਧ ਨ
ਅਵਰੋਹੀ—ਸ ਨ ਧ ਮ ਗ ਸਾ

ਏਹ ਰਾਗ ਮਾਲਾ ਵਿਚ ਤਿੰਨ ਦੀ ਗਿਣਤੀ ਵਿਚ ਆਉਦਾ ਹੈ ਛੇਆਂ ਰਾਗਾਂ ਵਿਚੋਂ ਇਕ ਹੈ ।

ਰਾਧਾ ਗੋਬਿੰਦ ਸੰਗੀਤ ਸਾਰ ਨੇ ਲਿਖਿਆ ਹੈ--

ਖੜਜ ਅੰਸ ਅਰ ਨਿਜਾਸ ਗ੍ਰਹ ਅਰ ਔੜਵ ਸੁਖ ਬੋਲ ।
ਕੋਵਿਦ ਯੋ ਸਭ ਕਹਿਤੇ ਹੈ ਰਿਧ ਬਾਜਤ ਹਿੰਡੋਲ ।

ਬੁਧ ਪ੍ਰਕਾਸ਼ ਦਰਪਣ 'ਚ ਇਸ ਦਾ ਰੂਪ ਏਹ ਦਿਧਿਆ ਹੈ —

ਮਧ ਚਿਤੁ ਗਾਵਤ ਸਰਸ ਹਿੰਡੋਲ ।
ਮਾਥੇ ਮੁਕਟ ਜਟਤਿ ਮਨਿਮੋਹਤ ਸੁੰਦਰ ਕੁੰਡਲ ਲੋਲ ।
ਗੌਰ ਗਾਤ ਉਰ ਗੰਜਨ ਮਾਲਾ ਧਨਖ ਬਾਨ ਕਰ ਸੋਹੈ ।
ਬ੍ਰਹੰਮਾ ਕੇ ਸਰੀਰ ਤੈ ਓਪਜਿਯੋ, ਸਨੋ ਰੀਝ ਸੁਖ ਸੋਹੈ ।
ਉਪਬਨ ਰਹਿਤ ਸਬਨ ਪਰ ਸੋਹਿਤ, ਬਾਹਨ ਹੰਸ ਬਿਰਾਜੈ ।
ਜਿਹ ਧਮਾਕ ਮੁੰਦ੍ਰਾ ਓੜਵ ਸੁਰ, ਸਪਤ ਤਾਨ ਸੰਗ ਰਾਜੈ ।
ਘਨ ਚਿਕਾਰ ਦੀਰਘ ਗਹਿਬਰ ਸੰਗ ਕੰਠ ਪੁਲਤ ਮਨ ਭਾਏ ।
ਕੰਠ ਲਲਿਤ ਬਿਸ੍ਰਾਮ ਅਵਰ ਗਤਿ ਉਪਸਰ ਤਾਨ ਏ ਪਾਏ ।
ਆਦਿ ਅੰਤ ਜਿਹ ਖੜਜ ਧਰੀ ਹੈ, ਪਾਂਚ ਸੁਰਨ ਮਿਲ ਗਾਵੈ ।
ਲੁਲਿਤ, ਬਿਲਾਵਲ, ਭੈਰੋਂ ਪੰਚਮ, ਪੂਰੀਆ ਸਾਥ ਮਿਲਾਵੈ ।
ਤਬਿ ਹਿੰਡੋਲ ਪਰੀਪੂਰਨ ਸੋਹੇ ਪਹਿਰ ਚੜੇ ਦਿਨ ਗਾਓ ।
ਜਿਹ ਅਲਾਪ ਕੀ ਯਹੀ ਪ੍ਰਤਿੱਗਯਾ ਭੂਲੇ ਬਿਨਾ ਭੁਲਾਓ ।

ਬਸੰਤ ਹਿੰਡੋਲ ਮਃ ੧

ਸਾਚਾ ਸਾਹੁ ਗੁਰੂ ਸੁਖ ਦਾਤਾ ਹਰਿ ਮੇਲੇ ਭੁਖ ਗਵਾਏ ।
ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ ਅਨਦਿਨ ਹਰਿ ਗੁਣ ਗਾਏ ।੧।
ਮਤਿ ਭੂਲਹਿ ਰੇ ਮਨੁ ਚੇਤਿ ਹਰੀ ।
ਬਿਨ ਗੁਰ ਮੁਕਤਿ ਨਹੀ ਤ੍ਰੈ ਲੋਈ ਗੁਰਮੁਖ ਪਾਈਐ ਨਾਮ ਹਰੀ ।੧।
ਰਹਾਉ । ਬਿਨੁ ਭਗਤੀ ਨਹੀ ਸਤਿਗੁਰ ਪਾਈਐ,
ਬਿਨ ਭਾਗਾ ਨਹੀ ਭਗਤਿ ਹਰੀ ।

ਅੰਤਮ ਚਰਣ— ਪਾਰਸੁ ਭੇਟਿ ਭਏ ਸੇ ਪਾਰਸੁ ਨਾਨਕ ਹਰਿ ਗੁਰ ਸੰਗਿ ਥੀਏ ।੪।੪।

ਭਾਵ—ਸਤਿਗੁਰ ਸਚਾ ਸਾਹੁ ਹੈ ਜੇਹੜਾ ਪ੍ਰਭੂ ਨੂੰ ਮਿਲਾ ਕੇ ਸਿਖ ਦੀਆਂ ਭੁਖਾਂ ਦੂਰ ਕਰਾ ਕੇ ਸਾਰੇ ਸੁਖ ਪ੍ਰਦਾਨ ਕਰ ਦੇਂਦਾ ਹੈ ।

ੴ ਸਤਿਗੁਰ ਪ੍ਰਸਾਦਿ ॥

# ੨੯. ਰਾਗ ਸਾਰੰਗ

ਰਾਗ ਮਾਲਾ 'ਚ ਇਸ ਨੂੰ ਸ੍ਰੀ ਰਾਗ ਦਾ ਪੁਤ੍ਰ ਲਿਖਿਆ ਹੈ--

ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ।

ਇਹ ਕਾਫੀ ਠਾਟ ਦਾ ਔੜਵ ਖਾੜਵ ਹੈ । ਇਸ ਨੂੰ ਦੋਨੋਂ ਨਿਸਾਧ ਲਗਦੇ ਹਨ । ਬਾਕੀ ਸਾਰੇ ਸ਼ੁੱਧ । ਇਸ ਦੇ ਗਊਣ ਦਾ ਵੇਲਾ ਦੁਪਹਿਰ ਦਾ ਲਿਖਿਆ ਹੈ । ਸਾਰੰਗ ਦਾ ਵਾਦੀ ਰਿਸ਼ਭ ਸੰਵਾਦੀ ਪੰਚਮ ਹੈ । ਅਰੋਹੀ ਵਿਚ ਧੈਵਤ ਵਰਜਤ ਹੈ । ਅਵਿਰੋਹੀ ਵਿਚ ਵੀ ਦੁਰਬਲ ਹੋ ਕਿ ਲਗਦੀ ਹੈ ।

ਅਰੋਹੀ—ਸ ਰ ਮ ਪ ਨ ਸ ।

ਅਵਿਰੋਹੀ—ਸ ਧ ਨਾ ਪ ਮ ਰ ਸ ।

ਇਸ ਰਾਗ ਦੇ ਕਈ ਭੇਦ ਗ੍ਰੰਥਾਂ ਵਿਚ ਲਿਖੇ ਮਿਲਦੇ ਹਨ । ਏਹ ਸ਼ੁੱਧ ਸਾਰੰਗ ਹੈ । ਬੁਧ ਪ੍ਰਕਾਸ਼ ਦਰਪਣ ਦਾ ਲੇਖ ਹੈ ।

ਯਥਾ—— ਸਿਆਮ ਤਨ ਸਾਰੰਗ ਸੁਭਗ ਸੁਹਾਯੋ ।
ਚਤ੍ਰ ਭੁਜਾਂ ਪੀਤੰਬ੍ਰ ਓਢੇ ਬਾਹਨ ਗਰੜ ਬਨਾਯੋ ।
ਸੰਖ ਚੱਕ੍ਰ ਅਰ ਗਦਾ ਪਦਮ ਕਰ ਬਰ ਕੁਵੰਡ ਜਿਹ ਰਾਜੈ ।
ਸੁੰਦਰ ਦੇਖ ਮਹਾਂ ਛਬਿ ਮੋਹਿਤ ਕਿੰਕਰ ਸੰਗ ਬਿਰਾਜੈ ।
ਜਾਕੋ ਸੁਰਗ ਦੇਵ ਸੁਰ ਗਾਵਤ ਉਸਤਤਿ ਅਤਹਿ ਬਖਾਨੈ ।
ਜਲ ਪਹਾਰ ਤੇ ਉਠਤ ਸੁਰਨ ਤਿਹੰ ਸੁਰ ਸਾਰੰਗ ਜਾਨੈਂ ।
ਦਰਬਾਰੀ ਕਾਨੜਾ ਏਕ ਸੁਰ ਮਧ ਮਾਧਵੀ ਮਿਲਾਈ ।
ਦੇਵ ਗਿਰੀ ਮਲਾਰ ਨਟ ਸੋ ਮਿਲਿ ਤਬਿ ਸਾਰੰਗ ਸੁਰ ਪਾਈ ।
ਬਿੰਦ੍ਰਾਬਨੀ ਹੋਤ ਤਬ ਸਾਰੰਗ ਸੋਰਠ ਸਾਥ ਮਿਲਾਵੈ ।
ਜਾਂ ਹੀ ਸਿਖਰ ਹੋਤ ਹੈ ਦਿਨ ਮਣਿ ਤਬਿ ਜਾਕੀ ਸੁਰ ਗਾਵੈ ।

ਜਬ ਦੁਰਬਾਰੀ ਅਧਿਕੋ ਕਾਨੜਾ ਸਾਰੰਗ ਸਾਥ ਮਿਲਾਵੈ ।
ਤਬ ਸੁਰੰਗ ਸਾਰੰਗ ਸੁਰ ਜਾਨੋ ਗੁਨਿ ਜਨ ਗਾਏ ਸੁਨਾਵੈ ।          ਆਦਿ

ਮੌਸਮ ਬ੍ਰੱਖਾ ਰਿਤੁ ਹੈ ਖੁਸ਼ੀ ਪ੍ਰਸੰਤਾ ਪੈਦਾ ਕਰਦਾ ਹੈ ।

ਸਾਰੰਗ—ਗੁਰੂ ਜੀ ਨੇ ੧ ਤਾਲ (ਘਰੁ) ਤੋਂ ਲੈ ਕੇ (੬) ਘਰੁ ਤਕ ਇਸ ਨੂੰ ਗਾਵਿਆ ਹੈ ।

ਸਲੋਕ ਮ: ੨

ਗੁਰ ਕੁੰਜੀ ਪਾਹੂ ਨਿਵਲੁ ਮਨ ਕੋਠਾ ਤਨੁ ਛਤਿ
ਨਾਨਕ ਗੁਰ ਬਿਨ ਮਨ ਕਾ ਤਾਕ ਨ ਉਘੜੈ ਅਵਰ ਨ ਕੁੰਜੀ ਹਥਿ ।੧।

ਭਾਵ—ਮਨੁ ਇਕ, ਤਨ ਸਰੀਰ ਦੇ ਕੋਠੇ ਵਿਚ ਇਕ ਵਡੇ ਤਾਲੇ ਨਾਲ ਘੁੱਪ ਹਨੇਰੇ ਵਿਚ ਬੰਦ ਹੈ, ਪਰ ਕੁੰਜੀ ਕਿਸੇ ਮਹਾਂ ਪੁਰਖ ਪਾਸ ਹੈ, ਜਿਸ ਨਾਲ ਤਾਲਾ ਖੁਲਣਾ ਹੈ ਪਰ ਜਦ ਤਕ ਕੁੰਜੀ ਵਾਲਾ ਗੁਰੂ ਨਹੀਂ ਲਭਦਾ ਓਦੋਂ ਤਾਈਂ ਭਰਮ ਦਾ ਏਹ ਤਾਲਾ ਨਹੀਂ ਖੁਲੇਗਾ ।

ਮ: ੨

ਕੁੰਜੀ ਜਿਨ ਕਉ ਦਿਤੀਆ ਤਿਨਾ ਮਿਲੈ ਭੰਡਾਰ ।
ਅਤੇ          ਦੁਰਮਤ ਪਾਪ ਗਏ ਸਭ ਨੀਕਲ ਕੁੰਜੀ ਗੁਰ ਸਿਉਂ ਪਾਈ ।

ੴ ਸਤਿਗੁਰ ਪ੍ਰਸਾਦਿ ॥

## ੨੯. ਰਾਗ ਮਲਾਰ

ਸ੍ਰੀ ਮੁਖ ਵਾਕ:-ਗੁਰਮੁਖ ਮਲਾਰ ਰਾਗ ਜੋ ਕਰਹਿ ਤਿਨ ਤਨੁ ਮਨੁ ਸੀਤਲ ਹੋਇ ॥

ਇਸ ਰਾਗ ਦੇ ਕਈ ਭੇਦ ਗ੍ਰੰਥਾ ਵਿਚ ਪਾਏ ਜਾਂਦੇ ਹਨ, ਪਰ ਏਥੇ ਸ਼ੁੱਧ ਮਲਾਰ ਦਾ ਹੀ ਉਦਾਹਰਣ ਲਿਖਿਆ ਹੈ । ਇਹ ਕੁਮਾਚ ਠਾਟ ਦਾ ਔੜਵ ਰਾਗ ਹੈ । ਗੰਧਾਰ ਅਤੇ ਨਿਸ਼ਾਧ ਵਰਜਿਤ ਹਨ । ਸ਼ੜਜ, ਰਿਸ਼ਭ, ਮਧਮ, ਪੰਚਮ ਅਤੇ ਧੈਵਤ ਸ਼ੁੱਧ ਹਨ । ਗ੍ਰਹ ਅਤੇ ਵਾਦੀ ਸੁਰ ਮਧਮ ਅਤੇ ਸੰਵਾਦੀ ਸ਼ੜਜ ਹੈ ।

ਗਉਣ ਦਾ ਵੇਲਾ ਬ੍ਰਖਾ ਰੁਤਿ ਅਤੇ ਰਾਤ ਹੈ।

ਅਰੋਹੀ—ਸ ਰ ਮ ਪ ਧ ਨ ਸ

ਅਵਰੋਹੀ—ਸ ਧ ਪ ਮ

ਇਹ ਮੇਘ ਰਾਗ ਦੀ ਪਹਿਲੀ ਰਾਗਣੀ ਹੈ ਜੇਸੇ:-ਸੋਰਠ ਗੋਂਡ ਮਲਾਰੀ ਧੁਨੀ।

ਬੁਧ ਪ੍ਰਕਾਸ਼ ਦਰਪਣ 'ਚ ਲਿਖਿਆ ਹੈ:-

ਬੇਸਰ ਮੋਤੀ ਨਾਕ ਮਲਾਰੀ। ਮੁਖਤੰਬੋਲ ਬਿਨ ਲਾਲ ਦਿਪਤ ਹੈ।

ਖੋੜਸ ਬਰਸਸੁ ਨਾਰੀ। ਚੰਦਨ ਖੋਰ ਕੀਯੋ ਤਨ ਉਪਰ ਪਟ ਬਹੁ ਰੰਗ ਬਨਾਇ।

ਮੋਤੀ ਮਾਲ ਦਿਪਤ ਜਿਹ ਗ੍ਰੀਵਾ। ਮੋਰ ਨਚਤ ਜਿਹ ਗਾਏ।

ਜਾਕੀ ਸੁਰ ਬਿਜੁੱਲ ਘਨ ਗਰਜਤ ਮ੍ਰਿਗ ਨਾਚਤ ਸੁਨ ਜਾਕੋ।

ਹੈਯਾ ਅਰਜਿਤ ਤੇ ਸੁਰ ਉਤਪਤਿ। ਜਿਹ ਰਵਨੀ ਮੁੱਦ੍ਰਾ ਜਾਕੀ।

ਇਕ ਕ੍ਰਿਕੂਲ ਸੁਰ ਮਿਸਟ ਸੁਰਤ ਏਹ ਤੀਨ ਤਾਨ ਬਨ ਤਾਕੀ।

ਸੁਰ ਓੜਵ ਸੰਗ੍ਰਹ ਬਨਾਸ ਮੈ ਧੈਵਤ ਧਰੀ ਸੁਧਾਰ।

ਸੋਰਠ, ਮਧ, ਮਾਧਵੀ, ਕਾਨੜਾ, ਇਨ ਮਿਲ ਹੋਤ ਮਲਾਰ।

ਮੇਘ ਕਾਨਰਾ ਮਿਲੇ ਜਬੈ ਇਹ ਛਾਇਆ ਮਲਾਰੀ ਪਾਵੇ।

ਬਰਖਾ ਰੁਤਿ ਸਾਵਨ ਅਰ ਭਾਦਵ ਘਨ ਗਰਜੇ ਇਸ ਗਾਵੇ।

ਇਸ ਨੂੰ ਮੰਗਲੀਕ ਰਾਗ ਮੰਨਿਆ ਹੈ ਬਰਖਾ ਰੁਤ ਵਿਚ ਹਰ ਵੇਲੇ ਗਾਇਆ ਜਾਂਦਾ ਹੈ ਪ੍ਰਸੰਨਤਾ ਪੈਦਾ ਕਰਦਾ ਹੈ।

ਮ: ੩ ਬਾਬੀਹਾ ਨ ਬਿਲ ਲਾਇ ਨ ਤਰਸਾਇ।

ਏਹ ਮਨੁ ਖਸਮ ਕਾ ਹੁਕਮ ਮਨਿ॥

ਨਾਨਕ ਹੁਕਮਿ,ਮੰਨਿਆ ਤਿਖ ਉਤਰੈ ਚੜੇ ਚਵਗਲਿ ਵੰਨ।

ਮਲਾਰ ਨੂੰ ਗੁਰੂ ਜੀ ਨੇ ੧ ਤੋਂ ਲੈ ਕੇ ਤਿੰਨ ਘਰੁ ਤਕ ਅਲਾਪਿਆ ਹੈ, ਅਤੇ ਤਿੰਨ ਦੀ ਪੜਤਾਲ ਵੀ ਲਿਖੀ ਹੈ।

ੴ ਸਤਿਗੁਰ ਪ੍ਰਸਾਦਿ ॥

# ੩੦. ਰਾਗ ਕਾਨੜਾ

ਇਸ ਰਾਗ ਕਾਨੜੇ ਦੇ ਕਈ ਭੇਦ ਪਾਏ ਜਾਂਦੇ ਹਨ ਪਰ ਏਥੇ ਕੇਵਲ ਦਰਬਾਰੀ ਕਾਨੜੇ ਦਾ ਹੀ ਲਿਖਿਆ ਜਾਂਦਾ ਹੈ। ਏਹ ਆਸਾਵਰੀ ਠਾਟ ਦਾ ਸੰਪੂਰਣ ਖਾੜਵ ਰਾਗ ਹੈ। ਅਰੋਹੀ ਵਿਚ ਵੀ ਤੇ ਅਵਰੋਹੀ ਵਿਚ ਵੀ ਸਤ ਸੁਰ ਹੀ ਹਨ। ਅਰੋਹੀ ਵਿਚ ਗੰਧਾਰ ਹਲਕੀ ਰੀਤ ਨਾਲ ਲਾਈਦਾ ਹੈ। ਰਿਸ਼ਭ ਵਾਦੀ, ਪੰਚਮ ਸੰਵਾਦੀ ਹੈ। ਪੰਚਮ ਅਤੇ ਰਿਸ਼ਭ ਨਾਲ ਨਿਸ਼ਾਧ ਦੀ ਸੰਗਤ ਰਹਦੀ ਹੈ ਇਸ ਦੇ ਗੰਧਾਰ, ਧੈਵਤ, ਨਿਸ਼ਾਧ ਕੋਮਲ ਅਤੇ ਬਾਕੀ ਸ਼ੁੱਧ। ਗਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ।

ਅਰੋਹੀ—ਰ ਮ ਪ ਧਾ ਨਾ ਸ

ਅਵਰੋਹੀ—ਧਾ ਨਾ ਪ ਗਾ ਮ ਰ ਸ

ਰਾਗਮਾਲਾ 'ਚ ਇਸਨੂੰ ਦੀਪਕ ਦਾ ਪੁਤ੍ਰ ਲਿਖਿਆ ਹੈ:-

ਗੋਰਾ ਅਰ ਕਾਨ੍ਰਰਾ ਕਲਿਯਾਨਾ।

ਬੁਧ ਪ੍ਰਕਾਸ ਦਰਪਣ ਅਨੁਸਾਰ ਇਸ ਤਰਾਂ ਹੈ:-

ਕਾਂਸੀ ਕੇ ਬਾਸਨ ਕਬ ਬਾਜੇ, ਤਿਹ ਸੁਰਸੋਧ ਕਾਨਰਾ ਬਾਜੇ।
ਦਸਨ ਦਮਕ ਹੀਰਾ ਜਿਹ ਹਾਰੇ ਕੁੰਡਲ ਜਟਤ ਕਾਨ ਜਿੰਹ ਧਾਰੇ।
ਪੀਤੰਬਰ ਓਢੇ ਤਨ ਤਾਕੇ, ਮੋਤੀ ਮਾਲ ਗ੍ਰੀਵ ਹੈ ਜਾਕੇ।
ਤਾ ਪਰ ਬਹੁ ਫੂਲਨ ਕੀ ਮਾਲਾ, ਬਾਜੂ ਬੰਦ ਜਟਤ ਭੁਜ ਲਾਲਾ।
ਜਿਤੇ ਸੰਗੀਤ ਭੇਦ ਸਭ ਜਾਨੈ, ਜਾਕੋ ਗਾਇ ਦੇਵ ਸੁਖ ਮਾਨੈ।
ਕਾਫੀ ਅਰ ਏਰਾਕ ਮਲਾਰੀ ਮਿਲਿ ਕਾਨਰਾ ਭੇਯੋ ਦਰਬਾਰੀ।
ਦੇਵਗਿਰੀ ਕਾਨਰੋ ਮਿਲਾਵੈ ਤਬ ਕਾਨਰਾ ਸਹਾਨਾ ਗਾਵੈ।
ਮਿਲ ਬਿਹਾਗਰੋ ਸਾਥ ਸਹਾਨਾ, ਤਬ ਕਾਨਰਾ ਨਾਂਇਕੀ ਜਾਨਾ।
ਦਰਬਾਰੀ ਮਿਲ ਗੌੜ ਮਲਾਰ। ਬੈਜੂ ਗੋਪਾਲ ਕਾਨਰਾ ਸਾਰ।
ਜਬ ਧਨਾਸਰੀ ਕਾਨਰਾ ਸਮੋਈ। ਬਾਗੇਸਰੀ ਕਾਨਰਾ ਹੋਈ।
ਚਾਰ ਘਰੀ ਨਿਸ ਜਬ ਹੀ ਜਾਇ। ਤਬ ਇਹੁ ਰਾਗ ਸੋਧ ਕੈ ਗਾਇ।

ਇਵੇਂ ਆਦਿ ਇਸ ਵਿਚ ਕਾਨੜਿਆਂ ਦੇ ਸਰੂਪ ਲਿਖੇ ਹੈ। ਮੌਸਮ ਗ੍ਰੀਖਮ ਰਿਤੁ ਹੈ ਖੁਸ਼ੀ ਪੈਦਾ ਕਰਦਾ ਹੈ।

ਗੁਰੂ ਜੀ ਨੇ ੧ ਘਰੁ ਤੋਂ ੧੧ ਘਰੁ ਤਾਈਂ ਇਸ ਨੂੰ ਗਾਇਆ ਹੈ।

ਮ: ੫-ਮਾਈ ਸਿਮਰਤ ਰਾਮ ਰਾਮ ਰਾਮ। ਪ੍ਰਭੁ ਬਿਨਾ ਨਾਹੀ ਹੋਰ ॥

ਚਿਤਵਿਉ ਚਰਨਾਰ ਬਿੰਦ ਸਾਸਨ ਨਿਸਿ ਭੋਰ ॥੧॥ ਰਹਾਉ ॥

ਭਾਵ ਐ ਪ੍ਰਾਣੀ: ਤੂੰ ਸੁਆਸ ਸੁਆਸ ਹਰੀ ਦਾ ਨਾਮ ਜਪ। ਇਹ ਉਪਦੇਸ਼ ਹੈ।

ੴ ਸਤਿਗੁਰ ਪ੍ਰਸਾਦਿ ॥

# ੩੧. ਰਾਗ ਕਲਿਆਨ

ਏਹ ਔੜਵ ਸੰਪੂਰਣ ਰਾਗਣੀ ਹੈ। ਇਸ ਰਾਗ ਦੇ ਕਈ ਭੇਦ ਹਨ। ਇਸ ਯਾ ਇਸ ਦਾ ਸ਼ੁੱਧ ਰੂਪ ਹੀ ਦਿਤਾ ਹੈ।

ਅਰੋਹੀ ਵਿਚ ਮੱਧਮ ਅਤੇ ਨਿਸ਼ਾਧ ਵਰਜਿਤ ਹੈ।

ਗੰਧਾਰ ਵਾਦੀ ਅਤੇ ਧੈਵਤ ਸੰਬਾਧੀ ਹੈ।

ਮੱਧਮ ਸ਼ੁਧ ਹੈ—ਰਾਤ ਦੇ ਪਹਿਲੇ ਪਹਿਰ ਗਾਈਦਾ ਹੈ।

ਅਰੋਹੀ—ਸ ਰ ਗ ਪ ਧ ਸ

ਅਵਿਰੋਹੀ—ਸ ਨ ਧ ਪ ਮ ਗ ਰ ਸ

ਰਾਗ ਮਾਲਾ 'ਚ ਇਸ ਨੂੰ ਦੀਪਕ ਦਾ ਪੁੱਤ੍ਰ ਲਿਖਿਆ ਹੈ—

"ਗੋਰਾ ਔ ਕਾਨਰਾ ਕਲਯਾਨਾ" ਮੌਸਮ ਬਰਖਾ ਰਿਤੁ ਹੈ ਖ਼ੁਸ਼ੀ ਪੈਦਾ ਕਰਦਾ ਹੈ—

ਬੁਧ ਪ੍ਰਕਾਸ਼ 'ਚ ਲਿਖਿਆ ਹੈ—

ਮੇਘ ਗੂੰਜ ਤੇ ਬਾਣੀ ਪਾਈ। ਤਬ ਕਲਯਾਨ ਦੀ ਦੇਹ ਬਨਾਈ।

ਸਕਲ ਸੁਗੰਧ ਲੇਪ ਤਨ ਲਾਯੋ। ਅੰਬਰ ਅੰਗ ਸ੍ਵੇਤ ਪਹਰਾਯੋ।

ਗ੍ਰੀਵ ਬਿਸਾਲ ਮੋਤੀਆਨ ਮਾਲਾ। ਹਾਥ ਕੰਮਲ ਕਾ ਫੂਲ ਉਜਾਲਾ।

ਜਟਤ ਸਿੰਘਾਸਨ ਬੈਠੋ ਸੋਹੇ । ਛਤ੍ਰ ਜਟਿਓ ਗਨ ਮਨ ਸਿਰ ਜੋਹੈ ।
ਚਮਰ ਸੁਕਲ ਬਿਬ ਓਰ ਝੁਲਾਂਦੇ । ਰਾਜਾ ਰੰਕ ਹੋਤ ਸੁੱਖ ਗਾਇ '
ਮਹਿਖੀ ਬਾਹਨ ਸੁਭਗ ਬਰਾਜੈ । ਸਵਾਧਾਨ ਮੁੰਦ੍ਰਾ ਜਿਹ ਰਾਜੈ ।
ਚਾਰ ਤਾਲ ਖਾਂਡਵ ਸੁਰ ਮੇਲੀ । ਨਾਦ ਕੰਠ ਬਿਸ੍ਰਾਮ ਸੁਹੇਲੀ ।
ਸਰ ਮਿਸਟ ਸੁਰ ਭੀਰ ਬਖਾਨੀ ਚਾਰ ਤਾਨ ਤਾਮਹਿ ਥਹ ਜਾਨੀ ।
ਆਦਿ ਅੰਤ ਧੈਵਤ ਜਹਿ ਰਾਖੀ । ਘਰੀ ਦੋਇ ਰਹਿਤੇ ਦਿਨ ਭਾਖੀ ।
ਮਿਲ ਮਲਾਰ ਕਾਨਰਾ ਕੇਦਾਰਾ । ਅਰ ਗੂਜਰੀ ਹੰਬੀਰ ਉਚਾਰਾ ।
ਜੈਤਸਰੀ ਹੰਮੀਰ ਮਿਲਾਓ । ਜੈਤ ਕਲਜਾਨ ਤਾਹਿ ਸੁਰ ਗਾਓ ।
ਹੰਭੀਰ ਕਲਜਾਨ ਸੁਧ ਨਟ ਮਿਲੀ । ਸਿਜਾਮ ਕਲਜਾਨ ਤਬੈ ਸੁਰ ਭਲੀ ।
ਭੂਪਾਲੀ ਬਿਭਾਸ ਕਿਦਾਰਾ । ਮਿਲ ਬਿਲਾਵਲ ਦਿਹ ਮਨ ਧਾਰਾ ।
ਜਬ ਕਲਜਾਨ ਕਾਮੋਦ ਮਿਲਾਯਾ ਤਬਿ ਕਲਜਾਨ ਕਮੋਦ ਸੁਣਾਇਆ ।
ਖੇਮ ਕਲਜਾਨ ਮਿਲੇ ਕਹਬਾਨੀ । ਖੇਮ ਕਲਜਾਨ ਸੁਰੈ ਪਹਿਚਾਨੀ ।
ਸਾਂਵਰ ਆਰ ਕਲਜਾਨ ਮਿਲਾਵੈ । ਤਬ ਸਾਂਬਰ ਕਲਜਾਨ ਸੁਨਾਵੈ ।

ਭੂਪਾਲੀ ਮ: ੪ ਕਲਿਜਾਨ

ਪਾਰ ਬ੍ਰਹੰਮ ਪ੍ਰਮੇਸੁਰ ਸੁਆਮੀ ਦੂਖ ਨਿਵਾਰਣ ਨਾਰਾਇਣੇ ।
ਸਗਲ ਭਗਤ ਜ਼ਾਚਹਿ ਸੁਖ ਸਾਗਰ, ਭਵ ਨਿਧ ਤਰਣ ਹਰਿ ਚਿੰਤਾਮਣੇ ।
੧। ਰਹਾਉ । ਅੰਤ । ਭਗਤ ਜਨਾ ਕੀ ਪੈਜ ਹਰਿ ਰਾਖੈ
ਜਨ ਨਾਨਕ ਆਪ ਹਰਿ ਕਿਰਪਾ ਕਰੇ ॥੨॥੧॥੭॥

ੴ ਸਤਿਗੁਰ ਪ੍ਰਸਾਦਿ ॥

## ੩੨. ਰਾਗ ਪ੍ਰਭਾਤੀ ਬਿਭਾਸ

ਇਕ ਰਾਗ ਜੋ ਭੈਰਵ ਠਾਟ ਦਾ ਔੜਵ ਹੈ । ਖੜਜ, ਗੰਧਾਰ, ਪੰਚਮ ਸੁਧ, ਧੈਵਿਤ ਰਿਸ਼ਭ ਕੋਮਲਾ, ਧੈਵਤ, ਵਾਦੀ ਅਤੇ ਗੰਧਾਰ ਸੁੰਵਾਦੀ ਹੈ । ਮੱਧਮ ਨਿਸ਼ਾਧ ਵਰਜਿਤ ਹੈ ।

ਅਰੋਹੀ—ਸ ਰਾ ਗ ਪ ਧਾ ਸ

ਅਵਰੋਹੀ—ਸ ਧ ਪ ਗ ਰਾ ਸ

ਕਿਤੇ ਤੀਬਰ ਮਧਮ ਵੀ ਲਗ ਜਾਂਦਾ ਹੈ। ਬਿਭਾਸ ਨੂੰ ਗੁਰੂ ਜੀ ਨੇ ਪ੍ਰਭਾਤੀ ਨਾਲ ਮਿਲਾ ਕੇ ਗਾਇਆ ਹੈ। ਗਾਉਣ ਦਾ ਅੰਮ੍ਰਿਤ ਵੇਲਾ ਹੈ। ਪ੍ਰਭਾਤ=ਅੰਮ੍ਰਿਤ ਵੇਲਾ ਬਿਭਾਸ=ਪ੍ਰਕਾਸ਼-ਚਮਕ-ਭਾਵ-ਅੰਮ੍ਰਿਤ ਵੇਲੇ ਦਾ ਸੰਗੀਤ ਹਿਰਦੇ ਵਿਚ ਨਾਮ ਦਾ ਪ੍ਰਤਾਪ—ਚਾਨਣ ਭਰ ਦੇਂਦਾ ਹੈ। ਬਿਭਾਸ ਦਾ ਠਾਟ ਏਦਾਂ ਵੀ ਲਿਖਿਆ ਹੈ—

ਦੋਹਰਾ-·· ਸਰਬ ਬੇਖ ਕੇ ਬਸਨ ਤਨ ਕੁੰਕਮ ਤਿਲਕ ਲਿਲਾਟ।
ਬਯ ਕਿਸ਼ੋਰ ਜਿਹ ਗੌਰ ਤਨ, ਯਹਿ ਬਿਭਾਸ ਕੋ ਠਾਟ।

ਬੁਧ ਪ੍ਰਕਾਸ਼ ਦਰਪਣ ਦਾ ਮਤ ਹੈ—

ਸੁਰ ਚਕ ਚੂੰਧਰ ਕੀ ਸੁਨੀ ਹੈ ਸੁਰਨ ਸੁਰ
ਤਾਹੀ ਕੇ ਬਿਚਾਰ ਕੇ ਬਿਭਾਸ ਰਾਸ ਕੀਨੋ ਹੈ
ਕੋਮਲ ਹੈ ਗਾਤ ਅਰ ਔਰ ਕਿਮਲਾਨੀ ਪਟ।
ਦੀਸ਼ਨ ਬਿਲਾਸ ਤਿਲਕ ਭਾਲ ਮਾਹਿੰ ਦੀਨੋ ਹੈ।
ਡੋਲ ਨਿਰਬੰਧਨ ਸੁ ਸਾਚੀ ਬਿਧ ਐਸੀ ਸੁਨੀ।
ਪ੍ਰੇਮ ਸੇ ਪਢਾਵੇ ਕਰ ਮਾਹਿੰ ਕੀਰ ਲੀਨੋ ਹੈ।
ਸੁਘਰਈ, ਮਾਲਕੌਂਸ, ਪਰਜ, ਮਿਲਾਏ ਤੇ।
ਬਿਭਾਸ ਭਯੋ ਜਾਕੋ ਪ੍ਰਾਤ ਗਾਵੇ ਘਰੀ ਤੀਨੋ ਹੈ

ਮੌਸਮ ਬਸੰਤ ਰਿਤੁ ਹੈ ਖੁਸ਼ੀ ਪੈਦਾ ਕਰਦਾ ਹੈ "ਸ਼ਾਂਤ" ਰਸ ਹੈ।

ਪ੍ਰਭਾਤੀ ਬਿਭਾਸ ਦਾ ਪੜਤਾਲ ਵਿਚ ਗਾਵਿਆ ਮ: ੪ ਦਾ ਸ਼ਬਦ—

ੴ ਸਤਿਗੁਰ ਪ੍ਰਸਾਦਿ ॥

ਜਪਿ ਮਨ ਹਰਿ ਹਰਿ ਨਾਮ ਨਿਧਾਨ।
ਹਰਿ ਦਰਗਹ ਪਾਵਹਿ ਮਾਨ।
ਜਿਨ ਜਪਿਆ ਤੇ ਪਾਰ ਪ੍ਰਾਨ।੧।ਰਹਾਉ।
ਸੁਨਿ ਮਨ ਹਰਿ ਹਰਿ ਨਾਮੁ ਕਰਿ ਧਿਆਨ।
ਸੁਨਿ ਮਨਿ ਹਰਿ ਕੀਰਤਿ ਅਠਸਠਿ ਮਜਾਨੁ।
ਸੁਨਿ ਮਨੁ ਗੁਰਮੁਖਿ ਪਾਵਹਿ ਮਾਨੁ।੧।
ਜਪ ਮਨ ਪਰਮੇਸੁਰੁ ਪਰਧਾਨੁ। ਖਿਨ ਖੋਵੈ ਪਾਪ ਕੋਟਾਨ।
ਮਿਲੁ ਨਾਨਕ ਹਰਿ ਭਗਵਾਨ।੨।੧।੭। ਆਦਿ।

ਇਸ ਰਾਗ ਨੂੰ ਗੁਰੂ ਜੀ ਨੇ ਘਰੁ ੧-੨ ਅਤੇ ਪੜਤਾਲ ਵਿਚ ਹੀ ਅਲਾਪਿਆ ਹੈ।

੧ ੴ ਸਤਿਗੁਰ ਪ੍ਰਸਾਦਿ ॥

# ੩੩. ਜੈਜਾਵੰਤੀ

ਇਹ ਕੁਮਾਚ ਠਾਟ ਦੀ ਸੰਪੂਰਣ ਰਾਗਣੀ ਹੈ। ਇਸ ਦੀ ਬਣਤਰ ਧੂਲਸਰੀ, ਬਿਲਾਵਲ, ਅਤੇ ਸੋਰਠ ਨਾਲ ਬਣੀ ਹੈ। ਏ ਪਰਾਤਾ ਕਾਲ ਗਾਵੀਦੀ ਹੈ। ਇਸ ਵਿਚ ਦੋਵੇਂ ਗੰਧਾਰ ਅਤੇ ਦੋਵੇਂ ਨਿਸ਼ਾਧ ਲਗਦੇ ਹਨ। ਅਰੋਹੀ ਵਿਚ ਸੁਧ ਨਿਸ਼ਾਧ ਅਤੇ ਸੁਧ ਗੰਧਾਰ ਹੈ, ਅਵਿਰੋਹੀ ਵਿਚ ਦੋਵੇਂ ਕੋਮਲ ਰਨ। ਪੰਚਮ ਅਤੇ ਰਿਸ਼ਭ ਦੀ ਇਸ ਵਿਚ ਸੰਗਤਿ ਹੈ। ਰਿਸ਼ਭ ਵਾਦੀ ਅਤੇ ਪੰਚਮ ਸੁੰਵਾਦੀ ਹੈ।

ਅਰੋਹੀ—ਸ ਰ ਗ ਮ ਧ ਨ ਸ

ਅਵਿਰੋਹੀ—ਨਾ ਧ ਪ ਮ ਗਾ ਰ ਸ

ਇਸ ਰਾਗ ਵਿਚ ਕੇਵਲ ਨੌਵੇਂ ਗੁਰੂ ਦੀ ਬਾਣੀ ਹੈ। ਦਸਮੇਸ਼ ਜੀ ਨੇ ਨੌਵੇਂ ਗੁਰੂ ਦੀ ਹੋਰ ਬਾਣੀ ਨਾਲ ਇਹ ਭੀ ਗੁਰੂ ਗ੍ਰੰਥ ਸਾਹਿਬ ਵਿਚ ਚਾਹੜੀ ਹੈ।  ਮ: ਕੋ.

ਇਸ ਰਾਗ ਦਾ ਰਾਗ ਮਾਲਾ ਵਿਚ ਜ਼ਿਕਰ ਨਹੀਂ ਹੈ ਪਰ ਸੁਰ ਤਾਲ ਸਮੂਹ ਵਿਚ ਇਹੁ ਦੀਪਕ ਰਾਗ ਦੀ ਨੂੰ ਲਿਖੀ ਹੈ। ਮੌਸਮ ਗ੍ਰੀਖਮ ਰਿਤੁ ਸੁਧ ਸੰਕ੍ਰੀਨ ਹੈ ਖੁਸ਼ੀ ਪੈਦਾ ਕਰਦੀ ਹੈ। ਕਿਸੇ ਨੇ ਮਾਲਕੌਂਸ ਦੀ ਇਸਤ੍ਰੀ ਲਿਖੀ ਹੈ। ਆਦਿ।

ਗੁਰੂ ਤੇਗ ਬਹਾਦਰ ਜੀ ਨੇ ਇਸ ਰਾਗ ਵਿਚ ਮਨੁਖ ਨੂੰ ਅੰਤਮ ਸਮੇਂ ਦਾ ਗਿਆਨ ਬਖਸ਼ਿਆ ਹੈ।

ਯਥਾ— ਰਾਮ ਸਿਮਰਿ ਰਾਮ ਸਿਮਰਿ ਇਹੈ ਤੇਰੈ ਕਾਜਿ ਹੈ।
ਮਾਇਆ ਕੋ ਸੰਗ ਤਿਆਗੁ ਪ੍ਰਭੂ ਜੂ ਕੀ ਸਰਨਿ ਲਾਗੁ।
ਜਗਤ ਸੁਖ ਮਾਨ ਮਿਥਿਆ ਝੂਠੋ ਸਭ ਸਾਜ ਹੈ।੧।ਰਹਾਉ।
ਸੁਪਨੇ ਜਿਉ ਧਨ ਪਛਾਨ ਕਾਹੇ ਪਰਿ ਕਰਤ ਮਾਨ।
ਬਾਰੂ ਕੀ ਭੀਤਿ ਜੈਸੇ ਬਸਧਾ ਕੋ ਰਾਜੁ ਹੈ।੧।
ਨਾਨਕ ਜਨ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤ।
ਛਿਨੁ ਛਿਨੁ ਕਰਿ ਗਇਓ ਕਾਲ ਤੈਸੇ ਜਾਤੁ ਆਜ ਹੈ।੨।੧।

ਇਸ ਦਾ ਵੀ "ਸਾਂਤਿ ਰਸ" ਹੈ।

ਆਸਾ ਵਿਚ ਵੀ ਗੁਰੂ ਨਾਨਕ ਦੇਵ ਜੀ ਨੇ ਸਲੋਕ ਮ: ੧ ਕੇ ਵਿਚ ਲਿਖਿਆ ਹੈ—

ਕੂੜ ਰਾਜਾ ਕੂੜ ਪਰਜਾ ਕੂੜ ਸ਼ਭ ਸੰਸਾਰ ।
ਕੂੜ ਮੰਡਪ ਕੂੜ ਮਾੜੀ ਕੂੜ ਬੈਸਣ ਹਾਰੁ ।
ਕੂੜ ਸੁਇਨਾ ਕੂੜ ਰੁਪਾ ਕੂੜ ਪੈਨਣ ਹਾਰੁ ।

ਅੰਤ ਵਿਚ ਨਾਂਨਕ ਵਖਾਣੇ ਬੇਨਤੀ ਤੁਧੁ ਬਾਝੋ ਕੂੜੋ ਕੂੜ ।

ਆਖਰੀ ਰਾਗ ਦੀ ਸਮਾਪਤੀ ।

# ਗੁਰਮਤ ਨਿਰਣਯ ਸਾਗਰ ਵਿਚੋਂ

## ਭੱਟ ਕਉਨ ਥੇ ਉਨ ਕੇ ਸਵਈਏ ਕਿਉਂ ਚੜ੍ਹਾਇ ?

ਭੱਟ ਵੇਦੋਂ ਕੇ ਅਧਿਸਟਤਾ ਦੇਵਤਾ ਬਿੰਦੀ ਬ੍ਰਾਹਮਣ ਕਵੀ ਥੇ । ਜੋ ਸੂਰਯ ਸੇ ਵਿਦਜਾ ਪੜਣ ਕਾਲ ਯਾਗ ਵੱਲਯਕ ਬਮਨਸੇ ਤਿਤਰ ਹੂਏ । ਵਹੀ ਦੇਵਤਾ ਨਿਜ ਵੇਤਾ ਬ੍ਰਹੰਮਾ ਸਹਿਤ ਬ੍ਰਾਹਮਣ ਕੁਲ ਮੇਂ ਅਠਾਰਾਂ (੧੮) ਰੂਪ ਧਾਰ ਕੇ ਗੁਰ ਕਾ ਵੈਭਵ ਕਹਤੇ ਭਏ । ਜੈਸੇ ਮਹਾ ਭਾਰਤ ਔ ਰਾਮਾਇਣ ਰੂਪ ਸੇ ਆਗੇ ਬੇਦ ਸੁਤਤਿ ਭਾਗਵਤ ਮੇਂ ਪ੍ਰਸਿੱਧ ਹੈ । ਭਾਖਾ ਮੇ ਸੁਤਤਿ ਭਗਵਤ ਮੇਂ ਪ੍ਰਸਿੱਧ ਹੈ । ਜੈਸੇ ਬੇਦ ਰਾਮ ਕ੍ਰਿੱਸਣ ਅਵਤਾਰੋ ਕੀ ਸੁਤਤਿ ਕਰਤੇ ਹੁਯੇ ਪੁਰਾਣੋਂ ਮੇਂ ਭੀ ਬੇਦ ਸੁਤਤਿ ਭਾਗਵਤ ਮੇਂ ਪ੍ਰਸਿੱਧ ਹੈ । ਭਾਖਾ ਮੇ ਸੁਤਤਿ ਭਾਖਾ ਬਾਣੀ ਕੇ ਅਨੁਸਾਰ ਹੈ । ਬੇਦੋਂ ਕੀ ਕਰੀ ਸੁਤਤਿ ਜਾਣ ਕੇ ਬੀਚ ਮੇ ਚੜ੍ਹਾਈ । ਜਿਨ ਕੋ ਗੁਰ ਮੇ ਹਰਿ ਹਰਿ ਭਾਵਨਾ ਕਹੀ । ਵਹੁ ਕੌਦੀ ਐਸੇ ਕਹੇ ਹੈ । ਭਟ ਪ੍ਰਮੇਸਰ ਕੇ ਭਗਤ ਥੇ ਸੋ ਗੁਰੂ ਕੇ ਸਮੀਪ ਸ੍ਰਧਾ ਸੇ ਸੁਤਤਿ ਕਰਤੇ ਆਯੇ । ਗੁਰੂ ਨੇ ਉਨ ਕੀ ਪ੍ਰੇਮਸੇ ਉਚਾਰੀ ਹੁਈ ਬਾਣੀ ਗ੍ਰੰਥ ਸਾਹਿਬ ਮੇ ਚੜ੍ਹਾਈ । ਜੈਸੇ ਸਤੇ-ਬਲਵੰਡ ਦੋ ਡੂੰਮੋ ਕੀ । ਤਥਾ ਸੈਮਨ ਮੁਸਨਾਦਿਕੋ ਸੇਵਕੋ ਕੀ ਚੜ੍ਹਾਈ । ਗ੍ਰੰਥ ਸਾਹਿਬ ਮੇ ਜਿਨ ਕੀ ਬਾਣੀ ਚੜ੍ਹਾਈ । ਗ੍ਰੰਥ ਸਾਹਿਬ ਮੇ ਜਿਨ ਕੀ ਬਾਣੀ ਚੜ੍ਹਾਈ । ਵਹੁ ਖੜੋਜ਼-ਸ਼ੋਲਾ ਭਕਤ ਹੈ । ਸਤਾਹਰਵਾਂ ਬ੍ਰਹੰਮਾ ਸਹਿਤ ਵੇਦੋਂ ਕੇ ਅਵਤਾਰ ਭੱਟ ਹੈਂ । ਤੀਨ ਸਭਾ ਮੇ ਗੁਰਬਾਣੀ ਗਾਇਕ ਡੂੰਮ ਹੈਂ ਦੋ ਸੇਵਕ ਹੈਂ ਏਕ ਗੁਰੂ ਅਮਰਦਾਸ ਜੀ ਕਾ ਪੜੋਤਾ ਹੈ । ਅਸਟ ਗੁਰੂ ਹੈ ਨਾਮ ਸਭ ਕੇ ਯੇ ਹੈ ।

ਦੋਹਰਾ— ਬੇਣੀ ਪੀਪਾ ਸੈਣ ਸਹ ਭੀਖਨ ਧੰਨਾ ਮੇਲ ।
ਸਧਨਾ ਔ ਰੈਦਾਸ ਪੁਨ ਰਾਮ ਨੰਦੇ ਤੇਲ ।੧੦।

ਮੀਰਾ ਸੂਰ ਤ੍ਰਿਲੋਚਨੰ ਪ੍ਰਮਾਨੰਦ ਜੈ ਦੇਵ।
ਕਬੀਰ ਫਰੀਦੈ ਸਮ ਲਖੋ ਨਾਮਦੇਵ ਚਿਤ ਭੇਵ।੧੧।

ਭੇਟ ਨਾਮ ਮਥਰਾ, ਜਾਲਪ, ਬਲ, ਹਰਿਬੰਸੇ ਲਖ ਵੇਦ ਸਾਮ।
ਟਲਯ, ਸੱਲਯ, ਪੁਨ ਜਲਜ, ਭਲਜ, ਹੈ ਜੁਜਰ ਵੇਦ ਥਪ ਕਾਮ।੧੨।
ਕੱਲਸਹਾਰ ਕਲੁ ਜਲੂ ਪੁਨ ਨੱਲ ਰਿਗ ਵੇਦ ਸਰੂਪ।
ਕੀਰਤ, ਦਾਸ, ਗਯਿੰਦ 'ਸਦਰੰਗ' ਵੇਦ ਅਥਰਵ ਅਨੂਪ।੧੩।
"ਭਿਖਾ" ਬ੍ਰਹੰਮ ਸੱਤ੍ਰਵਾ ਭਟ ਭਗਤ ਗੁਰ ਕੇਰ
ਸਤਾ ਬਲਵੰਡ ਡੂਮ ਦੋਇ ਤਿਯੰਮ੍ਰਦਾਨਾ ਹੋਰ।੧੪।
ਮੂਸਨ ਦੂਸਰ ਸੰਮਨੌ ਪ੍ਰੰਮੀ ਦਾਸ ਬਿਸੇਖ।
ਸ੍ਰੀ ਗੁਰੂ ਅਰਜਨ ਦੇਵ ਕੇ ਜਿਨ ਸਮ ਔਰ ਨ ਪੇਖ।੧੫।

## ਭੱਟਾਂ ਦਾ ਵੇਰਵਾ ਸੂਰਜ ਪ੍ਰਕਾਸ਼ ਚੋਂ ਭਾਈ ਸੰਤੋਖ ਸਿੰਘ ਰਚਤ
## ਰਾ: ੩ ਅੰਧ : ੪੮

ਇਕ ਇਕ ਵੇਦ ਚੱਤ੍ਰ ਬਹੁ ਧਾਰੇ।
ਪ੍ਰਗਟ ਨਾਮ ਤਿਨ ਕਹੋ ਅਸੇਸ।
ਪੂਰਬ "ਸਾਮ ਵੇਦ' ਤੇ ਇਹੁ ਭੇਯ।
ਮਥਰਾ, ਜਾਲਪ, ਬਲ ਹਰਬੰਸ।
ਪੁਨ "ਰਿਗਵੇਦ" ਕਲੁ ਜਲੁ ਨੱਲੁ ਤ੍ਰੈ।
ਕਲਸਹਾਰ ਚੌਥੋ ਗਿਨ ਅੰਸ।
ਭਏ "ਯੁਜਰ" ਕੇ ਟੱਲਜ ਸਲਯ, ਪੁਨਿ।
ਜਲੁੰਨ ਕੱਲ ਉਪਜੇ ਦਿਸ ਬੰਸ।
ਬਹੁਰ ਅਥਰਬਣ ਦਾਸੁਰ ਕੀਰਤਿ।
ਗਿਨ "ਗਯੰਦ" "ਸਦਰਗ" ਸੁ ਚਾਰ।
ਕਮਲਾਸਨ ਕੋ "ਭਿਖਾ" ਨਾਮ ਸੇ।
ਯਹ ਸਭਸੇ ਭਾ ਅਧਿਕ ਉਦਾਰ।

## ਮ: ਕੋ: ਵਿਚੋਂ ਵੇਦ-ਭਾਵ

ਵੇਦ—ਸੰਗਯਾ—ਗਿਆਨ ਇਲਮ ਆਦਿ।

ਹਿੰਦੂ ਧ੍ਰਮ ਦੇ ਗਿਆਨ ਦਾਤਾ ਮੁਖ ਗ੍ਰੰਥ ਜਿਨ੍ਹਾਂ ਦੀ ਗਿਣਤੀ ਪਹਿਲਾਂ ਤਿੰਨ ਸੀ। ਅਤੇ ਪਿਛੋਂ ਅੱਥ੍ਰਵ ਮਿਲ ਕੇ ਚਾਰ ਕੀਤੀ ਗਈ। ਪੂਰਵ ਕਾਲ ਵਿਚ ਇਹ ਲਿਖਤ ਅੰਦਰ ਨਹੀਂ ਆਏ। ਇਕ ਦੂਜੇ ਤੋਂ ਸੁਣ ਕੇ ਵੇਦ ਕੰਠ ਕੀਤਾ ਜਾਂਦਾ ਸੀ। ਇਸੇ ਕਾਰਣ

''ਸ੍ਰਤਿ'' ਸੰਗਾਅ'' ਹੋਈ ਅਰ ਵੇਦ ਕੰਠ ਕਰਨ ਵਾਲਾ ''ਸ੍ਰੋਤ੍ਰਯ'' ਪ੍ਰਸਿੱਧ ਹੋਇਆ ।

ਵੇਦ ਕਿਸੇ ਇਕ ਦੇ ਰਚੇ ਹੋਏ ਨਹੀਂ ! ਇਨ੍ਹਾਂ ਵਿਚ ਵਸਿਸ਼ਟ, ਵਿਸਵਾ ਮਿੱਤ੍ਰ ਭਾਰਦ੍ਵਾਜ ਆਦਿ ਅਨੇਕ ਰਿਖੀਆਂ ਦੇ ਬਣਾਏ ਹੋਇ ਮੰਤ੍ਰ ਹਨ। ਜਿਨ੍ਹਾਂ ਵਿਚ ਸੂਰਯਾ ਅਗਿਨੀ ਵਾਯੂ ਇੰਦਰ ਆਦਿ ਦੇਵਤਿਆਂ ਦੀ ਮਹਿਮਾ ਹੈ। ਅਨੇਕ ਗ੍ਰੰਥਾਂ ਵੇਦਾਂ ਨੂੰ ਈਸੂਰ ਦੇ ਸ੍ਵਾਸ ਲਿਖਿਆ ਹੈ। ਮਨੁ ਨੇ ਅਗਿਨੀ ਵਾਯੂ ਅਤੇ ਸੂਰਯ ਤੋਂ ਵੇਦਾਂ ਦਾ ਪ੍ਰਾਪਤ ਹੋਣਾ ਦੱਸਿਆ ਹੈ।

ਸਭ ਤੋਂ ਪੁਰਾਣਾ ਰਿਗਵੇਦ ਹੈ ਰਿੱਚ ਨਾਮ ਉਸਤਤਿ ਦਾ ਹੈ ਏਸੇ ਧਾਤੂ ਤੋਂ ਰਿਗ ਸ਼ਬਦ ਬਣਿਆ ਹੈ। ਜਿਸ ਵਿਚ ਦੇਵਤਿਆਂ ਦੀ ਉਸਤਤਿ ਹੋਵੇ ਸੋ ਰਿੱਗਵੇਦ ਹੈ। ਇਸ ਵੇਦ ਦੇ ਦਸ ਮੰਡਲ ੧੦੨੮ ਸੂਕਤ ਅਤੇ ੧੫੩੯੨੬ ਸ਼ਬਦ ਹਨ। ਯੁੱਜ੍ਹ ਧਾਤੂ ਤੋਂ ਅਰਥ ਹੈ ਅੱਗ ਕਰਨਾ ਪੂਜਨ ਕਰਨਾ ਸੋ ਜਿਸ ਵਿਚ ਬਲੀਦਾਨ ਅਤੇ ਯੱਗ ਹੋਮ ਦਾ ਵਰਨਣ ਹੈ ਉਹ ਯੁਜਰ ਵੇਦ ਹੈ। ਇਸ ਵੇਦ ਦੀਆਂ ਦੋ ਸੰਹਿਤਾ ਹਨ। ਇਕ ''ਤੈ ਤਰੀਯ'' ਦੂਜੀ ਵਾਜਸਨੇਈ ਵਿਸ਼ਨ ਪੁਰਾਣ ਵਿਚ ਕਥਾ ਹੈ ਕਿ ਵੈਸੰਪਾਇਨ ਨੇ ਯਾਗਕਜ ਵਲਯਕ ਨੂੰ ਯੁਜਰ ਵੇਦ ਪੜ੍ਹਾਇਆਂ ਇਕ ਵਾਰ ਵੈਸੰਪਾਇਨ ਤੋ ਆਪਣਾ ਭਾਣਜਾ ਅਚਾਨਕ ਲੱਤ ਮਾਰਨ ਤੋਂ ਮਰ ਗਿਆ। ਇਸ ਪੁਰ ਪ੍ਰਾਸ਼ਚਿੱਤ ਕਰਨ ਲਈ ਵੈਸੰਪਾਯਨ ਨੇ ਸਾਰੇ ਚੇਲਿਆਂ ਨੂੰ ਸ਼ਾਮਲ ਹੋਣ ਦੀ ਆਗਿਆ ਕੀਤੀ। ਯਾਗਜਕ ਵਲੱਯਕ ਨੇ ਆਖਿਆ ਕਿ ਮੈਂ ਕੱਲਾ ਹੀ ਪਾਪ ਨਾਸਕ ਕਰਮ ਕਰ ਸਕਦਾ ਹਾਂ। ਇਹ ਸੁਣ ਕੇ ਵੈਸੰਪਾਯਨ ਨੂੰ ਗੁਸਾ ਆਯਾ ਅਰ ਆਖਿਆ ਕਿ ਤੂੰ ਵਡਾ ਹੰਕਾਰੀ ਹੈਂ। ਇਸ ਲਈ ਮੇਰੀ ਪੜ੍ਹਾਈ ਵਿੱਦਜਾ ਉਂਗਲਦੇ। ਯਾਗਵੱਲਜਕ ਨੇ ਯੁਜ਼ਰ ਵੇਦ ਦੇ ਪੜ੍ਹੇ ਮੰਤ੍ਰ ਕੋਯਿ ਕਰਕੇ ਸਿੱਟ ਦਿਤੇ ਜਿਨ੍ਹਾਂ ਨੂੰ ਵੈਸੰਪਾਇਨ ਦੇ ਚੇਲਿਆਂ ਨੇ ਤਿੱਤ੍ਰ ਬਣ ਕੇ ਚੁਗ ਲਿਆ। ਇਸ ਲਈ ਉਹ ਸ਼ਾਖਾ ਤ੍ਰੈਤ੍ਰਯੀਕਹਾਈ ਅਰ ਯਾਗਵੱਲਜਕ ਨੇ ਵੇਦ ਵਿੱਦਜਾਂ ਸਿਖਣ ਲਈ ਸੂਰਜ ਦੀ ਅਰਾਧਨ ਕੀਤੀ। ਜਿਸ ਪਰ ਸੂਰਯ ਨੇ ਘੋੜੇ ਦਾ ਰੂਪ ਧਾਰ ਕੇ ਵੇਦ ਮੰਤ੍ਰ ਪੜ੍ਹਾਏ। ਇਸ ਲਈ ਦੂਜੀ ਸ਼ਾਖਾ ਦਾ ਨਾਮ, ਵਾਜਸਨੇਹੀ ਹੋਇਆ। ''ਤੈਤ੍ਰੀਜ'' ਦਾ ਨਾਮ ਕ੍ਰਿੱਸਨ ਅਤੇ ਵਾਜਸਨੇਈ ਦਾ ਸੁਕਲ ਯੁਜਰਵੇਦ ਹੈ ਕਈ ਵਿਦਵਾਨ ਖਿਆਲ ਕਰਦੇ ਹਨ ਕਿ ਤਿੱਤ੍ਰ ਅਤੇ ਵਾਜ ਨਾਮ ਰਿਖੀਆਂ ਦੇ ਨਾਮ ਤੋਂ ਇਹੁ ਸੰਗਆਂ ਹੈ। ਕ੍ਰਿੱਸਨ ਯੁਜਰ ਦੀਆਂ ੨੧੯੮ ਕੰਡਕਾ ਅਤੇ ਸੁਕਲ ਦੀਆਂ ੧੯੭੫ ਹਨ।

ਸਾਮਾਨ ਦਾ ਅਰਥ ਹੈ ਤੁਲਜ (ਸਮਾਨ) ਜਿਸ ਦੇ ਮੰਤ੍ਰ ਗਉਣ ਲਈ ਸਮਾਨ ਵਜਨ ਦੇ ਹੋਣ ਓਹ ''ਸ਼ਾਮਵੇਦ ਹੈ। ਗਾਇਕ ਬ੍ਰਾਹਮਣ ਸ਼ਾਮਵੇਦ ਨੂੰ ਯੱਗਜ ਆਦਿ ਮੰਗਲ ਕਰਮਾਂ ਵਿਚ ਗਉਂਦੇ ਹਨ ਇਸ ਦੇ ਸਾਰੇ ਮੰਤ੍ਰ ੧੫੪੯ ਹਨ।

ਅਥੱਰਵਨ ਦਾ ਅਰਥ ਹੈ ਹਵਨ ਕਰਨ ਵਾਲਾ ਜਿਸ ਵਿਚ ਹੋਤ੍ਰਿ ਦੇ ਕਰਮ ਅਤੇ

ਹਵਨ ਦੇ ਪ੍ਰਕਾਰ ਹੋਣ ਉਹ ਅੱਥ੍ਰਵ ਵੇਦ ਹੈ ਇਸ ਵੇਦ ਵਿਚ ਮੰਤ੍ਰ ਟੂਣੇ ਜਾਦੂ ਆਦਿ ਦਾ ਬਹੁਤ ਜਿਕਰ ਹੈ। ਇਸ ਦੇ ਮੰਤ੍ਰ ੭੬੦ ਹਨ।

ਯਗ੍ਯ ਵਿਚ ਰਿਗ ਵੇਦ ਦੇ ਮੰਤ੍ਰਾਂ ਦਾ ਪਾਠਕ "ਹੋਤਿ" ਸਾਰੇ ਵੇਦਾਂ ਦੇ ਮੰਤ੍ਰ ਪੜ੍ਹਨ ਵਾਲਾਂ ਅਰ ਸਭ ਨੂੰ ਕਰਮ ਵਿਧੀ ਦਸਣ ਵਾਲਾ "ਬ੍ਰਹੰਮਾ" ਆਖਿਆ ਜਾਂਦਾ ਹੈ।

ਸਾਰੇ ਵੇਦਾਂ ਦੇ ਭਿੰਨ ਭਿੰਨ ਭਾਗ ਹਨ ਇਕ "ਮੰਤ੍ਰ" ਦੂਜਾ "ਬ੍ਰਾਹਮਣ" ਤੀਜਾ "ਅਰਣਯਕ" ਮੰਤ੍ਰ ਭਾਗ ਉਹ ਹੈ ਜੋ ਪੁਰਾਣੇ ਮੂਲ ਰੂਪ ਮੰਤ੍ਰ ਹਨ, ਬ੍ਰਾਹਮਣ ਭਾਗ ਉਹ ਹੈਨ ਜਿਸ ਵਿਚ ਮੰਤ੍ਰਾਂ ਦੀ ਵਿਆਖਿਆ ਮੰਤ੍ਰਾਂ ਨੂੰ ਯੋਗ ਸਮੇਂ ਪੁਰ ਵਰਤਣ ਦੀ ਵਿਧੀ ਅਤੇ ਯਗ ਅਤੇ ਕਰਮਾਂ ਦਾਂ ਪ੍ਰਕਾਰ ਰਿਖੀਆਂ ਨੇ ਦੱਸਿਆ ਹੈ ਓਪਨਿਸ਼ਦ ਭਾਗ ਦੀ ਅਰਣਯਕ ਮੰਨਿਆ ਹੈ।

ਹਿੰਦੂ ਮਤ ਦੇ ਗ੍ਰੰਥਾਂ ਵਿਚ ਵੇਦ ਦਾ ਅਧਿਕਾਰ ਕੇਵਲ ਬ੍ਰਾਹਮਣ ਛੱਤ੍ਰੀ ਅਤੇ ਵੈਸ਼ਯ ਨੂੰ ਹੀ ਹੈ ਸ਼ੂਦਰ ਅਤੇ ਨੀਚ ਜਾਤਿ ਦੇ ਲੋਕ, ਵੇਦ ਪੜ੍ਹਨਾ ਤਾਂ ਇਕ ਪਾਸੇ ਰਿਹਾ ਸੁਣਨ ਦੇ ਭੀ ਅਧਿਕਾਰੀ ਨਹੀਂ।

ਵੇਦ ਕਹਹਿ ਵਿਖਿਆਣ ਅੰਤ ਨਾ ਪਾਵਣਾ ॥

(ਮ: ੧ ਵਾਰ ਮਾਝ)

ਗਾਇਤ੍ਰੀ ਤੰਤ੍ਰ ਦੇ ਪੰਜਵੇਂ ਪਟਲ ਵਿਚ ਵੇਦਾਂ ਦੇ ਰੰਗ ਲਿਖੇ ਹਨ, ਹੀਰੇ ਜੇਹਾ "ਸ਼ਾਮ" ਪਲੱਤਣ ਨਾਲ ਗੋਰਾ "ਰਿਗ" ਲਾਲ ਰੰਗ "ਯੁਜਰ" ਅਤੇ ਪੀਠੇ ਹੋਏ ਸੁਰਮੇ ਜੇਹਾ "ਅਥਰਵਵੇਦ" ਇਹੀ ਖਿਆਲ ਵੇਦਾਂ ਦੇ ਰੰਗਾਂ ਬਾਬਤ ਕਾਤਿਯਾਇਨ ਰਿਖੀ ਕ੍ਰਿੱਤ ਚਰਣਵਿਯੂਹ ਵਿਚ ਪਾਇਆ ਜਾਂਦਾ ਹੈ।

ਮਹਾ ਭਾਰਥ ਦੇ ਵਨ ਪਰਬ ਦੇ ੧੮੯ ਅਧਿਯਾਯਿ ਭਗਵਾਨ ਨੇ ਯੁਗਾਂ ਅਨੁਸਾਰ ਆਪਣੇ ਰੰਗ ਦੱਸੇ ਹਨ।

ਸਤਿਯੁਗ ਵਿਚ "ਚਿੱਟਾਂ" ਤ੍ਰੇਤੇ ਵਿਚ "ਪੀਲਾ" ਦੁਵਾਪਰ ਵਿਚ "ਲਾਲ" ਅਤੇ ਕਲਯੁਗ ਵਿਚ ਕਾਲਾ।

ਬਗਾ ਰਤਾ ਪੀਅਲਾ "ਕਾਂਲਾ" ਬੇਦਾ ਕਰੀ ਪੁਕਾਰ।

(ਮ: ੧ ਵਾਰ ਮਾਝ)

ਇਹਨਾਂ ਰੰਗਾਂ ਨੂੰ ਕਈ ਵਿਦਵਾਨਾਂ ਨੇ ਹੋਰ ਢੰਗ ਨਾਲ ਲਿਖਿਆ ਹੈ। ਜੇਹਾ ਕਿ ਭਾ: ਗੁ: ਜੀ ਦੇ ਵਾਕ ਤੋਂ ਸਿੱਧ ਹੁੰਦਾ ਹੈ।

ਰਿਗ ਨੀਲੰਬ੍ਰ ਯੁਜਰ ਪੀਤ ਸ੍ਵੇਤੰਬਰ ਕਰ ਸ਼ਾਮ ਸੁਧਾਰਾ।

ੜ ਅਰਥ ਪਾਰਬ੍ਰਹੰਮ ਕਰਤਾਰ

ਇਥ ਤੋਂ ਏਹ ਗੱਲ ਸਾਹਮਣੇ ਆਈ ਹੈ ਕਿ "ਵੇਦ"ਦਾ ਅਰਧ ਗਿਆਨ ਹੈ ਪੁਸਤਕ ਦਾ ਨਾਮ "ਵੇਦ" ਇਸ ਲਈ ਧਰਿਆ ਹੈ ਕਿ ਇਸ ਵਿਚ ਰਿਸ਼ੀਆਂ, ਮਹਾਂ ਰਿਸ਼ੀਆਂ, ਤਪੱਸਵੀਆਂ, ਬ੍ਰਹਮ ਗਿਆਨੀਆਂ ਦੀਆਂ ਰਚਨਾਵਾਂ ਹਨ, ਜੋ ਸਾਰੇ ਵਿਸ਼ਵ ਲਈ ਚਾਰੇ ਜੁਗਾਂ ਵਿਚ ਓਪਯੋਗੀ ਰਹੀਆਂ ਹਨ ਤੇ ਹੋ ਰਹੀਆਂ ਹਨ । ਅਤੇ ਇਸ ਦਾ ਅਰਥ ਪਾਰਬ੍ਰਹਮ ਕਰਤਾਰ ਵੀ ਹੈ । ਸੁਖਮਨੀ ਸਾਹਿਬ 'ਚ ਲਿਖਿਆ ਹੈ:—

ਬ੍ਰਹਮ ਗਿਆਨੀ ਸਦ ਜੀਵੈ ਨਹਿ ਮਰਤਾ ਅਤੇ
ਬ੍ਰਹਮ ਗਿਆਨੀ ਆਪ ਪਰਮੇਸੁਰ
ਬ੍ਰਹਮ ਗਿਆਨੀ ਕਾ ਲਿਖਿਆ ਜਾਇ ਨ ਅਧਾਖੁਰ
ਬ੍ਰਹਮ ਗਿਆਨੀ ਸਰਬ ਕਾ ਠਾਕੁਰ ਆਦਿ

# ੧੭ ਭੱਟਾਂ ਦਾ ਖੁਲਾਸਾ

ਆਦਿ ਗੁਰੂ ਗ੍ਰੰਥ ਦੀ ੧੦ਵੀ ਪੋਥੀ ਟੀਕਾ ਕਾਰ ਪ੍ਰੋ: ਸਾਹਿਬ ਸਿੰਘ ਜੀ ਵਿਚੋਂ ਭੱਟ ਸੰਖਜਾ ਦਾ ਵੇਰਵਾ ।

ਭੱਟ ੧੧ ਕਿ ੧੭ ?

(੧) **ਸਵੇਯੇ ਮਹਲੇ** ਪਹਿਲੇ ਕੇ ਵਿਚ ੧੦ ਸਵੇਯੇ ਹਨ ੯ ਸਵੈਯਾਂ ਵਿਚ ਭੱਟ "ਨਲੁ" ਦਾ ਨਾਂਉ ਹੈ । ਸਤਿਜੁਗ ਤੈ ਮਾਣਿਓ, ਵਿਚ ਕਿਸੇ ਕਵੀ ਦਾ ਨਾਂ ਨਹੀਂ ।

(੨) **ਮਹਲੇ ਦੂਜੇ ਕੇ** ਵਿਚ ਪਹਿਲਾ, ਦੂਜਾ, ਤੀਜਾ, ਚੌਥਾ "ਕਲਸਹਾਰ" ਦਾ ਉਚਾਰਣ ਹੈ । ਪੰਜਵਾ "ਕਲ" ਭੱਟ ਦਾ ਹੈ । ਸ੍ਰੀ ਮਾਨ ਜੀ ਨੇ ਕਲਸਹਾਰ, ਅਰਥ ਕੀਤਾ ਹੈ । ਅੰਕ ੯ ਵਿਚ "ਕਲ" ਦਾ ਨਾਂ ਹੈ ਅਰਥ ਕਲਸਹਾਰ ਕੀਤਾ ਹੈ । ਅੱਠ(੮) ਅੰਕ ਵਿਚ ਵੀ "ਕਲ" ਤੋਂ ਕਲਸਹਾਰ ਅਰਥ ਹੈ । (੭)ਵਾਂ ਵੀ "ਕਲ" ਹੈ ਏਥੇ ਵੀ ਕਲਸਹਾਰ ਅਰਥ ਹੈ । ੯ਵਾਂ "ਕਲ" ੧੦ਵਾਂ "ਟਲ" ਭੱਟ, ਅਰਥ ਕਲਸਹਾਰ ਹੈ ।

(੩) **ਸਵੇਯੇ ਮਹਲੇ ਤੀਜੇ ਕੇ** ੧, "ਕਲ" ਦਾ ੨, ੩, ੪ ਕਿਸੇ ਭੱਟ ਦਾ ਨਾਮ ਨਹੀਂ । ੫ਵੇਂ 'ਚ "ਕਲ" ਦਾ ਨਾਮ ਹੈ । ੭ਵੇਂ 'ਚ ਕਿਸੇ ਦਾ ਨਾਂ ਨਹੀਂ, ੮ 'ਚ "ਕਲ" ਦਾ ਨਾਂ ਹੈ, ੯ ਵਿਚ "ਕਲ" ਨਾਂ ਹੈ (੧੦) ੧, "ਜਾਲਪ" ॥੨॥ ੧੧ "ਜਾਲਪ" ॥੩॥੧੨॥ 'ਚ "ਜਾਲਪ" ਹੈ ॥੪॥੧੩॥ "ਜਲ" ਭੱਟ ਦਾ ਨਾਂ ਅਰਥ ਜਾਲਪ

ਕੀਤਾ ਹੈ ॥੫॥੧੪ "ਜਾਲਪ" ਦਾ ਨਾਂ ਹੈ। ਫਿਰ ॥੧॥੧੫॥ "ਕੀਰਤ" ਭੱਟ ਦਾ ॥੨॥੧੬॥੩॥੧੭॥੪॥੧੮॥ 'ਚ ਕਿਸੇ ਭੱਟ ਦਾ ਨਾਂ ਨਹੀਂ, ਇਸ ਨੇ ਸਾਰੇ ਕੀਰਤ ਭਟ ਦੇ ਹੀ ਲਿਖੇ ਹਨ। ॥੧॥੧੯॥੨॥੨੦॥ ਭਿਖੇ ਦੇ ਹਨ। ॥੧॥੨੧॥ "ਸਲ੍ਹ" ਦਾ ॥੧॥੨੨॥ "ਭਲ" ਦਾ ਹੈ।

(੪) **ਮਹਲੇ ਚੌਥੇ ਕੇ** ੧ ਤੋਂ ਲੈ ਕੇ ੯ਵੇਂ "ਕਲ੍ਹ" ਭਟ ਦਾ ਹੀ ਨਾਮ ਹੈ। ੧੦ਵਾਂ ਵੀ "ਕਲ" ਦਾ ਹੈ, ਪਰ ਅਰਥ ਕਲਸਹਾਰ ਦੱਸਿਆ ਹੈ। ੧੧ਵੇਂ 'ਚ "ਕਲ" ਦਾ ੧੨-੧੩ 'ਚ ਕਿਸੇ ਦਾ ਨਾਂ ਨਹੀਂ।

ਸਤਿਗੁਰ ਏਕ ਨਾਮ ਤੋਂ, ਅੰਤਮ ਚਰਣ, ਪਾਪ ਕਹੋ ਕਤ ਹੋਵੈ ਜੀਉ, ਇਸ ਵਿਚ ਕਿਸੇ ਕਵਿ ਦਾ ਨਾਂ ਨਹੀਂ। ੨ 'ਚ ਨਹੀਂ, ੩ "ਨਲ" ਦਾ ਨਾਂ ਹੈ। ੪, ੫, ੬, ੭ "ਦਾਸ" ਭਟ ਦਾ ਨਾਂ ਹੈ, ਅਰਥ "ਨਲ" ਕੀਤਾ ਹੈ, ਫਿਰ ॥੪॥੮॥ "ਨਲ੍ਹ" ਹੈ ॥੬॥੧੦॥ 'ਚ "ਜਲ੍ਹਨ" ਭੱਟ ਦਾ ਨਾਂ ਹੈ ਅਰਥ ਜਲ (ਪਾਣੀ) ਕੀਤਾ ਹੈ। ॥੭॥੧੧॥ "ਦਾਸ" ਭਟ ਦਾ ਅਰਥ "ਨਲ੍ਹ" ਕੀਤਾ ਹੈ। ॥੮॥੧੨॥ 'ਚ "ਦਾਸ ਭਟ" ਸਾਫ ਲਿਖਿਆ ਹੈ। ਅਰਥ ਨਲ ਕੀਤਾ ਹੈ।
ਅਗੇ ਅੰਤਮ ਚਰਣ: "ਰਾਮ ਦਾਸ ਤਰਣ ਤਰਣੰ" ॥੧॥ ਅੰਕ ਹੈ ਕਿਸੇ ਕਵਿ ਦਾ ਨਾਂ ਨਹੀਂ। ਅਗੇ ੨, ੩, ੪, ੫, ੬, ॥੨॥੭॥੩॥੮॥੯ ਤੇ "ਗਯੰਦ" ਭੱਟ ਦਾ ਨਾਂ ਹੈ ॥੧॥੧੧॥੧੩॥੩॥ ਕੋਈ ਨਾਉ ਨਹੀਂ। ਅਗੇ "ਨਾਨਾ ਪ੍ਰਕਾਰ ਜਿਨ ਜਗ ਕੀਓ ॥੧॥੨॥੩॥ "ਮਥਰਾ" ਭਟ ਦਾ ਨਾਮ ਹੈ ॥੫॥੬॥ ਤੇ ਨਾਂ ਨਹੀਂ ॥੭॥੪੯॥ ਤੇ "ਦਾਸ" ਭਟ ਦਾ ਨਾਂ ਹੈ ਅਰਥ ਮਥਰਾ ਕੀਤਾ ਹੈ। ਫਿਰ ੧, ੨, ੩, ਕਿਸੇ ਕਵਿ ਦਾ ਨਾਂ ਨਹੀਂ ॥੪॥ "ਬਲ੍ਹ" ਭੱਟ ਦਾ ਨਾਂ ॥੫॥੫੪॥ "ਬਲ੍ਹ" ਭਟ ਹੈ। ਅਗੇ॥੧॥ "ਕੀਰਤ" ਭਟ ਦਾ ਨਾਂ ਹੈ ॥੨॥ 'ਚ ਕੋਈ ੩, 'ਚ ਨਹੀਂ ਚੌਥੇ 'ਚ ਭਟ "ਕੀਰਤ" ਦਾ ਨਾਂ ਹੈ ਅਗੇ ੧, **"ਸਲ੍ਹ" ਦਾ ਦੂਜਾ ਵੀ "ਸਲ" ਦਾ ਹੈ।**

(੫) ॥੧॥ "ਕਲ੍ਹ" ਦਾ ॥੨॥੩॥ 'ਚ ਕੋਈ ਨਾਂ ਨਹੀਂ, ॥੪॥ "ਕਲ" ॥੫॥ ਵਾ "ਕਲ" ਦਾ ॥੬॥ ਵਾ ਕਲਸਹਾਰ ਹੈ। ॥੭॥੮॥੯॥ "ਕਲ੍ਹ" ਦਾ ਹੈ। ਸੋਰਠਾ ॥੧॥੨॥੩॥ ਕਿਸੇ ਦਾ ਨਾਂ ਨਹੀਂ, ਫਿਰ ॥੧॥੨॥੩॥੪॥੫॥੬॥ "ਮਥਰਾ" ਭਟ ਦਾ ਨਾਂ ਹੈ। ਫਿਰ ॥॥੧॥ ਅੰਕ ਤੇ "ਹਰਬੰਸ" ਭੱਟ ਹੈ। ਜਿਥੇ "ਕਬ ਜਨ ਕਲ੍ਹ ਪ੍ਰਵਾਣ। ਦਰਸਨ ਪਰਸੀਐ ਗੁਰੂ ਕੇ ਸਚ ਜਨਮ ਪ੍ਰਵਾਣ ॥੯॥ ਜਦ ਕਵਿ ਜਨ "ਕਲ੍ਹ" ਵਖਾਣ (ਆਖਦਾ ਹੈ) ਤਾਂ ਹੇ: "ਦਾਸ ਕਲਸਹਾਰ" ਕਵੀ ਆਖ, ਅਰਥ ਕਿਵੇਂ ਹੋ ਸ਼ਕਦਾ ਹੈ। ॥੩॥ ਸੁ ਕਹੋ "ਟਲ" ਗੁਰ ਸੇਵੀਐ ਹੈ, ਤਾਂ ਕਲਸਹਾਰ ਅਰਥ ਭਨਤੋੜ ਬਣੇਣ ਦਾ ਕੀ ਭਾਵ ?

ਅਰਥ--ਟਲ-ਹੇ ਟੱਲ ! ਹੇ ! ਕਲ ਏਦਾਂ ਕਰਨ ਨਾਲ ਕਲਸਹਾਰ, ਬਣਦਾ ਹੈ ? ਕਹੋ ਤਾਂ "ਟਲ" ਭਟ, ਕਲਸਹਾਰ ਆਖ ਕੀ ਹੋਇਆ ?" ਸਕਜਥ ਜਨਮ "ਕਲ" ਚਰੇਤੇ ਏਥੇ ਕਵੀ ਕਲਸਹਾਰ ਕਿਵੇਂ ਆ ਗਿਆ ? ਕਵਿ "ਕਲ" ਠਕਰ ਹਰਿਦਾਸ ਤਨੇ । ਏਥੇ :- ਕਲਸਹਾਰ ਲਿਖਣਾ ਸਹੀ ਕਿਵੇਂ ? "ਗੁਰੂ ਰਾਮਦਾਸ "ਕਲ" ਉਚਰੇ ਤੋ "ਕਲਸਹਾਰ ਕਿਵੇਂ ਬਣਿਆ ? ਆਦਿ ।

ਜੋ ਗੁਰੂ ਗੁਰੂ ਅਹਿਨਿਸ ਜਪੇ ਦਾਸ ਭਾਟ ਬੇਨਤ ਕਹੇ ਹੈ ? ਏਥੇ "ਨਲ" ਕਿਵੇਂ ਬੇਨਤੀ ਕਰਦਾ ਹੈ ? "ਮਥਰਾ" ਜਿਨ ਜਾਨ ਕਹੀ ਜੀਯ ਸਾਚ । ਏਥੇ ਦਾਸ ਮਥਰਾ" ਕਿਵੇਂ ਬਣਿਆ ? "ਮਥਰਾ" ਜਨ ਕਓ ਪ੍ਰਭਦੀਨ ਦਿਆਲ ਹੈ । ਏਥੇ "ਮਥਰਾ ਕਵੀ ਦੇ ਨਾਲ "ਦਾਸ ਮਥਰਾ" ਕਿਉਂ ਲਿਖਿਆ ? ਕਿਵੇਂ ਲਗਦਾ ਹੈ ?

ਉਪ੍ਰੋਕਤ ਪ੍ਰੋ: ਸਾਹਿਬ ਸਿੰਘ ਜੀ ਦੇ ਲਿਖੇ ੧੧ ਭਟਾਂ ਦੇ ਨਾਮ ਸਹੀ ਨਹੀਂ ਭੱਟ ਸਵੈਯਾ ਵਿਚੋਂ ਹੀ ਸਤਾਰਾ ਨਾਮ ਪੂਰੇ ਮਿਲਦੇ ਹਨ, ਅੰਕਾਂ ਦੇ ਕਾਰਣ ਵਿਦ੍ਵਾਨਾਂ ਦੇ ਲੇਖਾਂ ਨੂੰ ਨਿੰਦਿਆ ਨਹੀਂ ਜਾ ਸਕਦਾ । ਸਤਾਰਾਂ ਭਟਾਂ ਤੇ ਅਨੇਕ ਵਿਦਵਾਨ ਦੀਆਂ ਰਾਵਾਂ ਮਿਲਦੀਆਂ ਹਨ । ਸੋਕ ਹੈ ! ਜਦ ਕਿਸੇ ਵਿਦ੍ਵਾਨ ਲਿਖਾਰੀ ਦਾ ਨਾਂ ਪੰਥ ਵਿਚ ਉਘਾ ਪ੍ਰਗਟ ਹੋ ਜਾਂਦਾ ਹੈ ਤਾਂ ਉਹ ਸਮਝਦਾ ਹੈ ਕਿ ਜੋ ਕੁਛ ਮੈਂ ਲਿਖਾਂਗਾ ਜਾਂ ਲਿਖ ਦਿਤਾ ਹੈ ਓਹੀ ਪੱਥਰ ਤੇ ਲੀਕ ਹੋਵੇਗੀ ਪਰ ਏਹ ਅਭਿਮਾਨ ਗ਼ਲਤ ਹੈ ।

ਜੇ ਅਸੀਂ ਅੰਕਾਂ ਦੇ ਹਿਸਾਬ ਭਟਾਂ ਦੀ ਗਿਣਤੀ ਤੇ ਭੱਟ ਸੰਖਿਆਂ ਵਿਚੋਂ ਘੱਟ ਦੱਸਦੇ ਹਾਂ ਤਾਂ ਕਬੀਰ-ਫਰੀਦ ਦੇ ਸਲੋਕਾਂ ਵਿਚੋਂ ਗੁਰੂ ਮੁਖ ਉਚਾਰਣ ਸਲੋਕਾਂ ਦੀ ਸੰਖ੍ਯਾ ਵਧੇਰੇ ਮਿਲ ਸਕਦੀ ਹੈ :—

ਪਰ :— ਅਖਰ ਲਿਖੇ ਸੋਈ ਗਾਵਾ ਅਵਰ ਨਾ ਜਾਣਾ ਬਾਣੀ ।

ਗੁਰਵਾਕ ਝੂਠਾ ਹੋਵੇਗਾ ?

ਸ੍ਰੀ ਸਾਹਿਬ ਸਿੰਘ ਜੀ ਨੇ ਜੱਲਨ ਦਾ ਅਰਥ ਪਾਣੀ । (ਜਲ) ਕੀਤਾ ਹੈ ਪਰ ਸ਼ਬਦ ਹੈ:—

ਗੋਬਿੰਦ ਵਾਲ ਗੋਬਿੰਦ ਪੁਰੀਸਮ 'ਜਲਨੁ' ਤੀਰ ਬਿਪਾਸ ਬਨਾਇਓ ॥

ਬਿਆਸ ਦਰਿਯਾ (ਬਿਪਾਸ) ਦਿਰਿਯਾ ਵਿਚ ਜਲ (ਪਾਣੀ) ਹੁੰਦਾ ਹੈ, "ਤੀਰ" ਦਾ ਅਰਥ ਕਿਨਾਰਾ ਹੈ, ਭਾਵ—ਗੋਬਿੰਦ ਵਾਲ ਗੋਬਿੰਦ ਪੁਰੀ ਬੈਕੁੰਠ ਤੋਂ ਭਾਵ ਹੈ "ਸਮ" ਜੈਸਾ—"ਜੱਲ੍ਹਨ" ਭਟ ਕਹਿੰਦਾ ਹੈ ਕਿ ਗੋਇੰਦ ਵਾਲ, ਗੁਰੂ ਜੀ ਨੇ ਵਿਆਸ ਨਦੀ ਦੇ ਤੀਰ (ਕਿਨਾਰੇ) ਤੇ ਗੋਬਿੰਦ ਵਾਲ ਵਸਾ ਦਿਤਾ । ਕਾਵ ਦੇ ਹਿਸਾਬ ਵੀ ਜੇ ਅਸੀਂ ਜਲ੍ਹਨ ਨੂੰ (ਜਲ) ਦਾ ਮੰਨੀਏ ਤਾਂ ਬੀ "ਜੱਲ੍ਹਨ' ਦੇਹਲੀ ਦੀਪਕ ਹੋ ਜਾਵੇਗਾ । ਆਦਿ ।

**ਬਿਪਾਸ ਦਾ ਭਾਵ ਮ: ਕੋ:**

ਬਿਪਾਸ ਪੁਰਾਣ ਕਥਾ ਹੈ ਕਿ ਵਿਸਿਸਟ ਰਿਖੀ ਇਕ ਵਾਰ ਪੁਤ੍ਰ ਮੌਤ ਨਾਲ ਦੁਖੀ ਹੋ

ਆਪਣੇ ਸਰੀਰ ਨੂੰ "ਪਾਸ਼" ਪਾਸ਼ (ਬੰਧਨਾ) ਵਿਚ ਬੰਨ੍ਹ ਕੇ ਮਰਨ ਲਈ ਇਸ ਦਰਿਯਾ ਵਿਚ ਡਿਗਿਆ ਪਰ ਉਹ ਮੁਇਆ ਨਹੀਂ ਸਗੋਂ ਬੰਧਨ ਖੁਲ ਗਏ। ਇਸ ਕਾਰਣ ਨਾਮ ਬਿਪਾਸ, ਹੋਸਿਆ।

ਪੰਜਾਬ ਦੇ ਪੰਜਾਂ ਨਦੀਆਂ ਵਿਚੋ ਇਕ ਦਰਿਯਾ ਜੋ ਰੋਹ ਤੰਗ ਪਾਸੋਂ (ਇਲਾਕਾ ਕੁਲੂ ਤੋਂ ਨਿਕਲ ਕੇ ਜ਼ਿਲਾ ਕਾਂਗੜਾ ਅਤੇ ਹੁਸ਼ਿਆਰਪੁਰ ਵਿਚੀਂ ੨੯੦ ਮੀਲ ਵਹਿੰਦਾ ਹੋਇਆ ਕਪੂਰਥਲੇ ਦੀ ਸਰਹੱਦ ਪੁਰ ਸਤੁਦ੍ਰਵ (ਸਤਿਲੁਜ) ਨੂੰ ਜਾ ਮਿਲਦਾ ਹੈ ਜਿਥੇ ਸ਼ੰਗਮ ਹੋਇਆ ਓਸ ਦਾ ਨਾਮ ਹਰੀ ਕਾ ਪੱਤਣ ਹੈ।

ਭਾਵ—ਗੋਬਿੰਦ "ਗੋ" ਅੰਧੇਰਾ = ਗੁਫਾ, ਬਿੰਦ = ਪ੍ਰਕਾਸ਼ = ਚਾਨਣਾ। ਜਿਥੇ ਭੁਲੇ-ਭਟਕੇ ਪ੍ਰਾਣੀਆਂ ਦੇ ਰਿਦੈ ਚੋਂ ਭਰਮ-ਵਹਿਮ ਦਾ ਅੰਧੇਰਾ ਦੂਰ ਹੋ ਕੇ ਚਾਂਨਣ ਰੂਪੀ ਗਿਆਨ. ਮਿਲ ਜਾਵੇ ਉਹੁ ਗੋਬਿੰਦ ਵਾਲ ਬੈਕੁੰਠ (ਸੁਰਗ) ਹੈ। ਤਥਾ

"ਇਮ ਵਿਚਾਰ ਬੋਲੇ ਗੁਰੂ ਤਟ ਨਦੀ ਬਿਪਾਸ਼ਾ ॥
ਨਗਰੀ ਗੋਇੰਦ ਵਾਲ ਹੈ ਸ੍ਰੀ ਸਤਿਗੁਰ ਬਾਸਾ ॥"

# ਭੱਟਾਂ ਦੀ ਉਤਪਤੀ

ਆਸਾ ਮ: ੫ ਬ੍ਰਹੰਮਾਇਕ ਸਨਕਾਦਿਕ ਸਨਕ, ਸਨੰਦਨ, ਸਨਾਤਨ ਸਨਤ ਕੁਮਾਰ ॥ ਤਿਨ ਕਉ ਮਹਲ ਦੁਲਭਾਵਉ ॥

ਸਨਕ, ਸਨੰਦਨ, ਸਨਤ, ਸਨਤ ਕੁਮਾਰ ਇਹਨਾਂ ਨੂੰ ਬ੍ਰਹਮਾ ਦੇ ਮਾਨਸ ਪੁਤ੍ਰ ਬ੍ਰਹਮ ਗਿਆਨੀ ਲਿਖਿਆ ਹੈ। ਸੁਖਮਨੀ 'ਚ ਗੁਰੂ ਅਰਜਣ ਦੇਵ ਜੀ ਨੇ ਲਿਖਿਆ ਹੈ:-

"ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ।
ਬ੍ਰਹਮ ਗਿਆਨੀ ਸਦ ਜੀਵੈ ਨਹਿ ਮਰਤਾ ॥
ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਆਂ ਕਾ ਦਾਤਾ।
ਬ੍ਰਹਮ ਗਿਆਨੀ ਪੂਰਨ ਪੁਰਖ ਬਿਧਾਤਾ ॥"

ਉਪ੍ਰੰਤ ਬ੍ਰਹਮਾ ਸਮੇਤ ਇਸ ਦੇ ਚੋਹਾਂ ਮਾਨਸ ਪੁਤ੍ਰਾਂ ਨੂੰ ਇਕ ੨ ਤੋਂ ਚਾਰ ੨ ਅਵਿਤਾਰ ਧਾਰ ਕੇ ਗੁਰੂ ਅਰਜਣ ਦੇਵ ਜੀ ਮਹਾਰਾਜ ਦੇ ਹਜ਼ੂਰ ਭਟ ਰੂਪ ਕਵੀਆਂ ਨੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਜਾ ਗੁਰੂ ਵਿਆਕਤੀਆਂ ਦੀ ਉਪਮਾ ਹਿਤ ਛੰਦ ਉਚਾਰੇ, ਅਤੇ ਗੁਰੂ ਨਾਨਕ ਦੇ ਘਰ ਨੂੰ ਅਕਾਲ ਪੁਰਖ ਦਾ ਸਾਖਿਆਤ ਘਰ ਦਾ ਸਬੂਤ ਦ੍ਰਸਾਇਆ।

ਵੇਦ—ਚਾਰ ਪੁਸਤਕਾਂ ਦੇ ਨਾਮ ਹਨ। "ਵੇਦ" ਦਾ ਅਰਥ ਗਿਆਨ ਵਿਦਵਾਨਾਂ ਨੇ ਲਿਖਿਆ ਹੈ, ਅਵਤਾਰ, "ਵੇਦ" ਪੁਸਤਕਾਂ ਨੇ ਨਹੀ ਧਾਰੇ। ਸਨਕ ਸਨੰਦਨ ਸਨਤ ਸਨਤ ਕੁਮਾਰ ਬ੍ਰਹਮ ਗਿਆਨੀਆਂ ਨੇ ਧਾਰੇ। ਬ੍ਰਹਮਾ ਨੇ ਇਕ "ਭਿਖਾ" ਨਾਮ ਤੇ ਅਵਤਾਰ ਲਿਆ ਪੁਸਤਕਾਂ ਤਾਂ ਕਦੇ ਅਵਤਰੀਆਂ ਨਹੀਂ ਸੁਣੀਆਂ ਏਹ ਤਾਂ ਬ੍ਰਹਮ ਗਿਆਨੀ ਮਹਾਪੁਰਖ ਹੀ ਇਨਾਂ ਵਿਚ ਅਕਾਲ ਪੁਰਖ ਦਾ "ਜਸ" ਵਡਿਆਈ ਅਪਣੇ ਅਨੁਭਵ ਦੁਆਰਾ ਕਲਮਬਧ ਬਧ ਕਰਕੇ ਮਨੁਖਤਾ ਦੇ ਭਲੇ ਲਈ ਆਪਣਾ ਸਚਾ ਸੁਚਾ ਸ਼ੁਧ ਉਪਦੇਸ਼ ਸਾਰੇ ਦੇਸ਼ ਲਈ ਪ੍ਰਥਾਇ ਲਿਖਿਆ ਹੈ।

ਚੌਥੀ ਪਾਤਿਸਾਹੀ ਗੁਰੂ ਰਾਮਦਾਸ ਜੀ ਨੇ ਗਉੜੀ ਰਾਗ ਵਾਰ ਵਿਚ ਪੰਨਾ ੩੧੫ ਤੇ ਗੁਰੂ ਨਾਨਕ ਦਾ "ਘਰੁ" ਹਰਿ ਪ੍ਰਮਾਤਮਾ ਦਾ ਦਸਿਆ ਹੈ। ਜਦ ਖਡੂਰ ਦੇ ਤਪੇ ਨੂੰ ਗੁਰੂ ਅੰਮ੍ਰਦਾਸ ਜੀ ਨੇ ਫਿਟਕਾਰਿਆ ਸੀ ਯਥਾ:–ਭਾਈ ਇਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆਂ ॥ ਅੰਤਲਾ ਚਰਣ ਹੈ। ਹਰਿ ਕੈ ਦਰਿ ਵਰਤਿਆਂ ਸੁ ਨਾਨਕਿ ਆਖਿ ਸੁਣਾਇਆ ਸੁ ਬੂਝੈ ਜੋ ਦਯਿ ਸੁਵਾਰਿਆ। ਆਦਿ ॥ "ਦਯਿ" ਅਕਾਲ ਪੁਰਖ।

(੧) **ਸੰਾਮ ਵੇਦ**—ਸਨਕ ਨੇ ਅਵਿਤਾਰ ਧਾਰੇ ਚਾਰ "ਮਥਰਾ", "ਜਾਲਪ", "ਬਲ", "ਹਰਬੰਸ" ॥

(੨) **ਰਿਗ**—ਸਨੰਦਨ ਨੇ ਚਾਰ ਅਵਿਤਾਰ ਧਾਰੇ "ਜਲੂ", "ਨਲੂ", "ਕਲ" ਤੇ ਕਲਸਹਾਰ।

(੩) **ਯੁਜਰ**—ਸਨਤ ਨੇ ਧਾਰੇ ਚਾਰ ਅਵਿਤਾਰ ਟੱਲੂ, ਸੱਲੂ, ਭੱਲੂ. ਤੇ ਜੱਲੂਨ।

(੪) **ਅਥੱਰਵ**—ਸਨਤ ਕੁਮਾਰ ਨੇ ਧਾਰੇ ਚਾਰਿ। ਦਾਸ, ਕੀਰਤ, ਗਜੰਦ, ਸਦਰੰਗ ਅਤੇ ੧੭ਵਾਂ ਬ੍ਰਹਮਾ ਦਾ ਅਵਿਤਾਰ "ਭਿਖੋ" ਕੇ ਆਦਿ।
ਇਸ ਹਸਾਬ ਸਤਾਰਾਂ ਭੱਟ ਗਿਣਤੀ ਵਿਚ ਆਏ।

ਕਈਆਂ ਸੱਜਣਾਂ ਨੇ ਭੱਟਾਂ ਦੇ ਨਾਮ ਹੋਰ ਦੇ ਹੋਰ ਲਿਖੇ ਹਨ। ਕੁਝਕੁ ਨੇ ਏਨ੍ਹਾਂਦੇ ਥਾਂ ਟਿਕਾਣੇ ਅਤੇ ਹੱਟੀਆਂ ਦੀਆਂ ਬਹੀਆਂ, (ਰੋਜ ਨਾਮਚੇ) ਆਦਿ ਤੋਂ ਨਾਮਾਂ ਦੇ ਉਦਾਹਰਣ ਲਿਖੇ ਹਨ। ਭਾਈ ਗੁਰਦਾਸ ਜੀ ਦੇ "ਭਿਖਾ ਟੋਡਾ ਭੱਟ ਦੇਇ ਤੋਂ ਵੀ ਹੋਰ ਨਾਂ ਰਲੇਂਦੇ" ਹਨ। ਪਰ ਅਜੇ ਤਾਈਂ ਇਨਾਂ ਭੱਟਾਂ ਦਾ ਅਤੇ ਦਸਮ ਗੁਰੂ ਦੇ ਪੰਜਾਂ ਪਿਆਰਿਆਂ ਆਦਿ ਦੇ ਕਿਸੇ ਖੋਜੀ ਨੂੰ ਥਾਂ ਦੀ ਪੂਰੀ ਜਾਣਕਾਰੀ ਪ੍ਰਾਪਤ ਨਹੀਂ ਹੋਈ; ਮਨੋ ਕਲਪਤ ਹੀ ਲਿਖੀ ਗਏ ਹਨ, ਜਿਵੇਂ ਨਾਭੇ ਦੀ ਝਿੜੀ 'ਚ ਰਹਿ ਰਹੇ ਬਾਬਾ ਅਜਾਪਾਲ ਸਿੰਘ ਜੀ ਦਾ ਵੀ "ਭਾਈ ਕਾਨ੍ਹ ਸਿੰਘ ਜੀ ਦੇ ਕਥਨਾਨੁਸਾਰ ਮਾਤਾ ਪਿਤਾ, ਕਿਥੇ ਜਨਮ ਹੋਆ ਦੀ ਸੁਝ ਨਹੀਂ ਮਿਲੀ ਤਿਵੇਂ ਇਨਾਂ ਸਤਾਰਾਂ ਭੱਟਾਂ ਦੀ ਵੀ ਨਹੀਂ ਮਿਲੀ, ਨਾਹੀ ਪੰਜਾ ਪਿਆਰਿਆਂ ਦੀ।

ਗੁਰੂ ਉਪਮਾ ਕਰਨ ਵਾਲੇ ਭੱਟ ਕਵੀ ਕੋਈ ਮਿਰਾਸੀ ਨਹੀਂ ਸਨ, ਵਿਦਵਾਨ ਗਿਜਾਨੀ ਅਕਾਲ ਪੁਰਖ ਦੀ ਲਖਯਤਾ ਵਾਲੇ ਹੋਏ ਹਨ ਜਿਨਾਂ ਗੁਰੂ ਅਰਜਣ ਦੇਵ ਜੀ ਦੇ ਸਨਮੁਖ ਆ ਕੇ ਉਹਨਾਂ ਨੂੰ ਅਕਾਲ ਪੁਰਖ ਮੰਨਿਆ ਤੇ ਲਿਖਿਆ ਹੈ:-

ਯਥਾ— "ਰਹਿਓ ਸੰਤ ਹਉਂ ਟੋਲ ਸਾਧ ਬਹੁਤੇਰੇ ਡਿਠੇ ।
ਸੁਨਆਸੀ ਤਪਸੀ ਪੰਡਿਤ ਇਹ ਮੁਖਹੁ ਮਿਠੇ ॥
ਬਰਸ ਏਕ ਹਉਂ ਫਿਰਿਓਂ ਕਿਨੇ ਨਹਿ ਪਰਚੋ ਲਾਯੋ ॥
ਕਹਿਤਿਆਂ ਕਹਤੀ ਸੁਣੀ ਰਹਿਤ ਕੋ ਖੁਸ਼ੀ ਨ ਆਇਯੋ ॥
ਹਰਿਨਾਮ ਛੋਡ ਦੂਜੇ ਲਗੇ ਤਿਨ ਕੇ ਗੁਣ ਹਉ ਕਿਆ ਕਹੂੰ ॥
ਗੁਰ ਦੇਈ ਮਿਲਾਇਓ ਭਿਖਆਂ ਜਿਵ ਤੂੰ ਰਖੇ ਤਿਵ ਰਹਉ ॥ ਛਪੇ ਛੰਦ ॥

ਜੋ ਮਰਾਸੀ ਕਵੀ ਭੱਟ ਹੁੰਦੇ ਤਾਂ ਉਹਨਾਂ ਨੂੰ ਢੂੰਡਣ ਵਿਚ ਇਕ ਸਾਲ ਲਗਾ । ਫਿਰ ਓਨੀ ਪਰਖ ਵੀ ਕੀਤੀ ਸਨਆਸੀ ਵੀ, ਤਪੱਸਵੀ ਵੀ, ਪੰਡਿਤ ਵਿਦਵਾਨ ਵੀ ਬੜੇ ਦੇਖੇ ਪਰ ਉਹਨਾਂ ਦਾ ਹਿਰਦਾ ਕਿਤੇ ਵੀ ਨਹੀਂ ਪਤੀਜਿਆ । ਕਿਉਂ ਉਹ ਪਰਖਣ ਦੇ ਜਉਹਰੀ ਸਨ ਮਹਾ ਗਿਆਨੀ ਸਨ । ਤਦੇ ਹੀ ਉਹ ਬ੍ਰਹਮ ਗਿਆਨੀ ਦੀ ਭਾਲ ਨੂੰ ਚੜੇ-ਜਦ ਗੋਇੰਦ ਵਾਲ ਗੁਰੂ ਅਰਜਨ ਦੇਵ ਜੀ ਦੀ ਸਰਣਿ ਆਏ ਮਨ ਸ਼ਾਂਤ ਹੋ ਗਿਆ ।

ਯਥਾ:— "ਜਿਸ ਡਿਠਿਆ ਮਨ ਹੋਇ ਅਨੰਦ ਸੁ ਸਤਿਗੁਰ ਕਹੀਐ ॥"

ਭੱਟਾਂ ਦਾ ਮਨ ਪ੍ਰਸੰਨਤਾ ਨਾਲ ਭਰ ਗਿਆ, ਗਿਆਨ ਦੀਆਂ ਅੱਖਾਂ ਖੁਲ ਗਈਆਂ । ਅਨੁਭਵ ਜਾਗ ਪਿਆ ਅਕਾਲ ਪੁਰਖ ਸਮਝ ਹੀ ਲਿਖਿਆ ਹੈ:—

"ਗੁਰੂ ਅਰਜੁਨ ਸਿਰਿ ਛਤ੍ਰ ਆਪਿ ਪ੍ਰਮੇਸਰ ਦੀਅਉ ॥ ਅਤੇ
ਭਨ "ਮਥਰਾ ਕਛੁ ਭੇਦ ਨਹੀ ਗੁਰੁ ਅਰਜੁਨੁ ਪ੍ਰਤੱਖ ਹਰਿ ॥੭॥ ਔਰ
ਅਜੈ ਗੰਗ ਜਲ ਅਟੁਲ ਸਿਖ ਸੰਗਤਿ ਸਭ ਨਾਵੈ ॥
ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹੰਮਾ ਮੁਖਿ ਗਾਵੈ ॥
ਅਜੈ ਚਵਰ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥
ਗੁਰ ਅਰਜੁਨੁ ਸਿਰਿ ਛਤ੍ਰ ਆਪਿ ਪ੍ਰਮੇਸੁਰਿ ਦੀਅਉ ॥
ਹੋਰ ਦੇਵ ਪੁਰੀ ਮਹਿ ਗਯਉ ਆਪ ਪਰਮੇਸ੍ਵਰ ਭਾਯਉ ॥
ਹਰਿ ਸਿੰਘਾਸਣ ਦੀਅਉ ॥ ਸਿਰੀ ਗੁਰੂ ਤਹ ਬੈਠਾਯਉ ॥
ਰਹਸ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ ॥
ਅਸੁਰ ਗਏ ਤੇ ਭਾਗਿ ਪਾਪ ਤਿਨ੍ਹ ਭੀਤਰਿ ਕੰਪਹਿ ॥
ਕਾਟੇ ਸੁ ਪਾਪ ਤਿਨ ਨਰਹੁ ਕੇ ਗੁਰੂ ਰਾਮਦਾਸ ਜਿਨ੍ਹ ਪਾਇਉ ॥
ਛੱਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਯਉ ॥ ਆਦਿ

ਹੋਰ ਦੇਖੋ ਸਵਈਏ—

ਮ: ਪਹਿਲੇ ਕੇ ॥੧॥

ੴ ਸਤਿਗੁਰ ਪ੍ਰਸਾਦਿ ॥

ਇਕ ਮਨੁ ਪੁਰਖੁ ਧਿਆਇ ਬਰਦਾਤਾ ॥ ਸੰਤ ਸਹਾਰ ਸਦਾ ਬਿਖਿਆਤਾ ॥
ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥
ਰਹਾਉ ॥ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥
ਗਾਵਹਿ ਗੰਭੀਰ ਧੀਰ ਮਤਿ ਸਾਗੁਰ ਜੋਗੀ ਜੰਗਮ ਧਿਆਨ ਧਰੇ ॥
ਗਾਵਹਿ ਇੰਦ੍ਰ ਆਦਿ ਭਗਤ ਪ੍ਰਿਹਿਲਾਦਿਕ, ਆਤਮ ਰਸੁ ਜਿਨਿ ਜਾਣਿਓ ॥
ਕਬ "ਕਲ" ਸੁਜਸ ਗਾਵਉ ਗੁਰ ਨਾਨਕ ਰਾਜ ਜੋਗੁ ਜਿਨਿ ਮਾਣਿਓ ॥੨॥

ਕੀ, ਐਹੁ ਜਿਹੇ ਸ਼ਬਦ ਕਿਸੇ ਆਮ ਮਨੁਖ ਸਾਧਾਰਨ ਵਿਚੋਂ ਉਤਪਨ ਹੋ ਸਕਦੇ ਹਨ ?

ਹੋਰ ਵੀ ਅਨੇਕਾਂ ਪ੍ਰਮਾਣ ਗੁਰੂ ਘਰ ਨੂੰ ਅਕਾਲ ਪੁਰਖ ਦਾ ਘਰ ਸਿੱਧ ਕਰਦੇ ਹਨ ।

ਬੁਧਿਵਾਨਾਂ ਦੇ ਸ਼ਰਧਾ ਭਰੇ ਵਾਕਿਆਤਾਂ ਨੂੰ ਅਨਜਾਣੇ ਝੁਠਲਾ ਦੇਣਾ ਨਿੰਦਤ ਕਰਮ ਹੈ ।

ਆਰੀਯਾ ਸਮਾਜ ਦੇ ਸੰਚਾਲਕ ਮੋਢੀ ਸੁਆਮੀ ਦੇਯਾ ਨੰਦ ਜੀ ਨੇ ਹਰੇਕ ਮਜਹਬ ਦੀ ਨਿੰਦਾ (ਬਿਨਾ ਵਿਚਾਰੇ) ਕੀਤੀ ਹੈ, ਕਿਸੇ ਵਿਦਵਾਨ ਸੱਜਣ ਨੇ ਲਿਖਿਆ ਕਿ ਸੁਆਮੀ ਦੇਯਾ ਨੰਦ ਜੀ ਵਿਦ੍ਵਾਨ ਸਨ ਪਰ ਅਨੁਭਵੀ ਮਹਾਤਮਾਂ ਨਹੀਂ ਸਨ । ਇਸ ਕਰਕੇ ਉਹ ਗੁਰੂ ਨਾਨਕ ਦੀ ਬਾਣੀ ਸਮਝਣ ਤੋਂ ਅਸਮਰਥ ਰਿਹਾ । ਕਿਉਂਕਿ ਗੁਰਬਾਣੀ ਵਿਚ ਕਈ ਸ਼ਬਦਾਂ ਦਾ ਅੱਖਰੀ ਅਰਥ ਹੋਰ ਤੇ ਭਾਵਾਰਥ ਹੋਰ ਹੈ । ਜੈਸੇ = ਫੀਲ ਰਬਾਬੀ ਬਲਦ ਪਖਾਵਜ ਅਤੇ ਪਹਿਲੇ ਪੂਤ ਪਿਛੇਰੀ ਮਾਈ ਆਦਿ ਸ਼ਬਦ ਹਨ ।

**ਰਲਦੇ ਮਿਲਦੇ ਨਾਂ** ਨਾਨਕ ਕ੍ਰਿਸ਼ਨ, ਹਰਗੋਬਿੰਦ ਗੋਬਿੰਦ ਸਿੰਘ ਰਾਮਚੰਦ, ਅਰਜਨ ਰਾਮਦਾਸ, ਸੀਤਾ ਰਾਮ, ਆਦਿ । ਕੀ ਇਹਨਾਂ ਨੂੰ ਅਵਿਤਾਰਾਂ, ਮਹਾਂਪੁਰਸ਼ਾਂ ਨਾਲ ਗਿਣਿਆ ਜਾ ਸਕਦਾ ? ਹਜ਼ਾਰ ਹਾਂ ਸੰਸਾਰ ਭਰ ਵਿਚ ਐਸੇ ਮਿਲਦੇ ਨਾਂਮ ਹਨ ।

# ਭਗਤ ਬਾਣੀ ਬਾਰੇ ਪੰ: ਤਾਰਾ ਸਿੰਘ "ਨਰੋਤਮ"

ਏਥੇ ਭਗਤ ਬਾਣੀ ਬਾਰੇ ਕੁਝ ਵਿਦਵਾਨਾਂ ਦੇ ਖਿਆਲ ਲਿਖਣੇ ਜਰੂਰੀ ਸਮਝੇ ਗਏ ਹਨ।

(੧) ਪੰਡਤ ਤਾਰਾ ਸਿੰਘ ਜੀ ਨਰੋਤਮ ਦੀ ਟੀਕਾ ਕੀਤੀ ਗਈ ਭਗਤ ਬਾਣੀ।
ਪੂਰਬ ਚਾਰ ਗੁਰੋਂ ਕੇ ਬਚਨੋ ਸਹਿਤ ਅਪਨੇ ਬਚਨੋ ਸੇ ਸ੍ਰੀ ਗੁਰੂ ਅਰਜਣ ਸਾਹਿਬ ਜੀ ਨੇ ਮੁਕਤੀ ਕੀ ਇਛਾ ਵਾਲੇ ਅਧਿਕਾਰੀ ਜਨੋ ਕੋ ਗਿਆਨ ਕੇ ਲਾਭ ਹੇਤ ਜੋ ਉਪਦੇਸ਼ ਦੀਆ ਅਬ ਪੁਨਾਹ ਉਸੀ ਉਪਦੇਸ਼ ਕੋ ਦ੍ਰਿਢ ਕਰਨੇ ਹੇਤ ਭਗਤੋ ਕੇ ਨਾਮ ਸੇ ਉਪਦੇਸ਼ ਕਰੇ ਹੈ।

"ਏਕ ਸੁਵਾਨ ਕੇ ਘਰ ਗਾਵਨਾ ਇਸ ਪਾਠ ਕਾ ਯਹ ਅਰਥ ਹੈ ਪੀਛੇ ਸ੍ਰੀ ਰਾਗ ਮੈ "ਇਕ ਸੁਆਨ ਦੁਇ ਸੁਆਨੀ ਨਾਲ" ਯਹ ਪਹਲੀ ਪਾਤਸ਼ਾਹੀ ਕੇ ਸ਼ਬਦ ਮੇ ਪਾਠ ਹੈ ਇਸ ਸ਼ਬਦ ਕਾ ਗਿਜਾਨ ਚੌਥੇ ਘਰ ਮੇ ਹੈ, ਉਸ ਚੌਥੇ ਘਰ ਮੇ ਹੀ ਇਸ ਸ਼ਬਦ ਕੋ ਰਾਗੀ ਰੁਬਾਬੀ ਲੋਕ ਗਾਵੈ। ਯਹ ਗਇਕੋ ਕੋ ਉਪਦੇਸ਼ ਹੈ। ਐਸੇ ਹੀ ਆਗੇ ਬੇਣੀ ਕੇ ਸ਼ਬਦ ਮੈ, ਪਹਰਿਆਂ ਕੇ ਘਰ ਗਾਵਣਾ ਲਿਖਾ ਹੈ ਅਰ ਪਹਰਿਆਂ ਵਾਲੇ ਸ੍ਰੀ ਰਾਗ ਕੇ ਸ਼ਬਦ ਮੋਂ, ਘਰੁ ਪਹਿਲਾ ਹੈ। ਯਾਤੇ ਉਸੀ ਘਰੁ ਮੇ ਇਸ ਕੋ ਗਾਵਨਾ ਯਹ ਉਪਦੇਸ਼ ਹੈ। ਔਰ ਅਨੰਤ ਸ਼ਬਦੋ ਕਾ ਔਰ ਘਰੋਂ ਮੋਂ ਉਪਦੇਸ਼ ਨਾ ਕਰਨੇ ਮੇ। ਅਰ ਇਨਕਾ ਉਪਦੇਸ਼ ਕਰਨੇ ਮੇ ਉਨ ਕੀ ਇੱਛਾ ਬੀਜ ਹੈ। ਯਾ ਤੇ ਇਨਹੀ ਮੇ ਉਪਦੇਸ਼ ਹੈ, ਐਰੋ ਮੇ ਨਹੀਂ। ਅਰ ਇਸ ਉਪਦੇਸ਼ ਸੇ ਹੀ ਸਿਧ ਹੋਵੇ ਹੈਂ। ਭਕਤੋਂ ਕਾ ਭਾਵ ਹਿਰਦੈ ਮੈ ਰਖ ਕਰ, ਸ੍ਰੀ ਗੁਰੂ ਅਰਜਣ ਸਾਹਿਬ ਜੀ ਨੇ ਆਪ ਹੀ ਭਕਤੋਂ ਕੇ ਨਾਮ ਸੇ ਬਾਣੀ ਰਚੀ ਹੈ, ਭਕਤੋਂ ਨੇ ਨਹੀਂ ਰਚੀ। ਅਰ ਮੀਰਾ ਬਾਈ ਸੂਰ ਦਾਸ ਬਿਨਾਂ ਔਰ ਭਕਤੋਂ ਕੇ ਰਚੇ ਜੁਦੇ ਗੰਥ ਵੀ ਨਹੀਂ। ਕੇਵਲ ਕਬੀਰ ਕਾ ਬਣਾਇਆ ਕਬੀਰ ਸਾਗਰ ਗ੍ਰੰਥ ਹੈ। ਉਸ ਮੈ ਭੀ "ਏਕ ਸੁਆਨ ਕੇ ਘਰ ਗਾਵਨਾ" ਯਹਿ ਪਾਠ ਨਹੀਂ ਹੈ। ਪੁਨਾ ਕਬੀਰ ਸਾਗਰ ਕੇ ਸ਼ਬਦੋਂ ਸਾਥ ਗ੍ਰੰਥ ਸਾਹਿਬ ਜੀ ਕੇ ਸ਼ਬਦੋਂ ਕਾ ਪਾਠ ਨਹੀਂ ਮਿਲੇ ਅਰਥ ਮਿਲੇ ਹੈ। ਯਾ ਤੇ ਉਨ ਕੀ ਸਾਖੀ ਦੇ ਨੇ ਹੇਤ ਉਨਕੇ ਭਾਵ ਸੇ ਰਚਨਾ ਹੈ। ਜੈਸੇ ਪੁਰਾਣੇ ਇਤਿਹਾਸ ਮੋਂ, ਸਭ ਕੇ ਭਾਵ ਸੇ ਸਭ ਕੀ ਬਿਆਸ, ਬਾਲਮੀਕੀ ਆਦਿ ਕੋ ਕੇ ਮੁਖ ਸੇ ਰਚਨਾ ਹੈ। ਜੇਕਰ ਜਿਨ ਕੇ ਨਾਮ ਸੇ ਬਾਣੀ ਲਿਖੀ ਹੈ ਉਨਕੀ ਹੋਵੇ। ਤਬ ਗੋਪੀਆਂ ਸੰਸਕ੍ਰਿੱਤ ਬਾਣੀ ਨਹੀਂ ਪੜ੍ਹ ਜਾਨਤੀ ਥੀ। ਉਨ ਕੀਕਹਾਂ ਸੇ ਹੋਵੇ। ਜੋ ਭਾਗਵਤ ਮੇ ਗੋਪੀਓ ਕੀ ਬਾਣੀ ਲਿਖੀ ਹੈ ਐਸੇ ਹੀ ਰਾਜ ਗੰਧ੍ਰਬਾਦਕੋ ਕੀ ਬਾਣੀ ਕੀ ਭਾਵ ਕੀ ਰਚਨਾ ਜਾਣ ਲੈਣੀ।

ਤੈਸੇ ਈਹਾਂ ਭਕਤੋਂ ਕੇ ਭਾਵ ਸੇ ਰਚਨਾ ਹੈ। ਭਾਵ ਸੇ ਰਚਨਾ ਨਾ ਹੋਵੇ "ਤਬ ਜਾ ਕੇ ਕਟੁੰਬ ਕੇ ਢੇਢ ਸਭ ਢੋਰ ਢਵੰਤ ਫਿਰਹਿ" ਈਹਾ ਅਪਨੀ ਰਚਨਾ ਮੈ ਰਵਿਦਾਸ ਜੀ ਕਾ ਜਾ ਕੇ ਕਹਿਨਾ ਅਸੰਗਤ ਹੋਵੇਗਾ ਕਾਹੇ ਤੇ "ਜਾਕੇ" ਕਹਨਾ ਅਪਨੇ ਕੋ ਔਰ ਦੂਸਰੇ ਕੋ ਛੋੜ ਕਰ

ਤੀਸਰੇ ਕੋ ਹੋਵੇ ਹੈ। ਸੋ ਅਪਨੇ ਕੋ ਕਹਿਨਾ ਬਨੇ ਨਹੀਂ ਯਾ ਤੇ ਸਿੱਧ ਹੁਆ ਉਨਕੇ ਭਾਵ ਸੇ ਰਚਨਾ ਹੈ। ਜਹਾਂਕਹੀ ਪ੍ਰਿੱਥਕ ਚਿਤਵੇ ਅਪਨੇ ਨਾਮ ਰਚਨਾ ਯੋਗਯ ਸ਼ਬਦ ਕੀ ਅਰਥ ਪਾਠ ਕੀ ਤੁੱਲਯਤਾ ਦੇਖੀ ਤਹਾ ਵਹੁ ਏਕ ਹੀ ਕਹਦੀਆਂ ਯਾਤੇ ਮਿਲਾਏ ਲਿਖਿਨੇ ਸੇ ਭੀ ਭਕਤੋਂ ਕੀ ਰਚੀ ਸਿੱਧ ਨਹੀਂ ਹੋਵੇ। ਯਾਹੀ ਭਾਵ ਸੇ ਗਉੜੀ ਰਾਗ ਮੇ ਕਬੀਰ ਕੀ ਬਾਣੀ ਮੇ ਚੌਦਵੇ ਸ਼ਬਦ ਕੇ ਆਦਿ ਮੈ ਰਲਾਏ ਲਿਖਿਆ ਹੈ, ਕਹਿਆ ਹੈ ਕਿੰਚ ਬਾਣੀ ਰਚਣ ਕਾਲ ਮੈ ਭਗਤੋਂ ਕੋ ਤੰਬੂ ਮੇ ਆਵਨਾ ਗੋਸ਼ਟ ਹੇਤ ਕਹੋ ਬਾਣੀ ਰਚਨਾ ਹੇਤ ਨਹੀਂ, ਬਾਣੀ ਰਚਨਾ ਹੇਤ ਹੋਤਾ ਤਬਿ ਕਈ ਭਕਤੋਂ ਕੀ ਸਾਖਯਾਤ ਰਚੀ ਬਾਣੀ ਨਾ ਭੀ ਚੜ੍ਹਾਈ ਜਾਤੀ। ਜੈਸੇ ਲਹੌਰ ਸੇ ਆਏ ਸਾਖਯਾਤ ਚਾਰੋ ਕੀ ਨਹੀਂ ਚੜ੍ਹਾਈ ਗਈ ਥੀ। ਕਿੰਚ ਮੁਕਤਿ ਹੂਏ ਭਕਤੋਂ ਕਾ ਆਵਣ ਕਠਨ ਭੀ ਪ੍ਰਤੀਤ ਹੋਵੇ ਹੈ। ਜੇਕਰ ਭਕਤ ਮੁਕਤਿ ਨਹੀਂ ਹੂਏ। ਤਬ ਭਕਤੀ ਕਰਨੀ ਨਿਸ਼ਫਲ। ਐ ਭਕਤੀ ਕੋ ਨਿਸ਼ਫਲ ਮਾਨੇ, ਭਕਤੀ ਮੇ ਮੁਕਤਿ ਕਹਿਤੇ ਗ੍ਰੰਥ ਸਭ ਅਪ੍ਰਮਾਣ ਹੋਵੇਗੇ। ਯਾਤੇ ਜਾਨੋ ਭਗਤੋਂ ਕੇ ਭਾਵ ਸੇ ਰਚਨਾ ਹੈ। ਭਾਟੋ ਕੀ ਅਰ ਡੂਮੋ ਕੀ ਸਾਖਯਾਤ ਰਚਨਾ ਹੈ। ਕਿੰਚ ਭਾਟੋ ਡੂਮੋ ਕੇ ਸਮਾਨ, ਭਗਤ ਬੀ ਸਾਖਯਾਤ ਆਏ ਕਰ ਬਾਣੀ ਬਣਾਵਤੇ। ਤਬ ਜਿਨਿ ਕੇ ਪਾਸ ਆਏ ਥੇ ਉਨਕੀ ਉਸਤਤਿ ਕਰਤੇ, ਅਥਵਾ ਜੈਸੇ ਕਾਹਨੇ ਨੇ ਕਹਾ ਥਾ "ਓਹੀਰੇ ਮੈ ਓਹੀਰੇ" ਤਥਾ ਸ਼ਾਹ ਹੁਸੈਨ ਨੇ ਕਹਿਆ ਥਾ "ਚੁਪ ਵੇ ਅੜਿਆ ਚੁਪ" ਐਸੇ ਗੁਰੂ ਜੀ ਕੇ ਸਨਮੁਖ ਮਾਨ ਕੁਛ ਸੰਬੋਧਨ ਕਰਤੇ, ਕਹਿਆ ਕੁਛ ਨਹੀਂ। ਇਸ ਲਈ ਗੁਰੂ ਕੀ ਬਾਣੀ ਹੈ, ਭਕਤੋਂ ਕੀ ਨਹੀਂ। ਕਿੰਚ ਗੁਰੋਂ ਕੀ ਕਹਿਨਾ ਛੋੜ ਸਿੱਖੋ ਕੋ ਭਕਤੋਂ ਕੀ ਮਾਨਨੇ ਸੇ ਕਿਆ ਲਾਭ। ਭਗਤ ਭੀ ਗੁਰੂ ਜੀ ਨੇ ਭਕਤੀ ਕਾ ਅਤਿ ਮਹਾਤਮ ਪ੍ਰਗਟ ਕਰਨੈ ਹੇਤ, ਬਹੁਤ ਹੀਨ ਜਾਤੀ ਵਾਲੇ ਲਿਖੇ ਹੈ। ਜਿਨ ਸਭ ਮੈ ਮੁਖ ਕਬੀਰ ਭਕਤ ਲਿਖਾ ਹੈ। ਕਾਹੇ ਤੇ ਕਬੀਰ ਭਗਤ ਬਾਣੀ ਮੇ ਭਕਤੀ ਕਾ ਪੂਰਾ ਭਰੋਸਾ ਸਿੱਧ ਕਰਨ ਹੇਤ ਲਿਖਾ ਹੈ।

"ਕਿਆ ਕਾਸੀ ਕਿਆ ਊਅਰ ਮਘਹਰ ਰਾਮ ਰਿਦੈ ਜਉ ਹੋਈ"

ਮੁਖਿ ਭਕਤ ਜਾਨਕਰ ਹੀ ਸਭ ਭਕਤੋਂ ਕੇ ਆਦਿ ਮੈ ਕਬੀਰ ਭਕਤ ਕੀ ਬਾਣੀ ਲਿਖੀ ਅਰ ਭਕਤੋਂ ਕੋ ਸਦਾ ਸਤਿਕਾਰ ਸੇ ਬੋਲਨਾ ਚਾਹੀਏ ਯਹਿ ਸਿਖਾਵਨ ਹੇਤ ਜੀਉ ਸ਼ਬਦ ਲਿਖਾ। ਸ੍ਰਬਤ੍ਰ ਐਸੇ ਜਾਨ ਲੇਨਾ। ਪੁਨਾ ਜਿਨ ਜਿਨ ਜਾਤੀ ਕਾ ਭਕਤ ਜਿਨ ਵਸਤੂਓ ਸੇ ਜਿਸ ਕਾਮ ਕੋ ਕਰਤਾ ਥਾ, ਉਨ੍ਹੀ ਵਸਤੂਓਂ ਕੇ ਨਾਮ ਸੇ ਆਗੇ ਰਚਨਾ ਹੈ।

ਜੈਸੇ :— ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
ਧਰਨ ਅਕਾਸ ਕੀ ਕਰਗਹ ਬਣਾਈ ॥
ਚੰਦ ਸੂਰਜ ਦੋਇ ਸਾਥ ਚਲਾਈ ॥
ਆਰ ਨਹੀ ਜਿਹ ਤੋਪਉ ਨਹਿ ਰਾਂਬੀ ਠਾਉ ਰੋਪਉ ॥

ਇਸ ਕਹਿਨੇ ਕਾ ਭਾਵ ਯੇਹ ਹੈ, ਜਿਸ ਕਾਮ ਕੋ ਕੋਈ ਕਰਤਾ ਹੋਵੇ, ਦੂਸਰੇ ਕੋ ਸਮਝਾਵਨੇ ਹੇਤ ਉਸ ਕਾ ਦ੍ਰਿਸ਼ਟਾਂਤ ਭਲੀ ਪ੍ਰਕਾਰ ਕਹਿ ਸਕਤਾ ਹੈ। ਯਾ ਭਾਵ ਸੇ ਉਨ ਕੇ ਸਾਧਨੋ ਕੇ ਰਚਨਾ ਮੈ ਨਾਮ ਲੀਏ।

ਗਉੜੀ ਕਬੀਰ ਜੀ ਨਾਲ ਰਲਾਏ ਲਿਖਿਆ—

ਮ: ੫

ਐਸੋ ਅਚਰਜ ਦੇਖਿਓ ਕਬੀਰ ॥

ਅਰਥ—ਨਾਲ ਰਲਾਇ ਲਿਖਿਆ ਲਿਖਣੇ ਕਾ ਭਾਵ ਯਹ ਹੈ—ਅਰਥ ਪਾਠ ਦੋਨੋਂ ਕੀ ਤੁਲਯਤਾ ਵਾਲਾ ਸ਼ਬਦ ਇਕੱਤ੍ਰ ਕਰ ਲਿਖਿਆ ਹੈ। ਇਸ ਕਹਨੇ ਸੇ ਈਹਾਂ ਤਾਤਪਰਜ ਸਮਾਨਤਾ ਭੀ ਸੂਚਨ ਕਰੀ ਜਾਨ ਲੇਨੀ। ਕਬੀਰ ਪਦ ਇਸ ਸ਼ਬਦ ਕੇ ਆਦਿ ਮੇ ਬਡੇ ਕਾ ਵਾਚਕ ਹੈ। ਭਕਤ ਕਾ ਨਾਮ ਨਹੀ। ਯਾਤੇ "ਕਬੀਰ" ਮਹਾਨੋ ਸੇ ਮਹਾਨ ਕਹਿਨੇ ਸੇ, ਸਰਬ ਸੇ ਬਡਾ ਪ੍ਰਮਾਤਮਾ ਜੈਸਾ ਸ਼ਾਸਤ੍ਰੋਂ ਨੇ ਨਿਰਣਯ ਲੀਆ ਹੈ। ਐਸੋ ਨਾਮ ਐਸਾ ਉਸਕਾ ਸਰੂਪ ਸ੍ਵੈਅਮ ਹਮ ਨੇ ਗੁਰੋ ਕੀ ਕ੍ਰਿੱਪਾ ਕਰ ਪਾਈਆ ਹੈ। ਗਿਆਨ ਦ੍ਰਿਸ਼ਟੀ ਮੋ ਦੇਖਿਓ। **ਬਾਬਾ ਫਰੀਦ ਬਾਰੇ** ਪੰਜਾਬੀ ਸਾਹਿਤ ਦੇ ਇਤਿਹਾਸ **ਪੰਨਾ ੩੧ ਦਾ ਫੁਟ ਨੋਟ— ਸੁਰਿੰਦਰ ਸਿੰਘ ਕੋਹਲੀ** "ਪੰਜਾਬੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਸਲੋਕਾਂ ਸ਼ਬਦਾਂ ਤੋਂ ਛੁਟ ਆਪ ਦੀ ਬਾਣੀ ਹੋਰ ਬਾਹਰੋਂ ਵੀ ਮਿਲਦੀ ਹੈ, ਫਾਰਸੀ ਵਿਚ ਆਪ ਦਾ ਕਲਾਮ ਮਿਲਦਾ ਹੈ। ਆਪ ਦੇ ਨਾਂ ਨਾਲ ਸਬੰਧਤ ਨਸੀਹਤ ਨਾਮਾ ਗੁਰੂ ਗ੍ਰੰਥ ਸ਼ਾਹਿਬ ਵਿਚ ਨਹੀਂ ਹੈ। ਪੰਨਾ-੩੫—ਫਰੀਦ ਬਾਣੀ ਜੇਹੜੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਉਹ ਬੋਲੀ ਨੂੰ ਮੁਖ ਰਖਦਿਆਂ ਫਰੀਦ ਸ਼ਕਰਗੰਜ ਨਾਲ ਸਬੰਧਤ ਕੀਤੀ ਜਾ ਸਕਦੀ ਹੈ। ਫਰੀਦ ਸਕਰਗੰਜ ਦੇ ਸਲੋਕ ਕੁਛ ਢਿਲਕਵੇਂ ਦੋਹਰੇ ਹਨ। ਪਿੰਗਲ ਨਿਯਮਾਂ ਦੀ ਘਟ ਪ੍ਰਵਾਹ ਕੀਤੀ ਹੈ। ਕਿਧਰੇ ਕਿਧਰੇ ਤੁਕਾਂਤ ਟੁੱਟਦਾ ਹੈ। ਅਤੇ ਕੋਈ ਤੁਕਾਂਤ ਲੰਮੇਰਾ ਹੋ ਜਾਂਦਾ ਹੈ।

ਕਬੀਰ ਬਾਰੇ ਪੰਨਾ ੭੭ ਤੇ ਲਿਖਿਆ ਹੈ। ਕਬੀਰ ਹਿੰਦੂ ਮਤ ਦੇ ਖਿਆਲਾਂ ਨੂੰ ਪ੍ਰਗਟਾਂਦਾ ਹੈ ਫਰੀਦ ਮੁਸਲਮਾਨੀ ਮਤ ਦੇ, ਪਰ ਗੁਰੂ ਨਾਨਕ ਦੇਵ ਜੀ ਨੇ ਦੋਂਹ ਮਤਾਂ ਦੀਆਂ ਭੁਲਾਂ ਕਢ ਕੇ ਇਕ ਸਾਂਝਾ ਰਸਤਾ ਕਢਿਆ ਹੈ। ਜਿਸ ਨੂੰ ਗੁਰਮਤ ਕਿਹਾ ਜਾਂਦਾ ਹੈ। ਗੁਰਮਤਿ ਦਾ ਸਾਹਿਤ ਪੰਜਾਬੀ ਵਿਚ ਇਕ ਅਮੋਲਕ ਖਜ਼ਾਨਾ ਹੈ। ਗੁਰਗਦੀ ਦੇ ਦਸ ਗੁਰੂ ਬਿਰਾਜੇ ਹਨ ਜਿਨ੍ਹਾਂ ਚੋਂ ਤਿੰਨਾਂ ਤੋਂ ਬਿਨਾਂ ਬਾਕੀ ਨੇ ਕਵਿਤਾ ਦਾ ਅਲਾਪ ਕੀਤਾ ਹੈ। ਪੰਨਾ ੩੨ ਤੇ ਲਿਖਦੇ ਹਨ।

ਫਰੀਦ ਸ਼ਕਰ ਗੰਜ ਦੀ ਬੋਲੀ ਨਰੋਲ ਲੈਂਹਦੀ ਹੈ। ਫਾਰਸੀ ਦਾਂ ਕਿਤੇ ਕਿਤੇ ਰਲਾਓ

ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਫਰੀਦ ਦੇ ਨਾਂ ਹੇਠ ਆਈ ਬਾਣੀ ਨਾਹੀ ਫਰੀਦ ਸ਼ਕਰਗੰਜ ਦੀ ਹੋ ਸਕਦੀ ਹੈ, ਨਾ ਹੀ ਫਰੀਦ ਸਾਨੀ ਦੀ। ਏਹ ਭੀ ਸੰਭਵ ਹੈ ਕਿ ਫਰੀਦ ਦੇ ਨਾਂ ਹੇਠ ਕਈ ਫਰੀਦਾਂ ਦੀ ਬਾਣੀ ਹੋਵੇ। ਜਿਵੇਂ ਨਾਨਕ ਨਾਂ ਹੇਠ ਗੁਰੂ ਸਾਹਿਬਾਂ ਦੀ ਬਾਣੀ ਹੈ। ਗੁਰਬਾਣੀ ਵਿਚ ਤਾਂ "ਮਹਲਾ" ਸ਼ਬਦ ਨਾਲ ਕਰਤੇ ਦਾ ਪਤਾ ਲਗ ਜਾਂਦਾ ਹੈ ਪਰ ਦੋ ਫਰੀਦਾਂ ਦੀ ਬਾਣੀ ਉਹਨਾਂ ਦੀ ਬੋਲੀ ਤੋਂ ਪਰਖੀ ਜਾ ਸਕਦੀ ਹੈ।"

## ਗਿਆਨੀ ਲਾਲ ਸਿੰਘ

ਤਵਾਰੀਖ ਗੁਰੂ ਖਾਲਸਾ ਵਿਖੇ ਗਿਆਨੀ ਲਾਲ ਸਿੰਘ ਜੀ ਨੇ ਪੰਨਾ ੨੯੪ ਤੇ ਲਿਖਿਆ ਹੈ ਕਿ ਭਗਤ ਕਬੀਰ ਦੀ ਬਾਣੀ ਨੂੰ ਕਬੀਰ ਪੰਥੀਏ ਬੀੜ ਵਿਚ ਦਰਜ ਕਬੀਰ ਦੀ ਰਚਨਾ ਨੂੰ ਇੰਨ-ਬਿਨ ਠੀਕ ਨਹੀਂ ਮੰਨਦੇ।

ਭਗਤ ਰਵਿਦਾਸ ਦੀ ਬਾਣੀ ਬਾਬਤ ਲਿਖਿਆ ਹੈ ਕਿ ਬੀੜ ਵਿਚ ਦਰਜ ਬਾਣੀ ਤੋਂ ਇਲਾਵਾ **ਬਾਹਰ ਵੀ ਇਹਨਾਂ ਦੀ ਬਾਣੀ ਦੇਖੀ ਜਾਂਦੀ ਹੈ।**

## ਲਾ: ਦੌਲਤ ਰਾਇ

ਗੁਰੂ ਨਾਨਕ ਦੇਵ ਜੀ ਤੋਂ ਦਸ ਪਾਤਸ਼ਾਹੀਆਂ ਤਕ ਇਨ੍ਹਾਂ ਨੇ ਆਪਣੀ ਰਚਨਾ ਨੂੰ ਕਿਉਂ ਹਿੰਦੀ ਯਾ ਸੰਸਕ੍ਰਿਤ ਲਿਪੀ ਦਾ ਰੂਪ ਨਹੀਂ ਦਿੱਤਾ। ਇਸ ਪਰ ਲਾਲਾ ਦੌਲਤ ਰਾਇ ਆਪਣੀ ਰਚਿਤ ਪੁਸਤਕ "ਸਾਹਿਬੇ ਕਮਾਲ" ਉਰਦੂ ਤੋਂ ਗੁਰਮੁਖੀ ਉਲਥਾ ਵਿਚ ਇਸ ਤਰ੍ਹਾਂਆ ਆਪਣੇ ਵਿਚਾਰ ਦਸਦੇ ਹਨ। ਪੰਨਾ ੯੩

"ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਧਰਮ ਉਪਦੇਸ਼ਾਂ ਨੂੰ ਪ੍ਰਚਾਰਨ ਲਈ ਆਪਣੀ ਮਾਂ ਬੋਲੀ ਵਰਤੀ। ਉਹਨਾਂ ਦਾ ਬਚਨਾਂ ਤੋਂ ਪਤਾ ਲਗਦਾ ਹੈ ਕਿ ਉਹ ਆਪਣੇ ਉਪਦੇਸ਼ ਨੂੰ ਦੇਸ਼ ਦੀ ਪ੍ਰਚਲਿਤਾ ਭਾਸ਼ਾ ਵਿਚ ਨਾ ਦੇਣਾ ਨਾ ਕੇਵਲ ਅਯੋਗ ਸਮਝਦੇ ਸਨ। ਸਗੋਂ ਬਹੁਤ ਹਾਨੀਕਾਰਕ ਤੇ ਖ਼ਤਰਨਾਕ ਵੀ ਪ੍ਰਤੀਤ ਕਰਦੇ ਸਨ। ਅਤੇ ਉਹਨਾਂ ਨੇ ਇਹੋ ਚੰਗੀ ਤਰ੍ਹਾਂ ਜਾਣ ਲਿਆ ਸੀ, ਕਿ ਹਿੰਦੂਆਂ ਦੇ ਪੱਤਨ ਦਾ ਕਾਰਨ ਹਰ ਪਖੋਂ ਬ੍ਰਾਹਮਣੀ ਵਿਦਿਆ ਹੀ ਸੀ। ਬ੍ਰਾਹਮਣਾਂ ਨੇ ਬ੍ਰਹਮ ਵਿਦਿਆ ਸੰਸਕ੍ਰਿੱਤ ਤੇ ਆਪਣਾ ਪੱਕਾ ਕਬਜ਼ਾ ਕਰਕੇ ਨਿਰੋਲ ਆਪਣੇ ਹੀ ਹਥਾਂ ਵਿਚ ਸੀਮਤ ਰਖ ਛਡਿਆ ਸੀ। ਅਤੇ ਕੌਮਾਂ ਨੂੰ ਜਾਹਲ ਤੇ ਉਜੱਡ ਬਣਾ ਕੇ ਰਖ ਦਿਤਾ ਸੀ। ਉਹ ਉਹਨਾਂ ਦੀ ਅਗਿਆਨਤਾ ਦਾ ਫਾਇਦਾ ਉਠਾ ਕੇ ਆਪਣਾ ਉਲੂ ਸਿੱਧਾ ਕਰਨ ਲਈ ਆਪਣੀ ਲੋੜ ਤੇ ਆਪਣੇ ਪੱਖ ਨੂੰ ਪੂਰਨ ਲਈ ਹੀ ਸਿਖਿਆ ਤੇ ਫੁਰਮਾਨ ਜਾਰੀ ਕਰ ਦੇਂਦੇ ਸਨ।

ਜੇ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੇ ਪ੍ਰਚਾਰ ਦਾ ਮਾਧਯਮ, ਸੰਸਕ੍ਰਿੱਤ ਭਾਸ਼ਾ

ਨੂੰ ਹੀ ਬਣੌਂਦੇ ਤਾਂ ਉਹ ਉੱਕਾ ਹੀ ਕਾਮਯਾਬ ਨਾ ਹੁੰਦੇ। ਏਹ ਖਤਰਾ ਉਹਨਾਂ ਦੇ ਸਾਹਮਣੇ ਸੀ ਤੇ ਉਹਨਾਂ ਦੇ ਗਿਆਨ ਵਿਚ ਸੀ ਜੋ ਸੰਸਕ੍ਰਿੱਤ ਜਾਂ ਕਿਸੇ ਹੋਰ ਅਜੇਹੀ ਬੋਲੀ ਦੀ ਵਰਤੋਂ ਨਾਲ ਆਂਪਣੇ ਪ੍ਰਚਾਰ ਲਈ ਹੋਣਾ ਸੀ। ਜਦੋਂ ਕਿ ਸੰਸਕ੍ਰਿੱਤ ਜ਼ਬਾਨ ਬ੍ਰਾਹਮਣਾਂ ਦੇ ਕਬਜ਼ੇ ਵਿਖ ਸੀ। ਇਸ ਤਰ੍ਹਾਂ ਤਾਂ ਸਭ ਕੁਛ ਹੀ ਬ੍ਰਾਹਮਣਾਂ ਦੇ ਕਬਜ਼ੇ ਵਿਚ ਚਲਾ ਜਾਂਦਾ। ਇਹਨਾਂ ਦਾ ਜਿਵੇਂ ਜੀ ਕਰਦਾ ਉਸ਼ ਦੀ ਵਿਆਖਿਆ ਕਰਦੇ। ਚਾਹੁੰਦੇ ਤਾਂ ਜਨਮ ਤੋਂ ਪਹਿਲਾਂ ਹੀ ਇਸ ਦਾ ਗਲ ਘੁਟ ਦਿੰਦੇ। ਜਿਨ੍ਹਾਂ ਲੋਕਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਕੰਮ ਕਰਨਾ ਸੀ, ਉਹ ਸੰਸਕ੍ਰਿੱਤ ਵਿਚ ਉਪਦੇਸ਼ ਤੋਂ ਕੀ ਲਾਭ ਪ੍ਰਾਪਤ ਕਰ ਸਕਦੇ ਸਨ ਇਹ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਕ੍ਰਿੱਤ ਦੀ ਸਿਖਿਆ ਵਲ ਜ਼ਿਆਦਾ ਧਿਆਨ ਨਹੀਂ ਦਿਤਾ। ਤੇ ਆਪਣੇ ਖਿਆਲਾਂ ਤੇ ਵਿਚਾਰਧਾਰਾ ਦੇ ਪ੍ਰਗਟਾ ਲਈ ਆਪਣੇ ਪਹਿਲੇ ਗੁਰੂ ਜੀਆਂ ਵਾਂਗ ਮਾਤ ਬੋਲੀ ਨੂੰ ਸਵੀਕਾਰ ਕੀਤਾ ਤੇ ਵਰਤਿਆ।

ਇਸ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਕਾਮਲ ਹਕੀਮ ਸਨ ਤੇ ਸਮੇਂ ਦੀ ਨਬਜ਼ ਨੂੰ ਚੰਗੀ ਤਰ੍ਹਾਂ ਪਹਿਚਾਨਦੇ ਸਨ। ਜਿਥੇ ਉਹਨਾਂ ਨੇ ਹਿੰਦੂਆਂ ਦੀ ਉਸ ਮਰਜ ਦੀ ਤਖਸੀਸ (ਪਹਿਚਾਣ) ਕੀਤੀ ਓਥੇ ਉਸ ਦਾ ਕਾਫੀ ਹਦ ਤਕ ਇਲਾਜ ਕਰਕੇ ਅਰੋਗ ਕਰ ਦਿਖਾਇਆ।

## ਗੁਰਮੁਖ ਲਿੱਪੀ

ਏਸੇ ਕਰਕੇ ਹੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਰਚਨਾ ਨੂੰ ਪੰਜਾਬੀ (ਗੁਰਮੁਖੀ) ਲਿਪੀ ਵਿਚ ਲਿਖਣ ਬੋਲਣ ਲਈ ਵਰਤਿਆ। ਕਿਉਂਕਿ ਗੁਰਮੁਖੀ ਲਿਪੀ ਦੀ ਬਣਤਰ ਗੁਰੂ ਨਾਨਕ ਦੇਵ ਜੀ ਨੇ ਆਪ ਤਿਆਰ ਕੀਤੀ ਤਾਂ ਹੀ ਇਸ ਦਾ ਨਾਮ ਗੁਰਮੁਖੀ ਪਿਆ। ਅਤੇ ਇਹੁ ਲਿੱਪੀ ਪੈਂਤੀ ਅੱਖਰਾਂ ਦੀ ਵਰਣ ਵਾਲਾ ਇਸ ਢੰਗ ਅਖਸ਼ਰ ਬਧ ਹੋਈ, ਸੰਸਾਰ ਦੀ ਕੋਈ ਬੋਲੀ ਵੀ ਇਸ ਨਾਲ ਬੜੀ ਅਸਾਨੀ ਨਾਲ ਸ਼ੁੱਧ ਲਿਖੀ ਜਾ ਸਕਦੀ ਹੈ। ਤਾਂ ਹੀ ਵਿਦਵਾਨਾਂ ਨੇ ਇਸ ਨੂੰ ਪੂਰਣ ਲਿੱਪੀ ਦਾ ਖਤਾਬ ਦਿਤਾ ਹੈ।

## ਗੁਰਮੁਖੀ ਲਿੱਪੀ ਬਾਰੇ ਹੋਰ ਵਿਦਵਾਨਾਂ ਦੇ ਖਿਆਲ

"ਡਾ: ਤ੍ਰਲੋਚਨ ਸਿੰਘ ਜੀ ਆਪਣੀ ਰਚਤ ਪੁਸਤਕ ਜੀਵਨ ਚਰਿੱਤ੍ਰ ਗੁਰੂ ਨਾਨਕ ਦੇਵ ਜੀ ਵਿਚ ਲਿਖਿਆ ਹੈ ਕਿ—ਗਣੇਸ਼ ਦਾਸ ਬਡੇਹਰਾ ਚਾਰਬਾਰ ਏ ਪੰਜਾਬ ਪੰਨਾ ੯ ਤੇ ਗੁਰਮੁਖੀ ਲਿਪੀ ਗੁਰੂ ਨਾਨਕ ਨੇ ਇਜਾਦ ਕੀਤੀ ਸੀ। ਅਗੇ ਮਹਿਮਾ ਪ੍ਰਕਾਸ਼ ਦਾ ਹੁਵਾਲਾ ਦਿੰਦੇ ਲਿਖਦੇ ਹਨ ਕਿ ਗੋਇੰਦ ਵਾਲ ਸਾਹਿਬ ਦੀ ਇਕ ਪੋਥੀ ਜਿਸ ਤੋਂ ਆਦਿ ਗ੍ਰੰਥ ਦੀ ਰਚਨਾ ਗੁਰੂ ਅਰਜਨ ਨੇ ਕੀਤੀ, ਅਤੇ ਜੋ ਅਜ ਕਲ ਪਟਿਆਲੇ ਹੈ, ਦੇ ਹਾਸ਼ੀਏ ਉਤੇ ਲਿਖਿਆ ਹੈ ਕਿ ਗੁਰੂ ਅੰਗਦ ਗੁਰਮੁਖੀ ਅੱਖਰ ਬਣਾਏ ਬਾਬੇ ਅਗੇ ਸ਼ਬਦ ਭੇਟ ਕੀਤਾ।

ਹਾਸ਼ੀਏ ਤੇ ਲਿਖੀ ਗਲ ਕੋਈ ਇਤਿਹਾਸਕ ਸਬੂਤ ਨਹੀਂ ਸਮਝਿਆ ਜਾ ਸਕਦਾ ਨਾਲੇ ਗੁਰੁ. ਅੰਗਦ ਸਾਹਿਬ ਜੀ ਨੇ ਗੁਰਗਦੀ ਪ੍ਰਾਪਤ ਕਰਨ ਤੋਂ ਬਾਦ ਹੀ ਆਪਣੀ ਬਾਣੀ ਰਚਨਾ ਦਾ ਆਰੰਭ ਕੀਤਾ। ਇਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਰਚਨਾ ,'ਪਟੀ'' ਤੋਂ ਸਬੂਤ ਹੈ ਕਿ ਗੁਰਮੁਖੀ ਅਖਰਾਂ ਦੀ ਵਰਣਮਾਲਾ ਤਿਆਰ ਹੋ ਚੁਕੀ ਸੀ ਕਿਉਂਕਿ ਹਿੰਦੀ ਵਿਚ ਅਖਰਾਂ ਦਾ ਉਚਾਰਣ—ਕਾ ਖਾ ਗਾ ਆਦਿ ਹੁੰਦਾ ਸੀ ਅਤੇ ਹੁਣ ਭੀ ਹੈ। ਪਰ ਗੁਰਮੁਖੀ ਅਖਰਾਂ ਦਾ ਉਚਾਰਣ, ਸਸਾ ਖਖਾ ਕਕਾ ਹਾਹਾ ਊੜਾ ਆੜਾ ਆਦਿ ਦੋਹਰਾ ਬੋਲਾ ਹੈ।

ਇਸ ਪਰ ਮਹਾਨ ਕੋਸ਼ ਦੇ ਕਰਤਾ ਨੇ ਵਿਚਾਰ ਇਸ ਤਰ੍ਹਾਂ ਲਿਖੇ ਹਨ। 'ਗੁਰਮੁਖੀ' ਸੰਗਿਯਾ। ਪੰਜਾਬੀ ਬੋਲੀ ਦੀ ਵਰਣਮਾਲਾ ਜੋ ਸਾਰਦਾ ਅਤੇ ਟਾਂਕਰੀ ਤੋਂ ਨਿਕਲੀ ਹੈ। ਇਸ ਵਿਚ ਸਤਿਗੁਰਾਂ ਦੇ ਮੁਖ ਵਾਕਯ ਗੁਰਮੁਖਾ ਨੇ ਲਿਖੇ ਜਿਸ ਕਾਰਣ ਨਾਉਂ ਗੁਰਮੁਖੀ ਪਿਆ। ਅਤੇ ਪ੍ਰਸਿੱਧ ਹੋਇਆ। ਪੰਜਾਬ ਦੇਸ਼ ਦੀ ਸ਼ੁੱਧ ਭਾਸ਼ਾ ਇਨ੍ਹਾਂ ਹੀ ਅੱਖਰਾਂ ਵਿਚ ਲਿਖੀ ਜਾ ਸਕਦੀ ਹੈ। ਇਸ ਕਾਰਣ ਏਹ ਪੰਜਾਬੀ ਵਰਣਮਾਲਾ ਸਦੀ ਜਾਂਦੀ ਹੈ।

ਕਈ ਲੇਖਕਾਂ ਨੇ ਲਿਖਿਆ ਹੈ ਕਿ ਗੁਰਮੁਖੀ ਅਖਰ ਗੁਰੂ ਅੰਗਦ ਦੇਵ ਨੇ ਰਚੇ ਹਨ ਪਰ ਇਹ ਭੁਲ ਹੈ। ਸ੍ਰੀ ਗੁਰੂ ਅੰਗਦ ਸੁਆਮੀ ਨੇ ਕੇਵਲ ਪ੍ਰਚਾਰ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਲਿਖੀ ''ਪੱਟੀ'' ਜੋ ਆਸਾ ਰਾਗ ਵਿਚ ਹੈ। ਉਸਦੇ ਪਾਠ ਤੋਂ ਸੰਸਾ ਦੂਰ ਹੋ ਜਾਂਦਾ ਹੈ ਕਿ ਪੈਂਤੀ ਅਖਰਾਂ ਦੀ ਵਰਣ ਮਾਲਾ ਉਸ ਵੇਲੇ ਮੌਜੂਦ ਸੀ ਅਤੇ ''ੜਾੜਾ'' ਅਖਰ ਜੋ ਬਿਨਾ ਪੰਜਾਬੀ ਤੋਂ ਹੋਰ ਕਿਸੇ ਭਾਸ਼ਾ ਵਿਚ ਨਹੀਂ, ਪੱਟੀ ਵਿਚ ਦੇਖੀ ਦਾ ਹੈ। ਪੱਟੀ ਵਿਚ ਅੱਖਰ ਕਰਮ ਇਉ ਹੈ:—

ਸ ੲ ੳ ਙ, ਕ ਖ ਗ ਘ, ਚ ਛ ਜ ਝ ਞ, ਟ ਠ ਡ ਢ ਣ,
ਤ ਥ ਦ ਧ ਨ, ਪ ਫ ਬ ਭ ਮ, ਯ ਰ ਲ ਵ ੜ, ਹ ਅ।

ਹੋਰ ਜਨਮ ਸਾਖੀ ਗੁਰੂ ਨਾਨਕ ਦੇਵ ਜੀ ਵਿਚੋਂ ਗੁਵਾਹੀ। ਏਹ ਜਨਮ ਸਾਖੀ ਮੁਨਸੀ ਨਵਲਕਸ਼ੋਰ ਸ਼ਾਹ ਜੀ ਦੇ ਛਾਪੇ ਖਾਨੇ ਲਹੌਰ ਮੇ ਛਪੀ ਹੈ, ਸੰਮਤ ਨਾਨਕ ਸ਼ਾਹੀ ੪੨੧, ਸੰਮਤ ਬਿਕ੍ਰਮੀ ੧੯੪੭, ਸੰਨ ਈਸਵੀ ੧੮੯੦ ਮਹੀਨਾ ਉਕਤੂਬਰ ਅੰਗ੍ਰੇਜ਼ੀ ਮੇ ਸਮਾਪਤ ਹੈ। ਇਸ ਦੇ ਪੰਨਾ ਪੰਜ ਤੇ ਲਿਖਿਆ ਕਿ ਗੁਰਮੁਖੀ ਅਖਰ ਗੁਰੂ ਨਾਨਕ ਜੀ ਨੇ ਬਣਾਏ ਅਤੇ ਸ੍ਰੀ ਅੰਗਦ ਜੀ ਨੇ ਜਗਤਿ ਵਿਚ ਵਰਤਾਏ। ਐਸੇ ਪਰਉਪਕਾਰ ਗੁਰੂ ਜੀ ਜਗਤ ਦੇ ਉਧਾਰ ਕਰਨ ਵਾਸਤੇ ਗੁਰਮੁਖੀ ਅਖਰ ਬਣਾਏ। ਕਿਊ ਜੋ ਸੰਸਕ੍ਰਿਤ ਪੜਨੀ ਤੇ ਸਮਝਣੀ ਅਉਖੀ ਸੀ ਅਤੇ ਗੁਰਮੁਖੀ ਸੁਖੈਨ ਹੀ ਸਮਝੀ ਜਾਂਦੀ ਹੈ। ਕਲਜੁਗੀ ਜੀਵਾਂ ਦੀ ਬੁਧਿ ਮੋਟੀ ਜਾਣ ਕੇ ਸ੍ਰੀ ਗੁਰੂ ਨਾਨਕ ਜੀ ਨੇ ਗੁਰਮੁਖੀ ਅਖਰ ਰਚ ਦੀਏ ਹੈ। ਸੀਧਾ ਗੁਰਮੁਖ ਗਾਡੀ ਰਸਤਾ ਬਨਾਦੀਆਂ। ਜੋ ਸਿਖ ਸਰਧਾ ਵੰਤ ਜਿਸ ਕੇ ਚਿਤ ਮੇ ਸੌਖ ਹੋਣਦੀ ਚਾਹ ਹੋਵੇ ਸੁ

ਸ੍ਰੀ ਗੁਰੂ ਜੀ ਕੇ ਸੁਖੈਨ ਰਸਤੇ ਪਰ ਚਲੇਗਾ ਸੋ ਪ੍ਰਮੇਸ਼ਰ ਜੀ ਕੇ ਪਰਮਧਾਮ ਮੈ ਪ੍ਰਾਪਤ ਹੋਵੇਗਾ ।

## ਗੁਰਮੁਖੀ ਲਿਪੀ ਦਾ ਇਤਿਹਾਸ

ਲਿਖਿਤ ਸ੍ਰ. ਪਿਆਰਾ ਸਿੰਘ ਜੀ "ਪਦਮ" ਵਿਚੋਂ ਲਿਪੀ ਵਿਕਾਸ, ਰਾਮ ਮੂਰਤੀ ਮਲਹੋਤਰਾ । ਕਈ ਇਹ ਆਖਦੇ ਹਨ ਕਿ ਪੰਜਾਬੀ ਦੀ ਲੋੜ ਅਨੁਸਾਰ ਨਾਗਰੀ ਵਿਚ ਕੁਛ ਵਾਧੇ ਘਾਟੇ ਕਰ ਲੈਣੇ ਚਾਹੀਦੇ ਹਨ । ਜੇ ਇਹੁ ਪੁਆੜੇ ਕਰਨੇ ਹਨ ਤਾਂ ਗੁਰਮੁਖੀ ਨੂੰ ਕਿਉਂ ਛੱਡਿਆ ਜਾਵੇ ਜੋ ਕਿ ਪੰਜਾਬੀਆਂ ਵਾਂਗੁ ਸਿਧੀ ਸਾਧੀ ਸਰਲ ਤੇ ਸੁਚੱਜੀ ਸੋਹਣੀ ਲਿਪੀ ਹੈ ਅਤੇ ਜਿਸ ਵਿਚ ੧੨ ਹਜ਼ਾਰ ਦੇ ਲਗਭਗ ਕਿੱਸੇ ਕਤਾਬਾ ਦੀ ਲਿਖਤੀ ਰਿਕਾਰਡ ਵੀ ਸਾਂਭਿਆ ਪਿਆ ਹੈ । ਇਸ ਬਾਪ ਦਾਦੇ ਦੇ ਖਜਾਨੇ ਨਾਲੋਂ ਲੋਕਾਂ ਨੂੰ ਵਖਰਾ ਕਰਕੇ ਕਿਉਂ ਗਰੀਬ ਕੀਤਾ ਜਾਵੇ ? ਪੰਡਿਤ ਨੈਹਰੂ ਜੀ ਦੇ ਸ਼ਬਦਾਂ ਵਿਚ, ਕਿਸੇ ਅਮੀਰ ਪ੍ਰਫੁਲਤ ਪਿਛੋ ਵਾਲੇ ਬੋਲੀ ਲਈ ਲਿਪੀ ਦੀ ਅਦਲਾ-ਬਦਲੀ ਕਰਨੀ ਇਕ ਅਹਿਮ ਤਬਦੀਲੀ ਹੈ । ਕਿਉਂ ਜੋ ਲਿਪੀ ਸਾਹਿਤ ਦਾ ਜਰੂਰੀ ਅੰਤ੍ਰਗਤਿ ਭਾਗ ਹੈ । ਲਿਪੀ ਬਦਲ ਦਿਉ ਹੋਰ ਦੇ ਹੋਰ ਸ਼ਬਦ ਹੋਰ ਦੀਆਂ ਹੋਰ ਅਵਾਜਾਂ ਤੇ ਹੋਰ ਦੇ ਹੋਰ ਖਿਆਲ ਸਾਹਮਣੇ ਆ ਖਲੋਂਦੇ ਹਨ । ਪੁਰਾਣੇ ਅਤੇ ਸਾਹਿਤ ਵਿਚਕਾਰ ਇਕ ਨਾ ਸਰ ਹੋਣ ਵਾਲੀ ਰੋਕ ਆ ਖਲੋਂਦੀ ਹੈ । ਅਤੇ ਪੁਰਾਣਾ ਸਾਹਿਤ ਇਕ ਵਦੇਸ਼ੀ ਭਾਸ਼ਾ ਵਾਂਗ ਲਗਣ ਲਗ ਪੈਂਦਾ ਹੈ ।

ਅਸਲ ਵਿਚ ਹਰ ਬੋਲੀ ਅਪਣੀ ਹੀ ਲਿਪੀ ਵਿਚ ਚੰਗੀ ਤਰਾਂ ਲਿਖੀ ਪੜੀ ਜਾ ਸਕਦੀ ਹੈ । ਦੂਜੀ ਲਿਪੀ ਦਾ ਪੁਸਾਕਾ ਜੋ ਦੂਜੀ ਬੋਲੀ ਲਈ ਹੀ ਬਣਿਆ ਹੁੰਦਾ ਹੈ ਉਸਨੂੰ ਮਲੋ ਮਲੀ ਪਾ ਕੇ ਸਾਂਗ ਨਹੀ ਬਣੋਣਾ ਚਾਹੀਦਾ । ਪੰਜਾਬਣ ਦਾ ਸਹੀ ਲਿਬਾਸ ਕੁੜਤੀ ਸਲਵਾਰ ਹੀ ਹੈ । ਸੜੀ ਸਾਹੜੀ ਤੇ ਅੜੀ ਅੰਗੀਆਂ ਇਸ ਨੂੰ ਨਹੀ ਫਬਦੀਆਂ । ਜੇਹਾ ਕੇ ਗ੍ਰੀਅਰਸਨ ਨੇ ਕਿਹਾ ਸੀ ਕਿ ਪੰਜਾਬੀ ਬੋਲੀ ਵਿਚ ਮਰਦਾਵੇ ਗੁਣ ਹਨ, ਇਜੇਹੀ ਮਰਦਾਵੀ ਪ੍ਰਭਤਾ ਤੇ ਲਛਣਾ ਵਾਲੀ ਬੋਲੀ ਨੂੰ ਨਾਗਰੀ ਵਾਲਾ ਜਨਾਨਾ ਪਹਿਨਾਵਾਂ ਨਹੀ ਪੁਗਦਾ । ਨਾਲੇ ਆਪਣਾ ਕਿਉਂ ਕੋਈ ਛਡੇ ਜਦੋਂ ਗੁਜਾਰਾ ਹੁੰਦਾ ਹੋਵੇ ।

## ਗੁਰਮੁਖੀ ਹੀ ਠੀਕ ਹੈ

ਪੰਜਾਬੀ ਲਿਖਣ ਲਈ ਗੁਰਮੁਖੀ ਦੇ ਮੁਕਾਬਲੇ ਦੀ ਹੋਰ ਕੋਈ ਢੁਕਦੀ ਤੇ ਸੰਪੂਰਣ ਲਿਪੀ ਨਹੀ । ਮੁਕੰਮਲ ਲਿਪੀ ਵਾਲੀਆਂ ਸਾਰੀਆਂ ਹੀ ਖੂਬੀਆਂ ਇਸ ਵਿਚ ਪਾਈਆਂ ਜਾਂਦੀਆ ਹਨ ॥

(੧) ਗੁਰਮੁਖੀ ਇਕ ਫੁਨੈਟਿਕ ਯਾ ਧੁਨੀ ਲਿਪੀ ਹੈ ਇਸ ਪੰਜਾਬੀ ਦੀਆਂ ੩੫ ਮੂਲ ਆਵਾਜ਼ਾਂ ਲਈ ੩੫ ਹੀ ਚਿੰਨ ਮੌਜੂਦ ਹਨ । ਪੰਜਾਬੀ ਦੀ ਕੋਈ ਇਜੇਹੀ ਅਵਾਜ਼

ਨਹੀ ਜਿਸ ਲਈ ਇਸ ਵਿਚ ਅੱਖਰ ਨਾ ਹੋਵੇ ।

(੨) ਇਕ ਅਵਾਜ ਲਈ ਇਕੋ ਅਖਰ ਹੈ, ਦੋ ਨਹੀ । ਇਕ ਅਖਰ ਇਕੋ ਅਵਾਜ ਨੂੰ ਪ੍ਰਗਟ ਕਰਦਾ ਹੈ ਦੋਹਰ ਜਾ ਰਲਾਉਟ ਨਹੀਂ ।

(੩) ਚੰਗੀ ਲਿਪੀ ਦੀ ਏਹ ਵੀ ਖੂਬੀ ਹੈ ਕਿ ਉਸ ਦਾ ਹਰ ਅੱਖਰ ਇਕ ਦੂਜੇ ਤੋਂ ਨਿਆਰੀ ਸ਼ਕਲ ਦਾ ਹੋਵੇ ਭੁਲੇਖਾ ਨਾ ਪਵੇ । ਗੁਰਮੁਖੀ ਲਿਪੀ ਇਸ ਕਸਵੱਟੀ ਤੇ ਪੂਰੀ ਉਤਰਦੀ ਹੈ ।

(੪) ਹੋਰ ਬੋਲੀਆਂ ਦੀਆਂ ਆਵਾਜ਼ਾਂ ਅਨੁਸਾਰ ਹੀ ਅੱਖਰ ਹੁੰਦੇ ਹਨ । ਮੁਢ ਵਿਚ ਲਿਪੀ ਕਰਤਿਆਂ ਸਾਹਮਣੇ ਬਦੇਸ਼ ਬੋਲੀ ਲਿਖਣ ਦਾ ਕੋਈ ਮਨੋਰਥ ਨਹੀਂ ਹੁੰਦਾ ਪਰ ਜੇ ਕੋਈ ਲਿਪੀ ਏਹ ਵੀ ਕੰਮ ਸਾਰ ਦੇਵੇ । ਤੇ ਉਸ ਨੂੰ ਚੰਗੀ ਤੇ ਗੁਣਵੰਤੀ ਸਮਝਣਾ ਚਾਹੀਦਾ ਹੈ । ਗੁਰਮੁਖੀ ਨੇ ਕੋਈ ਅਜ ਤਾਈਂ ਕਦੀ ਬਦੇਸੀ ਆਵਾਜ਼ ਲਿਖਣ ਲਈ ਅਯੋਗਤਾ ਯਾ ਅਸਮ੍ਰਥਤਾ ਨਹੀਂ ਦਿਖਾਈ । ਲੋੜ ਪੈਣ ਤੇ ਆਪਣੇ ਅੱਖਰਾਂ ਨਾਲ ਹੀ ਰੱਤਾ-ਮਾਸਾ ਚਿੰਨ੍ਹ ਲਾ ਕੇ ਕੰਮ ਸਾਰ ਲਿਆ । ਜਿਮੇ "ਸ਼ ਜ਼ਾ" ਆਦਿ ਸੰਸਕ੍ਰਿਤ ਤੇ ਬ੍ਰਿਜ ਭਾਸ਼ਾ ਦੀਆਂ ਕਈ ਕਿਤਾਬਾਂ ਗੁਰਮੁਖੀ ਲਿਪੀ ਵਿਚ ਲਿਖੀਆਂ ਹੋਈਆਂ ਇਸ ਗਲ ਦਾ ਨਿੱਗਰ ਪ੍ਰਮਾਣ ਹਨ ।

(੫) ਹਿੰਦੀ ਦੀਆਂ ਹੋਰ ਲਿਪੀਆਂ ਵਾਂਗ ਇਸ ਦੀ ਵਰਣਮਾਲਾ ਦੀ ਤਰਤੀਬ ਵੀ ਵਿਗਿਆਨਕ ਹੈ । ਇਸ ਦੀਆਂ ਅੱਖਰ ਪਾਲਾ ਨੂੰ ਆਵਾਜ਼ ਅਸਥਾਨਾਂ ਅਨੁਸਾਰ ਵਿਉਂਤਿਆਂ ਗਿਆ ਹੈ ।

(੬) ਇਕਹਿਰੇ ਤੇ ਛੋਟੇ ਅੱਖਰਾਂ ਦੇ ਸਦਕੇ ਮੇਹਨਤ ਤੇ ਸਮੇਂ ਦੀ ਬਚਤ ਹੁੰਦੀ ਹੈ । ਪੰਜਾਬੀ ਵਿਚ ਡੇਓੜੀਆਂ ਦੂਹਰੀਆਂ ਆਵਾਜ਼ਾਂ ਹੀ ਨਹੀਂ, ਇਸ ਲਈ ਇਸ ਦੀ ਲਿਪੀ ਇਸ ਔਗੁਣੋਂ ਵੀ ਬਰੀ ਹੈ । ਕੇਵਲ "ਰ-ਜਾ-ਦੀ' ਕਿਤੇ ਕਿਤੇ ਪੈਰੀ ਵਰਤੋਂ ਹੁੰਦੀ ਹੈ ।

(੭) ਅੱਖਰਾਂ ਦੀ ਇਕਸਾਰਤਾ ਪਧਰਾਈ ਤੇ ਸੁੰਦਰਤਾ ਵਿਚ ਗੁਰਮੁਖੀ ਬੇਮਿਸਾਲ ਹੈ । ਏਸੇ ਕਰਕੇ ਇਸ ਦਾ ਟਾਈਪ ਵੀ ਦੇਵਨਾਗਰੀ ਨਾਲੋਂ ਕੁਝ ਵਧੇਰੇ ਹੀ ਸੁਦਰ ਦਿਸਦਾ ਹੈ ।

(੮) ਚੰਗੀ ਲਿਪੀ ਦਾ ਲੱਛਣ ਏਹ ਵੀ ਹੈ ਕਿ ਉਹ ਸਰਲ ਸੌਖੀ ਤੇ ਗੁੰਝਲ ਰਹਿਤ ਹੋਵੇ । ਗੁਰਮੁਖੀ ਆਪਣੇ ਲੋਕਾਂ ਵਾਂਗ ਸਿਧੀ ਪਧਰੀ ਤੇ ਥੋੜੇ ਸਮੇਂ ਵਿਚ ਅਸਾਨੀ ਨਾਲ ਲਿਖੀ ਜਾਂ ਸਿਖੀ ਜਾ ਸਕਦੀ ਹੈ । ਸ੍ਰੀ ਮਦਨ ਗੋਪਾਲ ਜੀ ਨੇ ਇਸ ਨੁਕਤੇ ਤੋਂ ਗੁਰਮੁਖੀ ਨੂੰ ਹਿੰਦ ਭਰ ਦੀਆਂ ਲਿਪੀਆਂ ਵਿਚੋਂ ਸਭ ਤੋਂ ਵਧ ਅਸਾਨ ਲਿਖਿਆ ਹੈ ।

(੯) ਤੇਜ ਲਿਖਣ ਵਾਸਤੇ ਕੁਝ ਅਖਰਾਂ ਤੋਂ ਸਿਵਾ ਬਿਨਾਂ ਕਲਮ ਚੁਕੇ ਲਿਖੇ ਜਾਣ ਦਾ ਵੀ ਗੁਣ ਇਸ ਵਿਚ ਮੌਜੂਦ ਹੈ।

**ਗੁਰਮੁਖੀ ਲਿਪੀ ਦੇ ਉਦਾਹਰਣ ਇਸ ਲਈ ਲਿਖੇ ਹਨ** ਤਾਕਿ ਸਿਖ ਜਗਤ ਨੂੰ ਇਹ ਯਾਦ ਰਹੇ ਕਿ ਲਿਪੀ ਦੇ ਵਿਕਾਸ ਬਾਰੇ ਸਾਨੂੰ ਕੀ ਕਦਮ ਚੁਕਣੇ ਚਾਹੀਦੇ ਹਨ? ਬਜਾਏ ਹੋਰ ਉਲਟੇ ਸਿਧੇ ਝਗੜਿਆਂ ਨੂੰ ਲਾਂਭੇ ਕਰਕੇ ਇਕ ਆਪਣੀ ਮਾਂ ਬੋਲੀ ਦੀ ਸੰਭਾਂਲਣਾ ਕਰੀਏ। ਅਤੇ ਇਸ ਯਤਨ ਵਿਚ ਰੁਝ ਜਾਈਏ, ਅਤੇ ਸੋਚੀਏ ਕਿ ਇਸ ਨੂੰ ਕਿਸ ਢੰਗ ਜੀਵਤ ਰਖ ਸਕਦੇ ਹਾਂ। ਅਤੇ ਇਸ ਦੇ ਫੈਲਾਓ ਲਈ ਪ੍ਰਚਾਰ ਕੇਂਦਰ ਸਥਾਪਤ ਕਰਕੇ ਆਪਣੇ ਮਹਾਂ ਪੁਰਖ ਸਤਿਗੁਰੂਆਂ ਦੀ ਮੇਹਨਤ ਦੀ ਰਾਖੀ ਕਰ ਸਕੀਏ। ਇਸ ਕੀਤੀ ਮੇਹਨਤ ਨੂੰ ਬਰਬਾਦ ਹੋਣੋਂ ਬਚਾਈਏ। ਅਤੇ ਇਸ ਦੇ ਨਾਲ ਪੈਦਾ ਹੋਏ ਅੰਕਾਂ ਨੂੰ ਵੀ ਸੰਭਾਲਣ ਦੀ ਅਤਿਯੰਤ ਲੋੜ ਹੈ। ਜੋ ਅਜ ਇਨ੍ਹਾਂ ਅੰਕਾਂ ਦਾ ਸਥਾਨ ਅੰਗਰੇਜ਼ੀ ਅੰਕ ਲੈ ਰਹੇ ਹਨ। ਨਹੀਂ ਨਹੀਂ ਅਸੀਂ ਦੇ ਰਹੇ ਹਾਂ। ਏਹ ਭੀ ਇਕ ਸਮਝਣ ਦੀ ਬੜੀ ਭਾਰੀ ਗੱਲ ਹੈ।

## ਲਿੱਪੀ ਅੰਕ

ਅੱਧੀ ਭਾਸ਼ਾ ਤਾਂ ਅਸੀਂ ਅੰਕ ਤੋੜ ਕੇ ਗੁਆਈ ਜਾ ਰਹੇ ਹਾਂ ਜਦ ਕੇ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ ਗੁਰਮੁਖੀ ਅੰਕ ਵੀ ਤਬਦੀਲ ਕਰਨ ਨੂੰ ਮਜਬੂਰ ਹੋਣਾ ਪਏਗਾ ਕਿਉਂਕਿ ਅਗੋਂ ਆਉਣ ਵਾਲੀਆਂ ਨਸਲਾਂ ਨੂੰ ਇਹਨਾਂ ਅੰਕਾਂ ਦੀ ਪਹਿਚਾਣ ਬਿਲਕੁਲ ਭੁਲ ਗਈ ਹੋਵੇਗੀ।

## ਕੌਮਾਂ ਦਾ ਜੀਵਨ ਭਾਸ਼ਾ ਹੈ

ਜਿਸ ਕੌਮ ਦੀ ਜ਼ਬਾਨ (ਭਾਸ਼ਾ ਜ਼ਬਾਨ ਹੈ) ਖਤਮ ਹੋ ਜਾਂਦੀ ਹੈ ਉਹ ਕੌਮ ਵੀ ਸਮਾਪਤ ਸਮਝੋ ਫਿਰ ਉਹ ਕੁਚਲੀ ਹੋਈ ਕੌਮ ਦੂਜੀਆਂ ਭਾਸ਼ਾ ਦੀ ਗੁਲਾਮ ਹੋ ਜਾਂਦੀ ਹੈ। ਅਤੇ ਆਪਣੀ ਹੋਂਦ ਗੁਵਾ ਬਹਿੰਦੀ ਹੈ। ਜੇ ਸਾਨੂੰ ਆਪਣੀ ਪੰਜਾਬੀ ਗੁਰਮੁਖੀ ਸਾਹਿਤ ਨਾਲ ਪਿਆਰ ਹੈ ਤਾਂ ਅਜ ਤੋਂ ਪ੍ਰਣ ਕਰੋ– ਕਿ ਅਸੀਂ ਇਸਨੂੰ ਆਪਣੇ ਪ੍ਰਾਣਾਂ ਤੋਂ ਕੁਰਬਾਨ ਕਰ ਦੇਵਾਂਗੇ ਤੇ ਇਸ ਨੂੰ ਕਦੀ ਸਮਾਪਤ ਨਹੀ ਹੋਣ ਦਿਆਂਗੇ।

ਹੁਣ ਤੁਸੀਂ ਪੰਜਾਬੀਓਂ ਸੋਚੋ ਕਿ ਅਸੀਂ ਆਪਣੇ ਵਿਸ਼ਾਲ ਪੰਜਾਬ ਦੇ ਟੁਕੜੇ ਕਰਕੇ ਤਿੰਨ ਬਾਰਡਰ = ਹੱਦਾਂ ਕਾਇਮ ਕਰਵਾ ਲਈਆਂ ਹਨ—

੧. ਪਾਕਿਸ਼ਤਾਨ ਦੀ "ਹੱਦ" ੨. ਹਰਿਆਣੇ ਦੀ "ਹੱਦ" ੩. ਹਿੰਮਾਚਲ ਦੀ "ਹੱਦ" ਆਦਿ। ਪਹਿਲਾਂ ਇਹਨਾਂ ਥਾਵ੍ਹਾਂ ਤੇ ਪੰਜਾਬੀ (ਗੁਰਮੁਖੀ) ਦੀ ਆਵਾਜ਼ ਸੀ, ਪਰ ਹੁਣ ਇਸ ਦੀ ਬਜਾਇ ਕੋਈ ਹੋਰ, ਪਗਲੀ ਭਾਸ਼ਾ ਜਿਸ ਨੂੰ ਅਸੀਂ ਸਮਝਣ ਤੋਂ

ਅਸਮਰੱਥ ਹਾਂ । ਏਹ ਕਾਲੀ ਬੋਲੀ ਅੰਧੇਰੀ ਦੀ ਤਰ੍ਹਾਂ ਸਾਨੂੰ ਡਰਾ ਰਹੀ ਹੈ; ਅਤੇ ਜਦ ਚਾਹੇ ਤਦੋਂ ਆਪਣੇ ਭਿਆਨਿਕ ਤੁਫਾਨ ਨਾਲ ਸਾਡੀਆਂ ਅੱਖੀਆਂ 'ਚ ਘੱਟਾ ਪਾ ਚਲਣ 'ਚ ਰੁਕਾਵਟਾਂ ਪਾ ਸਕਦੀ ਹੈ ।

ਇਸ ਤੋਂ ਸਿੱਧ ਹੁੰਦਾ ਹੈ ਕਿ ਅਸੀਂ ਰਾਜਨੀਤ ਖੇਤ੍ਰ ਚੋਂ ਦੂਰ ਲਾਂਭੇ ਨਿਕਲ ਚੁਕੇਹਾਂ । ਸਾਨੂੰ ਕੋਈ ਦੂਰ ਅੰਦੇਸ਼ ਆਗੂ ਨਹੀ ਮਿਲਿਆ ਤਦੇ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਲਿਖਿਆ ਹੈ ਕਿ **ਦੀਨਾ ਬੇਗਨੇ ਖਾਲਸੇ ਨੂੰ ਕਿਹਾ** –

ਕਿ ਏਕ ਬਾਤ ਜੁ ਔਰ ਹੁਤੀ ਤੁਮਰੇ ਘਰ ਮਾਹੀ ।
ਸਾਤ ਵਲਾਇਤ ਜੀਤ ਲੇਵਤੇ ਜਬ ਦਿਲ ਚਾਹੀ ॥

ਸਿੰਘਾ ਨੇ ਪੁੱਛਿਆ ਕਿ ਓਹ ਕੇਹੜੀ ਗਲ ਹੈ ਜੋ ਸਾਡੇ ਵਿਚ ਨਹੀਂ ?
ਦੀਨ ਬੇਗ ਫਿਰ ਕਹਿਯੋ ਫੂਟ ਇਕ ਤੁਮੇ ਮਝਾਰੇ" ਤੁਹਾਡੇ ਵਿਚ ਫੁੱਟ ਹੈ ।

ਤੁਸੀ– ਏਕ ਏਕ ਕੀ ਬਾਤ ਨਹਿ ਮਾਨਤ ਤੁਮ ਸਭਹੀ ।
ਅੱਗਾ ਤੁਮਰਾ ਛੇਰ ਕੇਰ ਗਿੱਦੜ ਕਾ ਪੀਛਾ ।
ਨਹਿ ਮਾਨਤ ਹੈ ਤੁਮ ਕਥੀ ਦੂਸਰ ਕੀ ਸਿੱਛਾ ।
ਅਗਿਓ ਜੀਤਤ ਮੁਲਕ ਨਾਹਿ ਪੀਛੇ ਸੁੰਭਾਰਤ ।
ਰਾਜਨੀਤਿ ਕੀ ਬਾਤ ਘਾਤ ਨਹਿ ਜਰਾ ਬਿਚਾਰਤ ।

ਜਦ ਤੁਸੀ ਕਿਸੇ ਸੁਚੱਜੇ ਆਗੂ ਦੇ ਲੜ ਲਗ ਕੇ ਨਹੀ ਤੁਰਦੇ, ਤਦੇ ਤਾ ਤੁਹਾਡੀ ਬਹਾਦਰੀ ਰੁਲ ਜਾਂਦੀ ਹੈ, **ਇਸ ਪਰ ਸ਼ਾਹ ਮੁਹੰਮਦ ਨੇ ਕਿਹਾ ਹੈ:-**

ਜੰਗ ਹਿੰਦ ਪੰਜਾਬ ਦਾ ਹੋਣ ਲਗਾ ਦੋਨੋ ਪਾਤਿਸ਼ਾਹੀ ਫੌਜਾਂ ਭਾਰੀਆਂ ਨੇ ।
ਹੋਵੇ ਅਜ ਸਰਕਾਰ ਤਾਂ ਮੁੱਲ ਪਾਵੇ, ਜੇਹੜੀਆਂ ਖਾਲਸੇ ਨੇ ਤੇਗਾ ਮਾਰੀਆਂ ਨੇ ।
ਨਾਲ ਗੋਲੀਆਂ ਆਂਦਮੀ ਸਭ ਉੱਡਣ, ਹਾਥੀ ਢਉਂਦੇ ਸਣੇ ਅੰਬਾਰੀਆ ਨੇ ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋ, ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ ॥

ਅਜ ਵੀ ਏਹ ਗਲ ਸਾਹਮਣੇ ਆਈ ਅੱਖੀਂ ਡਿੱਠੀ ਹੈ । ਸੁਚੱਜੇ ਆਗੂ ਬਿਨਾ ਜਿੱਤ ਦੀ ਆਸ ਨਹੀ ਹੁੰਦੀ । ਕੋਈ ਵੀ ਦੇਸ਼ ਜਦ ਗੁਲਾਮ ਹੋਇਆ ਤਾਂਓਹ ਅਪਣੀਆਂ ਅੰਦਰਲੀਆਂ ਕਮਜੋਰੀਆਂ ਨਾਲ ਹੀ ਹੋਇਆ ਹੈ । ਭਾਰਤ ਦੇਸ਼ ਦੀ ਗੁਲਾਮੀ ਦੇ ਚਿਨ੍ਹ ਰਾਜੇ ਸਲਵਾਨ (ਸਿਆਲਕੋਟ) ਪੂਰਨ ਭਗਤ ਦੇ ਪਿਤਾ ਤੋਂ ਸਾਡੇ ਸਾਹਮਣੇ ਆਏ ਮਲੂਮ ਹੁੰਦੇ ਹਨ । ਜਿਨਾ ਜਿਨਾ ਹੁਕਮਰਾਨਾ ਨੇ ਭਾਰਤ ਨੂੰ ਗੁਲਾਮ ਕੀਤਾ ਓਹ ਭਾਰਤੀ ਲੋਕਾਂ ਦੀ ਫੁੱਟ ਤੋਂ ਹੀ ਫੈਦਾ ਉਠਾ ਕੇ ਕੀਤਾ । ਓਹਨਾਂ ਹੁਕਮਰਾਨਾ ਨੇ ਰਾਜ ਕਾਇਮ ਕਰਦਿਆਂ ਹੀ ਆਪੋ ਅਪਣੀ ਭਾਸ਼ਾ ਲਿਪੀ, ਫਾਰਸੀ ਉਰਦੂ ਆਦਿ ਨੂੰ ਅਗੇ ਲਿਆਂਦਾ । ਇਹਨਾਂ ਤੋਂ ਬਾਦ ਅੰਗ੍ਰੇਜ਼ ਆਇਆ

ਉਸ ਨੇ ਆਪਣੇ ਸ਼ਾਸਨਕਾਲ ਸਭ ਭਾਸ਼ਾ ਰੱਦ ਕਰਕੇ ਅੰਗ੍ਰੇਜ਼ੀ ਨੂੰ ਮੁਖਿ ਸਥਾਨ ਦਿਤਾ। ਇਨ੍ਹਾਂ ਭਾਸ਼ਾਵਾਂ ਦੇ ਪ੍ਰਭਾਵ ਨੇ ਭਾਰਤੀ ਸਭਯੱਤਾ (ਕਲਚਰ) ਨੂੰ ਐਸਾ ਪਿਛੇ ਧੱਕਿਆ ਕਿ ਇਸ ਨੂੰ ਹੁਣ ਤੱਕ ਆਪਣੇ ਪੈਰਾ ਤੇ ਖਲੋਣ ਦਾ ਹੀਆ ਨਹੀ ਹੋ ਸਕਿਆ।

ਹੁਣ ਭਾਰਤ ਦਾ ਆਪਣਾ ਰਾਜ ਹੈ ਫਿਰਬੀ ਸਾਡੀ ਪਿੱਠ ਤੇ ਬਦੇਸੀ ਭਾਸ਼ਾ ਸਭੱਯਤਾ ਦਾ ਭਾਰ ਜਿਉਂਕਾ ਤਿਉ ਹੈ। ਮਣ ਵਿਚੋਂ ਇਕ ਸੇਰਵੀ ਅਸੀਂ ਘੱਟ ਨਹੀਂ ਕਰ ਸਕੇ।

ਇਕ ਹੋਰ ਗਲ ਪੰਜਾਬੀ ਨਾਲ ਹਿੱਤ ਰਖਣ ਵਾਲੇ ਸਜੱਨ ਨੇ ਮੈਨੂੰ ਦਸੀ ਕਿ ਜਦ ਭਾਰਤੀ ਲਿਪੀਆਂ ਬਾਰੇ ਲਖਨਉ ਵਿਚ ਇਕ ਕਨਵੈਨਸ਼ਨ ਹੋਈ ਤੇ ਹਰ ਇਕ ਸੂਬੇ ਚੋਂ ਇਕ ਇਕ ਨਮਾਇਦਾ ਓਥੇ ਪਹੁਚਿਆਂ ਪੰਜਾਬ ਵਿਚੋਂ ਵੀ ਗਿਆ, ਪਰ ਪੰਜਾਬੀ ਨਮਾਇੰਦਾ ਇਕ ਗਲ ਤੋਂ ਉੱਖੜ ਗਿਆ ਜਦ ਇਹ ਸਵਾਲ ਆਇਆ ਕਿ ਪੰਜਾਬੀ ਬੋਲੀ ਹਿੰਦੀ ਲਿਪੀ ਵਿਚ ਵੀ ਲਿਖੀ ਜਾ ਸਕਦੀ ਹੈ। ਪੰਜਾਬੀ ਨਮਾਇਦੇ ਦਾ ਉੱਤ੍ਰ ਹਾਂ ਵਿਚ ਸੀ। ਇਸ ਨਾਲ ਪੰਜਾਬੀ ਪੱਖ ਕੱਟਿਆ ਗਿਆ, ਚਾਹੀਦਾ ਤਾਂ ਏਹੁ ਸੀ ਕਿ ਗੁਰਮੁਖ ਅਖਰਾਂ ਨਾਲ ਦੇਸ਼ ਦੀ ਹਰੇਕ ਬੋਲੀ ਲਿਖੀ ਜਾ ਸਕਦੀ ਹੈ।

ਪਰ ਜਦ ਸਾਡੇ ਪਤਿਵੰਤੇ ਆਗੂ ਹੀ ਇਨਾਂ ਸਿਆਸੀ ਪਖਾਂ ਨੂੰ ਨਹੀਂ ਸਮਝਦੇ ਤਾਂ ਫਿਰ ਹੁਣ ਅਖਾਂ ਤੋਂ ਚਾਰ ਹੰਢੂ ਕੇਰਨ ਤੋਂ ਕੀ ਲਾਭ।

ਸਾਨੂੰ ਕਦੀ ਵੀ, ਏਹ ਸ਼ਬਦ ਮੂੰਹ ਤੋਂ ਨਹੀਂ ਕਢਣੇ ਚਾਹੀਦੇ ਕਿ ਗੁਰਮੁਖ ਅੱਖਰ ਗੁਰੂ ਨਾਨਕ ਨੇ ਨਹੀਂ ਤਿਆਰ ਕੀਤੇ। ਬੋਲੀ ਦੇ ਅਧਾਰ ਲਿੱਪੀ ਤਿਆਰ ਕਰਨੀ ਕਿਸੇ ਐਰ-ਗੈਰਦਾ ਕੰਮ ਨਹੀਂ। ਗੁਰੂ ਨਾਨਕ ਦੇਵ ਤੋਂ ਅਲਾਵਾ ਵੀ ਭਾਰਤ ਵਿਚ ਅਨੇਕ ਪੀਰ ਪੈਗੰਬਰ ਹੋਏ ਹਨ, ਕਿਸੇ ਨੇ ਭੀ ਏਹ ਹੀਆ ਨਹੀਂ ਕੀਤਾ ਕਿ ਆਪ ਅੱਖਰ ਤਿਆਰ ਕਰਕੇ ਆਪਣੀ ਰਚਨਾ ਦਾ ਫੈਲਾਓ ਕਰ ਸਕਣ। ਇਸ ਰਹੱਸ ਨੂੰ ਕੇਵਲ ਗੁਰੂ ਨਾਨਕ ਨੇ ਹੀ ਜਾਣਿਆ। ਬਾਕੀ ਦੇ ਸਭ ਪਿਛਲੀਆਂ ਪ੍ਰਚਲਿਤ ਲਿਪੀਆਂ ਹੀ ਵਰਤਦੇ ਰਹੇ ਹਨ।

## ਲਿੱਪੀ ਦਾ ਵਿਕਾਸ

ਲਿਪੀਆਂ ਦਾ ਵਿਕਾਸ ਇਕ ਦੂਜੀਆਂ ਲਿਪੀਆਂ ਵਿਚੋਂ ਹੀ ਹੋਇਆ ਕਰਦਾ ਹੈ : ਸੰਸਕ੍ਰਿੱਤ ਨੂੰ ਸੌਖੀ ਕਰਨ ਲਈ ਹਿੰਦੀ ਦੀ ਉਪਜ ਹੋਈ। ਅਰਬੀ ਚੋਂ ਫਾਰਸੀ, ਇਸ ਤੋਂ ਉਰਦੂ ਆਦਿ ਨਵੀਆਂ ਭਾਸ਼ਾਵਾਂ ਬਣੀਆਂ। ਇਹ ਵੀ ਕੋਈ ਸੌਖਾ ਕੰਮ ਨਹੀਂ, ਕਿ ਇਕ ਲਿਪੀ ਨੂੰ ਦੂਸਰਾ ਰੂਪ ਦੇ ਕੇ ਕਾਮਯਾਬ ਕਰਨਾ ਕਿਸੇ ਸਾਧਾਰਣ ਵਿਅਕਤੀ ਦਾ ਕੰਮ ਨਹੀਂ।

ਜੇ ਅੱਖਰਾਂ ਦੀ ਬਣਤਰ ਦੀ ਗਲ ਕਰੀਏ ਕਿ ਫਛਾਣੀ ਬੋਲੀ ਦੇ ਅੱਖਰ ਇਸ ਨਾਲ ਮਿਲਦੇ ਸੀ ਜਾਂ ਮਿਲਦੇ ਹਨ। ਤਾਂ ਹਿੰਦੀ, ਗੁਜਰਾਤੀ ਦੇ ਅੱਖਰ ਇਕੋ ਜਿਹੇ ਹੀ ਹਨ।

ਹਿੰਦੀ ਅੱਖਰਾਂ ਦੀ ਪਛਾਣ ਕੇਵਲ ਉਸ ਉਤੇ ਲਕੀਰ ਦੀ ਹੈ। ਗੁਜਰਾਤੀ ਅਖਰ ਮੁਡਰੇ ਹਨ। ਕੇਵਲ ਬੋਲੀ ਦੇ ਫਰਕ ਕਰਕੇ ਉਹ ਗੁਜਰਾਤੀ ਕਹੀ ਜਾਂਦੀ ਹੈ, ਉਹ ਹਿੰਦੀ।

ਦੇਹਾਤੀ ਬੋਲੀ ਜਾਣ ਵਾਲੀ ਬੋਲੀ ਅਤੇ ਲਿਖਤਾਂ ਵਿਚ ਆਈ ਬੋਲੀ ਦਾ ਬੜਾ ਅੰਤ੍ਰ ਹੁੰਦਾ ਹੈ। ਪੂਰਬ ਦੀ ਦੇਹਾਤੀ ਬੋਲੀ ਹੋਰ ਤੇ ਲਿਖਣ ਦੀ ਪੂਰੀ ਹਿੰਦੀ ਹੈ। ਮੇਰੇ ਖਿਆਲ ਮੁਤਾਬਕ ਇਸ ਰਹੱਸਯ ਨੂੰ ਕੋਈ ਵਿਰਲਾ ਹੀ ਜਾਣਦਾ ਹੋਵੇਗਾ ਕਿ ਪੁਰਾਤਨ ਭਾਸ਼ਾਵਾਂ ਦੀ ਕਾਢ ਕਿਸ ਵਿਯੱਕਤੀ ਦੀ ਹੋ ਸਕਦੀ ਹੈ। ਇਨ੍ਹਾਂ ਭਾਸ਼ਾਵਾਂ ਦੀਆਂ ਲਿਪੀਆਂ ਕਿਸ ਨੇ ਤਿਆਰ ਕੀਤੀਆਂ ਹੋਣਗੀਆਂ ਤੇ ਕਿਵੇਂ ਵਜੂਦ ਵਿਚ ਆਈਆਂ, ਜਿਵੇਂ ਅਜ ਅਸੀਂ ਕਹਿ ਸਕਦੇ ਹਾਂ ਕਿ ਗੁਰਮੁਖ ਲਿਪੀ ਗੁਰੂ ਨਾਨਕ ਨੇ ਬਣਾਈ ਤੇ ਈਜਾਦ ਕੀਤੀ ਪਰ ਅਸੀਂ ਏਹ ਗੱਲ ਕਹਿਣ ਤੋਂ ਸੰਗਦੇ ਹਾਂ, ਜੋ ਸਾਨੂੰ ਨਹੀਂ ਚਾਹੀਦਾ। ਅਜ ਲੋਕੀਂ ਆਪਣੇ ਪੀਰਾਂ ਪੈਗੰਬਰਾਂ ਦੀਆਂ ਅਣਹੋਣੀਆਂ ਗੱਲਾਂ ਵੀ ਸੱਚੀਆਂ ਸਿੱਧ ਕਰੀ ਜਾ ਰਹੇ ਹਨ, ਕੀ ਤੁਸੀਂ ਨਹੀਂ ? ਸਾਡੇ ਪਾਸ ਤਾਂ ਠਿੱਗਰ ਪ੍ਰਮਾਣ ਹਨ ਸਚਾਈ ਦੇ।

ਮਹਾਨ ਕੋਸ਼ ਦੇ ਕਰਤਾ ਨੇ ਲਿਖਿਆ ਹੈ ਕਿ ਗੁਰਮੁਖੀ ਦੇ ਅੱਖਰ, ਸਾਰਦਾ ਅਤੇ ਟਾਂਕਰੀ ਤੋਂ ਨਿਕਲੇ ਹਨ। ਭਾ: ਜੋਧ ਸਿੰਘ ਜੀ ਨੇ ਇਸ ਗਲ ਨੂੰ ਰੱਦ ਕਰਦਿਆਂ ਕਿਹਾ ਕਿ ਇਕ ਲਿਪੀ ਦੀ ਬਣਤਰ ਦੋਂਹ ਬੋਲੀਆਂ ਦੀਆਂ ਲਿਪੀਆਂ ਚੋਂ ਨਹੀਂ ਬਣ ਸਕਦੀ। ਪਰ ਏਹ ਗਲ ਸਹੀ ਨਹੀਂ, ਅੱਖਰ ਤਿਆਂਰ ਕਰਨ ਵੇਲੇ ਭਾਵੇਂ ਕਿੰਨੀਆਂ ਲਿਪੀਆਂ ਦੇਖਣੀਆਂ ਪੈਣ ਗਲਤ ਨਹੀਂ ਹੁੰਦਾ।

ਟਾਂਕਰੀ-ਸਾਰਦਾ, ਬ੍ਰਹੰਮੀ ਆਦਿ ਹੋਰ ਲਿਪੀਆਂ ਛਪੀਆਂ ਹੋਈਆਂ ਮਿਲਦੀਆਂ ਹਨ ਉਹਨਾਂ ਦੇ ਆਪਸ ਵਿਚ ਕਈ ਲਫਜ ਮੇਲ ਖਾਂਦੇ ਹਨ। ਅਸੀਂ ਲੋਕ ਆਪਣੀ ਗਲ ਕੀਤੀ ਨੂੰ ਸਹੀ ਠਹਿਰੌਣ ਲਈ ਦੂਜੇ ਦੀ ਕਹੀ ਹੋਈ ਨੂੰ ਝੱਟ ਰੱਦ ਕਰ ਦਿੰਦੇ ਹਾਂ, ਭਾਵੇਂ ਉਸ ਦੀ ਸੱਚੀ ਕਿਉਂ ਨਾ ਹੋਵੇ। ਇਹ ਸਾੜੀ ਵਿਚਾਰਧਾਰਾ ਬਣ ਗਈ।

## ਈਸਟ ਅਫਰੀਕਾ ਦੀਆਂ ਬੋਲੀਆਂ

ਈਸਟ ਅਫਰੀਕਾ ਕੇਨੀਆਂ, ਯੁਗੰਡਾ, ਟੰਜਾਨੀਆਂ, ਆਦਿ ਵਿਖੇ ਅੰਗਰੇਜ਼ ਸ਼ਾਸਨ ਕਾਲ ਤੋਂ ਪਹਿਲਾਂ ਉਨ੍ਹਾਂ (ਓਥੋਂ ਦੇ ਵਸਨੀਕਾਂ) ਨੇਟਵਾਂ ਦੀ ਕੋਈ ਭਾਸ਼ਾ ਦੀ ਲਿਪੀ ਨਹੀਂ ਸੀ। ਉਹ ਲੋਕ ਜੰਗਲਾਂ ਵਿਚ ਨੰਗੇ ਰਹਿੰਦੇ ਸਨ ਕਿਸੇ ਕਿਸੇ ਦੇ ਦੁਆਲੇ ਖੱਲ ਪਸ਼ੂ ਦੀ ਲਪੇਟੀ ਹੋਈ ਹੁੰਦੀ ਸੀ; ਕਿਸੇ ਨੇ ਕੇਲੇ ਦਾ ਪਤਾ ਲਪੇਟਿਆ ਹੁੰਦਾ ਸੀ। ਕਪੜਾ ਪਉਣ ਦੀ ਬਿਲਕੁਲ ਜਾਚ ਨਾ ਸੀ। ਖਾਣ ਲਈ ਕੱਚੀਆਂ ਸਈ ਉੱਗੀਆਂ ਸਬਜ਼ੀਆਂ ਕੱਚੇ ਕੇਲੇ ਯਾਂ ਸ਼ਕਰਕੰਦੀ ਵਰਗੀ, ਮਹੋਗੋ ਨਾਂ ਦੀ, ਨੂੰ ਕੱਚੀ ਹੀ ਖਾਂਦੇ ਸਨ। ਏਹ ਬੜੀ ਤਾਕਤ ਵਾਲੀ ਹੁੰਦੀ ਹੈ ਅਸੀਂ ਵੀ ਇਸ ਨੂੰ ਖਾ ਕੇ ਦੇਖਿਆ ਹੈ।

ਬੋਲੀਆਂ ਇਨ੍ਹਾਂ ਦੀਆਂ ਹਰੇਕ ਕਬੀਲੇ (ਸਮਾਜ) ਦੀਆਂ ਵਖਰੋ ਵਖਰੀਆਂ ਹਨ, ਕਿਕੂਦੀਓ ਮਖਾਂਬੇ, ਜਲੂਓ, ਮਸਾਈ, ਕਿੱਸੀ, ਹੋਰ ਵੀ ਬਹੁਤ ਹਨ। ਇਨ੍ਹਾਂ ਦੀਆਂ ਬੋਲੀਆਂ ਇਕ ਦੂਜੇ ਨਾਲ ਨਹੀਂ ਮਿਲਦੀਆਂ। ਇਨ੍ਹਾਂ ਵਿਚੋਂ ਕਿਸੇ ਬੋਲੀ ਦੀ ਲਿਪੀ ਵੀ ਨਹੀਂ ਸੀ, ਜਿਸ ਨਾਲ ਇਹ ਕਾਗਜ਼ ਤੇ ਲਿਖ ਕੇ ਆਪਣੇ ਭਾਵ ਪ੍ਰਗਟ ਕਰ ਸਕਣ।

ਏਥੇ ਹੁਣ ਅੰਗਰੇਜ਼ ਨੇ ਅੰਗਰੇਜ਼ੀ ਲਿਪੀ ਵਿਚ ਇਨ੍ਹਾਂ ਦੀ ਇਸ ਬੋਲੀ ਨੂੰ ਲਿਖਵਾਉਣ ਦਾ ਢੰਗ ਦਸਿਆ ਤੇ ਪ੍ਰਚਾਰਿਆ। ਸਕੂਲਾਂ ਵਿਚ ਵੀ ਇਸ ਨਾਲ ਹੀ ਪੜ੍ਹਾਈ ਹੁੰਦੀ ਹੈ ਸਮੁੱਚੇ ਈਸਟ ਅਫਰੀਕਾ ਵਿਚ ਇਸ ਭਾਸ਼ਾ ਦਾ ਨਾਮ "ਸੁਹੇਲੀ" ਆਖਿਆ ਜਾਂਦਾ ਹੈ। ਹੁਣ ਓਥੇ ਏਸੇ ਬੋਲੀ ਵਿਚ ਬੁੱਕਾਂ ਛਪਦੀਆਂ ਹਨ। **ਮੁਖ ਭਾਸ਼ਾ ਅੰਗਰੇਜ਼ੀ ਆਮ ਪੜ੍ਹਨ** ਬੋਲਣ ਲਈ ਸੁਹੇਲੀ ਹੈ—

ਸੁਇਸ ਤਰ੍ਹਾਂ ਲਿਪੀ ਅਤੇ ਭਾਸ਼ਾ ਦੀ ਉਤਪਤੀ ਹੈ।

# ਆਦਿ ਗੁਰੂ ਗਰੰਥ ਦੀਆਂ ਚਾਰ ਲਾਵਾਂ ਦਾ ਸੰਖੇਪ ਭਾਵ

**ਲਾਵ**—ਸ਼ਬਦ ਗੁਰੂ ਗ੍ਰੰਥ ਜੀ ਵਿਚ ਗੁਰੂ ਰਾਮ ਦਾਸ ਜੀ ਨੇ ਸੂਹੀ ਰਾਗ ਛੰਤਾਂ ਵਿਚ ਉਚਾਰਣ ਕੀਤਾ ਹੈ। ਇਸ ਦੇ ਛੇ ਛੇ ਚਰਣਾ ਦੇ ਚਾਰ ਛੰਦ ਹਨ। ਹਰਿ ਇਕ ਛੰਦ ਵਿਚ "ਲਾਵ" ਪਦ ਦੋ ਵਾਰ ਵਰਤਿਆ ਹੈ ਜੈਸੇ:-"ਹਰਿ ਪਹਿਲੜੀ ਲਾਵ" ਅਤੇ ਅੰਤ "ਕਹੇ ਨਾਨਕ "ਲਾਵ" ਪਹਿਲੀ ਅਰੰਭ ਕਾਜ ਰਚਾਇਆ। ਆਦਿ। ਇਸ ਦੇ ਚਾਰੋ ਚਰਣ ਇਸ ਤਰਾਂ ਨਾਲ ਛੰਦ ਬਧ ਹੋਏ ਹਨ। ਕੁਛ ਸਮੇ ਤੋਂ ਸਿੱਖ ਜਗਤ ਵਿਖੇ ਇਨਾਹ ਚੋਹਾਂ ਲਾਵਾਂ ਦਾ ਪਾਠ ਪੜ੍ਹਕੇ "ਵਰ-ਕੰਨਿਆ—ਕੁੜੀ ਮੁੰਡੇ" ਦੇ ਵਿਵਾਹ ਸਮੇਂ ਅਪਣੇ ਇਸਟ ਦੇ ਦੁਆਲੇ ਪ੍ਰਕਰਮਾ ਕਰਕੇ ਆਨੰਦ ਕਾਰਜ ਵਿਧਾਨ ਬਣਆ ਹੋਇਆ ਹੈ।

ਦਰਅਸਲ ਇਨ੍ਹਾਂ ਛੰਦਾਂ ਦਾ ਮਨੋਰਥ ਮਨੁਖ ਦੀਆਂ ਚੋਹਾਂ ਅਵਸਥਾਵਾਂ ਨੂੰ ਜੀਵਨ ਦੇ ਜੀਉਣ ਸਬੰਧੀ ਉਪਦੇਸ਼ ਹੈ। "ਲਾਵ" ਦਾ ਅਰਥ—ਅਵੱਸਥਾ, ਲਗਨ, ਲਿਵ, ਭਾਵਨਾ, ਇੱਛਾ ਆਦਿਕ ਹਨ, ਜੀਵ ਜਦ ਵਿਦਆ ਦਾ ਪਠਨ ਪਾਠਨ (ਬ੍ਰਹੰਮ ਚਰਯ ਵਿਚ ਰਹਿ ਕੇ) ਕਰ ਚੁਕਦਾ ਹੈ, ਫਿਰ ਵੀ ਇਸ ਜੀਵ ਪ੍ਰਾਣੀ ਨੂੰ ਆਪਣੇ ਅੰਦਰ ਕੋਈ ਘਾਟ ਮਹਿਸੂਸ ਹੋਣ ਲਗਦੀ ਹੈ ਤੇ ਓਹ ਇਸ ਘਾਟੇ ਨੂੰ ਪੂਰਾ ਕਰਨ ਲਈ ਅਤੇ ਮਨ ਦੀ ਸ਼ਾਤੀ ਦੀ ਪ੍ਰਾਪਤੀ ਦਾ ਸਾਧਨ ਢੂੰਡਣ ਲਗਦਾ ਹੈ। ਇਸ ਦੀ ਏਹ ਉਮੰਗ ਜਿਉ ਜਿਉ ਵਧਦੀ ਜਾਂਦੀ ਹੈ ਤਿਉ ਤਿਉ ਪਹਾੜ ਦੇ ਲਾਵੇ ਵਾਂਗੂ ਫੁੱਟ ਕੇ ਬਾਹਰ ਨਿਕਲਦੀ ਅਤੇ ਇਸ ਦੀ ਹੁਵਾੜ ਨਾਲ

ਬਾਹਰਲੇ ਮੰਦ ਕਰਮ ਸੜਕੇ ਸੁਵਾਹ ਹੋ ਜਾਂਦੇ ਹਨ, ਤੇ ਇਸ ਦੀ ਤਪਸ ਨੂੰ ਠੰਢਿਆ ਕਰਨ ਲਈ ਨਾਂਮ ਦੀ ਸ੍ਵਾਂਤ ਬੂਦ ਲੱਭਣ ਲਈ ਕਿਸੇ ਮਹਾਂ ਪੁਰਖ ਦੇ ਦੁਆਰੇ ਆ ਜਾਂਦਾ ਹੈ, ਫਿਰ ਇਸ ਗੁਰੂ ਵਾਕ ਅਨੁਸਾਰ, **"ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਰਸਕ ਪੁਰਖ ਵੈਰਾਗੀ"** ਇਸ ਨੂੰ ਸਤਿਪੁਰਖ ਦੇ ਦਰਸ਼ਣ ਦਾ ਸੁਭਾਗ ਪ੍ਰਾਪਤ ਹੋ ਜਾਂਦਾ ਹੈ ਤੇ ਇਸ ਨੂੰ ਸਚਾ ਉਪਦੇਸ਼ਟਾ ਮਿਲ ਪੈਂਦਾ ਹੈ, ਇਹੁ ਇਸ ਦੀ ਪ੍ਰਵਿਰਤੀ ਹੈ ਜੈਸੇ:-

**"ਹਰਿ ਪਹਿਲੜੀ "ਲਾਵ" (ਲਗਨ) ਪ੍ਰਵਿਰਤੀ ਕਰਮ ਦ੍ਰਿੜਾਇਆ ਬਲਰਾਮ ਜੀਓ"** ਭਾਵ ਜ਼ਿੰਦਗੀ ਦਾ ਪਹਿਲਾ ਕਦਮ ਅਰੰਭ ਹੋਇਆ।

**"ਹਰਿ ਦੂਜੜੀ ਲਾਵ ਸਤਿਗੁਰ ਪੁਰਖ ਮਿਲਾਇਆ"** ਦੂਜੀ ਅਵੱਸਥਾ ਲਗਨ ਨਾਲ ਸਤਿਗੁਰ ਪੁਰਖ ਮਿਲ ਗਿਆ, ਸਤਿਗੁਰ ਨੇ ਇਸ ਦੀ ਭਾਵਨੀ ਲਗਨ ਸੇਵਾ ਤੋਂ ਪ੍ਰਸੰਨ ਹੋ ਕੇ, ਜੈਸੇ:-

"ਗੁਰੂ ਸੇਵਾ ਮਨ ਕਰਤੀ ਨਿਰਮਲ ਨਿਰਮਲ ਮਨ ਤੇ ਗਿਆਨ,
ਗਿਆਨ ਭਏ ਆਤਮ ਸੁਖ ਪਾਵੈ ਯਾਤੇ ਨਿਰਮਲ ਬਾਨ"

ਅਤੇ:-"ਨਮਨ ਸੋ ਸਾਧ ਮਿਲੇ, ਸਾਧ ਸੁ ਸੁਮੱਤ ਮਿਲੇ, ਸੁਮਤ ਸੁ ਸਰਧਾ ਮਿਲਤ ਬਖਾਨ ਕੀ ਸਰਧਾ ਸੇ ਗੁਰੂ ਮਿਲੇ, ਗੁਰੂ ਤੇ ਮਿਲਤ ਗਿਆਨ, ਗਿਆਨ ਸੇ ਮਿਲਤ ਕਿਰਪਾ ਪੁਰਖ ਪੁਰਾਨ ਕੀ"

ਅੰਮ੍ਰਿਤ ਨਾਮ ਦੀ ਬੂੰਦ ਕੰਨ ਪਾ ਦਿਤੀ ਤੇ "ਮਨਹਿ ਪ੍ਰਗਾਸ ਭਯੋ ਭਰਮ ਨਸਿਓ ਮੰਤ੍ਰੁ ਦੀਓ ਗੁਰ ਕਾਨ" (ਕਾ: ਮ: ੪)

ਦਿਲੋਂ ਅੰਧੇਰਾ ਉਡਿ ਗਿਆ ਚਾਨਣ ਹੀ ਚਾਨਣ ਪ੍ਰਕਾਸ਼ ਪਿਆ। ਅੰਤਲੀ ਤੁਕ ਹੈ:-

**"ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ" ॥੨॥**
ਜਿਸ ਦੀ ਕੋਈ ਹੱਦ-ਸੀਮਾ ਨਹੀਂ ਓਥੇ ਅਪੜ ਪਿਆ

**ਹਰਿ ਤੀਜੜੀ ਲਾਵ ਮਨ ਚਾਓ ਭਇਆ ਬੈਰਾਗੀਆ ਬਲਰਾਮ ਜੀਉ ॥**
ਇਸ ਤੀਜੀ ਅਵਸਥਾ (ਲਗਨ) ਵਿਚ ਪਹੁੰਚ ਕੇ ਮਨ ਖੁਸ਼ੀ (ਚਾਓ) ਨਾਲ ਭਰ ਗਿਆ ਤੇ ਵੈਰਾਗ ਦੀ ਦਸ਼ਾ ਉਤਪਨ ਹੋ ਗਈ।

**"ਜਨ ਨਾਨਕ ਬੋਲੇ ਤੀਜੀ ਲਾਵੈ ਹਰਿ ਉਪਜੈ ਮਨ ਵੈਰਾਗ ਜੀਉ ॥"**
ਵੈਰਾਗੀ ਹੋ ਗਿਆ :—"ਬੀਤ ਰਾਗ ਵਿਸੁਯੰਵਾਚੰਤ ਯਥਾਭਿਮਿੱਤ ਧਿਜਾਨਾ ਵਿਧਾ"
ਸੁਰਤਿ ਟਿਕ ਗਈ :—**ਹਰਿ ਚੌਉਥੜੀ ਲਾਵ ਮਨੁ ਸਹਜ ਭਇਆ ਹਰਿ ਪਾਇਆ"**
ਪ੍ਰਾਪਤੀ ਪੂਰੀ ਹੋ ਗਈ :—ਸੁਰਤਿ ਚੌਥੀ ਭੂਮਕਾ (ਅਵਿਸਥਾ) ਵਿਚ ਬੈਠ ਗਈ—

**ਜਨ ਨਾਨਕ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭ ਅਬਿਨਾਸੀ ॥"**

ਕਦੇ ਨਾਸ ਨਾ ਹੋਣ ਵਾਲੇ ਅਬਿਨਾਸੀ ਪਦ ਦੀ ਪ੍ਰਾਪਤੀ ਹੋ ਗਈ ਅਤੇ ਪੁਰਖ ਬ੍ਰਹਮ ਗਿਆਨੀ ਆਪ ਪ੍ਰਮੇਸ਼ਰ ਬਣ ਗਿਆ । ਗੁਰਵਾਕ ਹੈ :—

ਮਾਈ ਮੈ ਧਨ ਪਾਇਓ ਹਰਿਨਾਮ ॥
ਮਨ ਮੇਰੋ ਧਾਵਨ ਤੇ ਛੂਟਿਓ ਕਰ ਬੈਠੋ ਬਿਸ੍ਰਾਮ ॥

(ਬਸ਼ੰਮ ਮਃ ੯)

ਇਹਨਾਂ ਚਾਰੋਂ ਲਾਵ ਛੰਦਾਂ ਦਾ ਭਾਵ ਪਾਠਕ ਭਲੀ ਪ੍ਰਕਾਰ ਜਾਣ ਗਏ ਹੋਣਗੇ । ਕਿ ਇਹ ਛੰਦ ਗੁਰੂ ਰਾਮਦਾਂਸ ਜੀ ਨੇ ਕੋਈ ਅਨੰਦ ਕਾਰਜਾਂ ਲਈ ਉਚਾਰਨ ਨਹੀਂ ਕੀਤੇ ਸਨ । ਇਸ ਵਿਚ ਤਾਂ ਪ੍ਰਮਾਰਥ ਦੇ ਢੂੰਡਾਊ ਨੂੰ ਬ੍ਰਹਮ ਗਿਆਨੀ ਦੀ ਮੰਜਲ ਤੇ ਪਹੁੰਚਣ ਦਾ ਸ਼ੁਭ ਉਪਦੇਸ਼ ਦਿਤਾ ਹੈ । ਏਹੁ ਅਨੰਦ ਕਾਰਜਾਂ ਤੇ ਕਦ ਲਾਗੂ ਹੋਈਆਂ ਅਤੇ ਕਿਸ ਨੇ ਕੀਤੀਆਂ ਇਸ ਦਾ ਜ਼ਿਕਰ ਵੀ ਅਗੇ ਕੀਤਾ ਜਾਵੇਗਾ ।

ਡਾਃ ਤ੍ਰਿਲੋਚਨ ਸਿੰਘ ਜੀ ਰਚਤ, ਜੀਵਨ ਚਰਿੱਤ੍ਰ ਗੁਰੂ ਨਾਨਕ ਦੇਵ ਜੀ; ਪੰਨਾ ੪੮ ਤੇ **ਗੁਰੂ ਨਾਨਕ ਦੇਵ ਜੀ ਦੇ ਬਿਵਾਹ ਬਾਰੇ** ਲਿਖਿਆ ਹੈ, ਕਿ ਗੁਰੂ ਜੀ ਦੇ ਵੈਦਿਕ ਰੀਤੀ ਨਾਲ ਵਿਵਾਹ ਦਾ ਇਤ੍ਰਾਜ ਕਰਨ ਕਰਕੇ ਮੂਲੇ ਨੇ ਆਪਣੀ ਧੀ ਨੂੰ ਵਿਆਹੁਣ ਤੋਂ ਇਨਕਾਰ ਕਰ ਦਿਤਾ ਤੇ ਵਟਾਲੇ ਦੇ ਭੰਡਾਰੀ ਆਪਣੀ ਲੜਕੀ ਦਾ ਰਿਸ਼ਤਾ ਦੇਣ ਲਈ ਤਿਆਰ ਹੋ ਗਏ । ਇਸ ਤੋਂ ਬਾਅਦ ਮੂਲਾ ਮੰਨ ਗਿਆ, ਪਰ ਗੁਰੂ ਜੀ ਨੂੰ ਕੱਚੀ ਕੰਧ ਜੋ ਪੁਰਾਣੀ ਗਿਰਨੇ ਵਾਲੀ ਸੀ ਉਸ ਨਾਲ ਬਿਠਾ ਦਿਤਾ ਕਿ ਕੰਧ ਡਿੱਗਣ ਨਾਲ ਨਾਨਕ ਮਰ ਜਾਵੇਗਾ ਸਾਰਾ ਟੰਟਾ ਹੀ ਮੁਕ ਜਾਵੇਗਾ । ਅਤੇ ਗੁਰੂ ਜੀ ਨੇ ਆਪਣੇ ਬਿਵਾਹ ਲਈ ਹੋਰ ਲਾਵਾਂ ਦਾ ਉਚਾਰਨ ਕੀਤਾ ਅਤੇ ਕੀਰਤਨ ਹੋਇਆ ।"— ਵਾਹਿ ਭਈ ਵਾਹਿ

ਵਿਚਾਰਨ ਦੀ ਪਹਿਲੀ ਗਲ ਤਾਂ ਏਹ ਹੈ ਕਿ ਏਹ ਸਵਾਲ ਹੀ ਪੈਦਾ ਨਹੀਂ ਹੁੰਦਾ ਜੋ ਗੁਰੂ ਜੀ ਨੂੰ ਬਿਵਾਹ ਤੇ ਹੀ ਮੂਲੇ ਦੀ ਨੀਯਤ ਮਾਰਨ ਦੀ ਹੋਵੇ ਅਤੇ ਇਹੁ ਕਿਸੇ ਇਤਿਹਾਸ ਦਾ ਵਾਕਿਆ ਸਹੀ ਨਹੀ ਮਿਲਦਾ, ਗੁਰੂ ਜੀ ਦੀਆਂ ਉਹ ਲਾਵਾਂ ਜੋ ਉਹਨਾਂ ਨੇ ਆਪਣੇ ਵਿਆਹ ਤੇ ਉਚਾਰਨ ਕੀਤੀਆਂ ਕਿੱਥੇ ਹਨ ? ਉਹ ਹੁਣ ਕਿਸ਼ੇ ਅਨੰਦਾਂ ਕਾਰਜਾਂ ਤੇ ਕਿਉਂ ਨਹੀਂ ਪੜ੍ਹੀਆਂ ਜਾਂਦੀਆਂ ? ਅਤੇ ਗੁਰੂ ਗ੍ਰੰਥ ਜੀ ਵਿਖੇ ਕਿਉਂ ਨਹੀਂ ਲਿਖੀਆਂ ਗਈਆਂ ? ਜਿਵੇਂ ਪਾਂਧੇ ਨਾਲ, ਵੈਦ, ਮੁਲਾਂ, ਨਾਲ ਜੰਞੂ ਪਹਿਰਣ ਬਾਰੇ ਗੁਰੂ ਗ੍ਰੰਥ ਜੀ ਵਿਚ ਲਿਖਤਾਂ ਆਈਆਂ ਹਨ ਇਹ ਕਿਉਂ ਨਹੀਂ ਲਿਖੀਆਂ ਜਾਂ ਇਹੁ ਕੱਚੀ ਬਾਣੀ ਸੀ ? ਨਹੀਂ ਏਹ ਸਭ ਮਨੋਕਲਪਤ ਬਾਤਾਂ ਹਨ ।

ਕੱਚੀ ਕੰਧ ਦਾ ਜ਼ਿਕਰ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਗੁਰਬਲਾਸ ਆਦਿਕਾਂ ਵਿਚ ਨਹੀਂ ਮਿਲਦਾ, ਕੇਵਲ ਇਕ ਵਾਰਤਕ "ਸੂਰਜ ਪ੍ਰਕਾਸ਼' ਗਿਃ ਤ੍ਰਲੋਕ ਸਿਘ

ਰਚਤ ਹੈ ਉਸ ਵਿਚ ਹੈ; ਅਤੇ ਜੋਹੜੀਆਂ ਲਾਵਾਂ ਚੌਥੀ ਪਾਤਿਸ਼ਾਹੀ ਦੀਆਂ ਏਹੁ ਉਸ ਵਕਤ ਹੈ ਹੀ ਨਹੀਂ ਸਨ; ਏਹੁ ਜੋ ਕੰਧ ਵਟਾਲੇ ਹੈ, ਇਸ ਦੀ ਹੋਂਦ ਉਪਜੀਵਕਾ ਲਈ ਹੋ ਸਕਦੀ ਹੈ ਯਥਾਰਥ ਨਹੀਂ ਲੋਕਾਂ ਨੂੰ ਭੁਲੇਖੇ ਵਿਚ ਪੌਣਾ ਹੈ।

ਹੋਰ ਗਲ, ਗੁਰੂ ਨਾਨਕ ਦੇਵ ਜੀ ਕਦੇ ਵੀ ਸਨਾਤਨ ਵੈਦਿਕ ਰੀਤੀ ਦੇ ਖ਼ਿਲਾਫ ਨਹੀਂ ਹੋ ਸਕਦੇ ਸਨ, ਉਹ ਤਾਂ ਕੇਵਲ ਪਖੰਡਾਂ ਵਹਿਮਾਂ ਦੇ ਖ਼ਿਲਾਫ ਸਨ। ਇਤਿਹਾਸ ਸਾਖੀ ਹੈ ਕਿ ਵੈਦਿਕ ਰੀਤੀ ਨਾਲ ਸਾਰੇ ਹੀ ਗੁਰੂਆਂ ਦੇ ਬਿਵਾਹ ਹੋਏ ਅਤੇ ਬਾਦ 'ਚ ਸਿੰਘਾਂ ਦੇ ਵੀ।

ਗੁਰੂ ਨਾਨਕ ਦੇਵ ਜੀ ਦੇ ਬਿਵਾਹ ਦਾ ਪ੍ਰਸੰਗ ਜੋ ਨਾਨਕ ਪ੍ਰਕਾਸ਼ ਵਿਚ ਭਾ: ਸੰਤੋਖ ਸਿੰਘ ਜੀ ਨੇ ਲਿਖਿਆ ਹੈ, ਉਸ ਨੂੰ ਧਿਆਨ ਨਾਲ ਪੜ੍ਹਨਾ ਵਿਚਾਰਨਾ ਚਾਹੀਦਾ ਹੈ, ਈਰਖਾ ਦ੍ਰਿਸ਼ਟੀ ਨਾਲ ਨਹੀਂ ਕਿ ਏਹੁ ਹਿੰਦੂ ਮਤ ਹੈ ਚੰਗਾ ਨਹੀਂ। ਵੈਦਿਕ ਰੀਤ ਦਾ ਹਿੰਦੂ ਮਤ ਨਾਲ ਮੇਲ ਨਹੀਂ। ਵੈਦਿਕ ਇਕ ਸੁਧਰੀ ਹੋਈ ਸੁਚੱਜੀ ਰੀਤ ਦਾ ਨਾਂ ਹੈ। ਜੇਹੜੀ ਚੀਜ਼ ਸਾਡੀ ਸਮਝ ਵਿਚ ਨਹੀਂ ਆਉਂਦੀ ਅਸੀਂ ਉਸ ਨੂੰ ਹਿੰਦੂ ਰੀਤ ਆਖ ਕੇ ਭੰਡਦੇ ਹਾਂ ਏਹੁ ਅਗਿਆਨਤਾ ਹੈ ਜੀ।

ਨਾਨਕ ਪ੍ਰਕਾਸ਼ ਵਿਚ ਗੁਰੂ ਨਾਨਕ ਦੇਵ ਜੀ ਦੇ ਬਿਵਾਹ ਦਾ ਜ਼ਿਕਰ ਭਾ: ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਚਿੱਤਰਿਆ ਹੈ :—

ਤਲਵੰਡੀ ਤੋਂ ਰਾਇ ਬੁਲਾਰ ਨੇ ਬੜੇ ਚਾਉ ਮਲਾਰਾਂ ਨਾਲ ਨਾਨਕ ਦੀ ਬਰਾਤ ਨੂੰ ਆਪਣੀ ਆਸੀਰਵਾਦ ਦੇ ਕੇ ਵਿਦਾ ਕੀਤਾ। ਕੁਛ ਬਰਾਤੀ ਤਲਵੰਡੀਓਂ ਨਾਲ ਤੁਰੇ ਸੁਲਤਾਨਪੁਰ ਪਹੁੰਚੇ। ਏਥੋ ਜੈ ਰਾਮ ਬੀਬੀ ਨਾਨਕੀ ਦਾ ਪਤੀ ਦੌਲਤ ਖਾਨ ਲੋਧੀ ਦਾ ਰਾਜ ਮੰਤ੍ਰੀ ਸੀ। ਨਰੇਸ਼ ਦੌਲਤ ਖਾਨ ਗੁਰੂ ਜੀ ਦਾ ਪੂਰਣ ਸਰਧਾਲੂ ਹੋ ਚੁਕਾ ਸੀ। ਇਸ ਨੇ ਨਾਨਕ ਦੇ ਬਿਆਹ ਲਈ ਭਾਰੀ ਸਾਜੋ-ਸਾਮਾਨ, ਊਂਠ, ਘੋੜੇ, ਰੱਥ, ਗੱਡੀਆਂ, ਤੰਬੂ, ਕਨਾਤਾਂ ਬਾਜੇ ਆਦਿਕਾਂ ਨਾਲ ਸੁਲਤਾਨ ਪੁਰੋਂ ਬਰਾਤ ਨੂੰ ਤੋਰਿਆ, ਜਿਸ ਵਿਚ ਕਵੀ ਜੀ ਲਿਖਦੇ ਹਨ।

ਕਬਿਤ :—ਸ਼ਸੰਦਨ ਤੁਰੰਗਮ, ਸਕਟ ਪੈ ਅਰੂਢੇ ਕੋਊ,
ਜਰੀ ਸੰਗ ਜਰੇ ਰਾਜੇ ਆਰਨ ਉਛਾਰ ਹੀ ॥
[1]ਬਾਰ ਬਧੂ ਬ੍ਰਿੰਦ ਸੰਗ ਗਮਨੀ ਉਮੰਗ ਮਨ,
ਅੰਗਨ ਸੰਗਾਰ ਕੈ ਅਨੰਗ ਮਨ ਟਾਰ ਹੀ ॥
ਬਾਜਿਤ ਬਜਾਨ ਹਾਰ ਕੌਤਕ ਕਰਨਹਾਰ,
ਭਾਰ ਕੇ ਉਚਾਨ ਹਾਰ ਤਿਆਰ ਭੇ ਅਪਾਰ ਹੀ ॥

ਧਰੇ ਹੈ ਤੁਖਾਰ ਪਰ ਦੀਰਘ ਦੁਮਾਮੇ ਬਹੁ,
ਸਾਜੋਂ ਸ਼ੁਭ ਰਾਜੈ ਬਾਜੈ ਡੰਕ ਇਕ ਵਾਰ ਹੀ ।

ਭਾਵ—ਰੱਥਾਂ, ਘੋੜਿਆਂ, ਗੱਡਿਆਂ ਆਦਿਕਾਂ ਤੇ ਬਰਾਤੀ ਖ਼ੁਸ਼ੀ ਹੋ ਬੈਠ ਗਏ ਜਿਨ੍ਹਾਂ ਦੀਆਂ ਜਰੀ ਨਾਲ ਲਾਲ ਰੰਗ ਦੀਆਂ ਸੁੰਦਰ ਚਮਕਦਾਰ ਪੁਸ਼ਾਕਾਂ ਤੇ ਘੋੜੇ ਦੀਆਂ ਜੀਨਾ ਝੁੱਲ, ਆਦਿ ਸੁੰਦਰ ਸ਼ੋਭਾ ਦੇ ਰਹੇ ਸਨ । ਬਾਰ-ਬਧੂ, ਕੁਝ ਬਰਾਤ ਦੇ ਨਾਲ ਜਾਣ ਵਾਲੀਆਂ ਮੇਲਣਾਂ ਵਹੁਟੀਆਂ ਵੀ ਆਪਣੇ ਹਾਰ-ਸ਼ਿੰਗਾਰ ਨਾਲ ਸ਼ਸੋਭਤ, ਦੇਖਣ ਵਾਲਿਆਂ ਦਾ ਮਨ ਆਨੰਦ ਨਾਲ ਭਰ ਰਹੀਆਂ ਸਨ । ਬਾਜਿਆਂ ਦੇ ਬਜੰਤ੍ਰੀ ਭਾਰ ਚੁਕਣ ਵਾਲੇ ਨੌਕਰ ਅਤੇ ਕੌਤਕੀ ਕਲਾਕਾਰ ਨਾਲ ਸਨ । ਬੜੇ ਬੜੇ ਦੁਮਾਮੇ ਊਂਠਾਂ ਤੇ ਰਖੇ ਹੋਏ ਮਾਨੋਂ ਡੰਕੇ (ਡਗੇ) ਦੀ ਚੋਟ ਨਾਲ ਵਜਣ ਤੇ ਉਸ ਧੁਨੀ ਦੀ ਗੂੰਜ ਅਕਾਸ ਗੁੰਜਾਊ ਹੁੰਦੀ ਸੀ । ਆਦਿ ।

ਹੁਣ ਜਦ ਇਸ ਤਰ੍ਹਾਂ ਸੱਜ ਧੱਜ ਨਾਲ ਬਰਾਤ ਦੀ ਚੜਤ ਹੋਈ ਤਾਂ ਅਗੋਂ ਇਹ ਸ਼ਗਨ ਹੋਏ—

ਯਥਾ :— ਦੋ ਘਟ ਨਾਰ ਸੁਹਾਗਣ ਲੇ ਤਹਿ ਆਨ ਮਿਲੀ ਜਿਹਿ ਸ੍ਰੀ ਜਗ ਸਾਈਂ ।
ਖੇਲ ਸੁਹਾਵਨ ਬਾਇਸ ਦਾਹਨ ਧਾਏ ਭਲੇ ਮ੍ਰਿਗ ਮਾਲਾਹ ਆਈ ।
ਹੇਰਤ ਹੈ ਨੁਕਲਾ ਸਭ ਹੀ ਸੁਰਭੀ ਹੋਇ ਸਾਮੁਹ ਖੀਰ ਪਿਆਈ ।
ਸੁਦਰ ਮੰਦ ਸ਼ਮੀਰ ਵਹੀ ਅਵਿਲੋਕ ਬਰਾਤ ਰਹੀ ਹਰਖਾਈ ।

ਗੁਰਬਾਣੀ ਵਿਖੇ ਕਈ ਥਾਈਂ ਸ਼ਗਨ-ਅਪਸ਼ਗਨਾਂ ਦਾ ਨਿਖੇਧ ਮਿਲਦਾ ਹੈ, ਪਰ ਗੁਰੂ ਜੀ ਨੇ ਏਦਾਂ ਲਿਖਿਆ ਹੈ :—

"ਸਗਨ ਅਪਸਗਨ ਤਿਸ ਕੋ ਲਗੇ ਜਿਸ ਚੀਤ ਨਾ ਆਵੈ ॥"

ਪਰ ਗੁਰੂ ਜੀ ਦੇ ਬਿਵਾਹ ਤੇ ਜੋ ਸ਼ਗਨਾਂ ਦਾ ਜ਼ਿਕਰ ਵਿਦਵਾਨ ਕਵੀ ਜੀ ਨੇ ਕੀਤਾ ਹੈ, ਉਸ ਦਾ ਭਾਵ ਏਹ ਹੈ ਕਿ ਗੁਰੂ ਜੀ ਆਪ ਨਿਰੰਕਾਰ ਰੂਪ ਸਨ, ਉਨ੍ਹਾਂ ਨੂੰ ਤਾਂ ਅਪਸ਼ੱਕੁਨ ਵਿਆਪ ਹੀ ਨਹੀਂ ਸਨ ਸਕਦੇ, ਕਿਉਂ—

"ਸੰਤਾ ਕੇ ਕਾਰਜ ਆਪ ਖਲੋਇਆ ਹਰਿ ਕੰਮ ਕਰਾਵਣ ਆਇਆ ਰਾਮ ॥"

ਪ੍ਰਮੇਸ਼ਰ ਦਾ ਵਿਆਹ ਸੀ । ਕੇਵਲ ਕਾਵਯ ਅਲੰਕਾਰਾਂ ਨੂੰ ਸੁਹਾਵਣਾ ਬਣਾਇਆ ਹੈ ।

ਏਥੇ ਕਵੀ ਜੀ, ਨਾਨਕ ਜੀ (ਲਾੜੇ) ਦੇ ਹਾਰ ਸ਼ਿੰਗਾਰਾਂ ਨਾਲ ਸੁਸੱਜਤ ਭੂਖਣਾਂ-ਕਪੜਿਆਂ ਆਦਿ ਦਾ ਇਸ ਪ੍ਰਕਾਰ ਜ਼ਿਕਰ ਕਰਦੇ ਹਨ :—

"ਸੋਹਤ ਪੀਤ ਦਕੂਲ ਧ੍ਰੇ ਸੁਭ ਹਾਥ ਬੰਨ੍ਹਾ ਜਿਨ ਕੇ ਕੰਗਨਾ ।
ਭੂਖਨ, ਭੂਸ਼ਤ ਹੈ ਤਨਮੇਂ ਕਰ ਛਾਪ ਛਲਾਯਨ ਸੇ ਰੰਗਨਾ ।
ਸੀਸ ਬਧਾ ਸਿਰ ਪੇਚ ਫਬੇ, ਛਬਿ ਚਾਰ ਬਿਲੋਕਤ ਹੈ ਅੰਗਨਾ ।

ਰੂਪ ਮੁਕੰਦ ਅਨੰਦ ਕੇ **ਕੰਦ ਬਨਯੋ** ਮੁਖ ਚੰਦ ਕਲੰਕ ਬਿਨਾ ॥੩੫॥

ਔਰ—ਭਰੀ ਸੁੰਦਰਤਾ ਬਹੁ ਸੀਸ ਕਰੀਟ ਸੁਹਾਵਤ ਲਾਲ ਚੁੰਨੀ ਸੁ ਹਰੀ ॥
ਹਰੀ ਲੋਕਨ ਬੁਧਿ ਬਿਲੋਕਤਿ ਆਨਨ, ਲੋਚਨ ਡੀਠ ਕਹੂੰ ਨ ਟਰੀ ॥
ਟਰੀ ਆਪਦ ਤਾ ਨਰ ਕੀ ਸਗਰੀ ਜਿਨ ਮੂਰਤਿ ਸੁ ਉਰ ਮਾਹਿ ਧਰੀ ॥
ਧਰੀ ਅੰਗਨ ਮੈ ਸੁਖਮਾ ਸੁਖ ਕੀ, ਜਗ ਕੋਮਲਤਾ ਬਚਬੀਚ ਭਰੀ ॥੩੬॥

ਨੋਟ:- ਇਸ ਸਵਈਏ ਵਿਚ ਸਿੰਘਾ ਵਿਲੋਕਤ ਨਿਜਾਦਿ ਨਿਯਮ ਹੈ ।

ਦੋਹਰਾ— ਬੇਦੀਅਨ ਕੀ ਬਰ ਸੁੰਦਰੀ ਮਧੁਰ ਮਧੁਰ ਸੁਰ ਗਾਇ ।
ਸਰਸਤ ਹਰਖਤ ਉਰ ਵਿਖੇ, ਮੁਰੀ ਬਰਾਤ ਚਢਾਇ ॥੨੪॥

ਅਰਥਾਤ:-ਵੇਦੀਆਂ ਦੀਆਂ ਸੁੰਦਰੀਆਂ ਬਰਾਤ ਨੂੰ ਤੋਰਕੇ ਕੁਝ ਮੁੜੀਆਂ ਤੇ ਕੁਝ ਨਾਲ ਚਲੀਆਂ ਗਈਆਂ ।

ਹੁਣ ਬ੍ਰਾਤ ਮੂਲੇ ਦੀ ਜੂਹ ਵਿਚ ਪਹੁੰਚ ਪੈਂਦੀ ਹੈ ਅਤੇ ਬਾਜਿਆਂ ਦੀ ਧੁਨਾਂ ਗੂੰਜ ਉਠ ਦੀਆਂ ਹਨ, ਤਾਂ ਓਥੇ ਦੀਆਂ ਮੇਲਣਾ ਵਹੁਟੀਆਂ ਸੁਣ ਕੇ ਮੋਹਿਤ ਹੋ ਜਾਂਦੀਆਂ ਹਨ, ਖੁਸ਼ੀ ਵਿਚ ਸੁੱਧ ਬੁੱਧ ਵਿਸਰ ਜਾਂਦੀ ਹੈ, ਤੇ ਕਾਹਲੀ ਨਾਲ ਅਪਣੇ ਬਸਤ੍ਰ ਗੈਹਣੇ ਪੈਂਦੀਆਂ ਹਨ, ਪਤਾ ਨਹੀ ਲਗਦਾ ਕੇਹੜੀ ਚੀਜ ਕਿਥੇ ਪਉਣੀ ਹੈ, "ਭ੍ਰਾਂਤੀ" ਅਲੰਕਾਰ ਹੋ ਜਾਂਦਾ ਹੈ, ਇਸ ਪਰ ਕਵੀ ਜੀ ਲਿਖਦੇ ਹਨ ।

ਯਥਾ:-ਸ੍ਰੋਨਨ ਮੇਸੁਨਿ ਬਾਜਆਨ ਕੀ ਧੁਨ ਵਿਭ੍ਰੰਮ ਹੋਤ ਭੈਯੋ ਮਨ ਨਾਰੀ ।
ਹਾਰ ਲੁਪੇਟ ਲੀਓ ਕਟ ਕੇ ਤਟ ਕਿੰਕਨ ਲੈਗਰ ਬੀਚ ਸੁ ਧਾਰੀ ।
ਨੂਪਰ ਹਾਥਨ ਮੈ ਪੁਹੁਚੀ ਪਗ ਅੰਚਰ ਅੰਗਨ ਥਾਨ ਸੁਵਾਰੀ ।
ਅੰਜਨ ਅੰਜ ਕਪੋਲਨ ਪੈ ਚਖ ਜਾਵਕ ਡਾਰ ਨਾ ਧੀਰ ਵਿਚਾਰੀ ॥

---

[1]ਬਾਰ-ਬਧੂ ਦਾ ਅਰਥ ਕੇਵਲ ਬਜਾਰੂ (ਨਾਚਨੇ) ਵਾਲੀਆਂ ਔਰਤਾਂ ਦਾ ਹੀ ਨਾਮ ਨਹੀਂ ਘਰ ਵਾਲੀ ਵਹੁਟੀ ਨੂੰ ਵੀ ਬਾਰ-ਬਧੂ ਲਿਖਿਆ ਹੈ । ਜੋ ਨਾਨਕੇ ਦਾਦਕਿਆਂ ਅਤੇ ਹੋਰ ਸਕੇ ਸਬੰਧੀਆਂ ਦੀਆਂ ਵਹੁਟੀਆਂ ਮੇਲਣ ਅਕਸਰ ਬਿਵਾਹ ਸ਼ਾਦੀਆਂ ਤੇ ਮੇਲ ਬਣ ਕੇ ਆਉਂਦੀਆਂ ਹਨ ਅਤੇ ਭਾਰਤੀ ਰੀਤ ਅਨੁਸਾਰ ਮੁੰਡੇ ਦੇ ਬਿਵਾਹ ਤੇ ਜੰਞ ਦੇ ਨਾਲ ਵੀ ਜਾਂਦੀਆਂ ਸਨ । ਅਜ ਵੀ ਜਾਂਦੀਆਂ ਹਨ । ਮਨੁੱਖ ਇਸਤ੍ਰੀਆਂ ਕੱਠੇ ਨਾਚ, ਭੰਗੜਾ ਆਦਿ ਮਿਲ ਕੇ ਪਾਉਂਦੇ ਹਨ । ਬਾਰ ਦੇ ਕਈ ਅਰਥ ਹਨ ਬਾਰ (ਬੂਹਾ) ਬੰਦ ਕਰੋ ਬਾਂਰ ਨਾਮ ਪਾਣੀ ਦਾ ਵੀ ਹੈ । ਲਾੜੇ-ਲਾੜੀ ਤੇ ਬਾਰ (ਬੂਹੇ) ਵਿਚ ਖੜੋ ਕੇ ਮੁੰਡੇ ਦੀ ਮਾਂ ਪਾਣੀ ਵਾਰਦੀ ਹੈ ਆਦਿ । ਗੁਰੂ ਜੀ ਦੇ ਬਿਵਾਹ ਤੇ ਕੰਜਰੀਆਂ ਨਚਾਈਆਂ ਕਹਿਣਾ ਅਗਿਆਨਤਾ ਹੈ ।

ਬਰਾਤ ਦੇਖਣ ਲਈ ਉਮੰਡ ਪੈਂਦੀਆਂ ਕੀ ਦੇਖ ਦੀਆਂ ਹਨ ਕਿ ਨਾਨਕ ਲਾੜਾ ਇਸ ਤਰਾਂ ਸ਼ੋਭਾ ਦੇ ਰਿਹਾ ਮਾਨੋ ਮੁਖ ਚੰਦ੍ਰਮਾ ਤਪੇ ਹਿਰਦਿਆਂ ਨੂੰ ਸੀਤਲ ਸੁਗੰਧ ਦੇ ਕੇ ਠਾਰ ਰਿਹਾ ਹੈ, ਗੁਰੂ ਜੀ ਦੀ ਛਬਿ ਕਵੀ ਜੀ ਨੇ ਇਸਤ੍ਰਾਂ ਵਰਨਣ ਕੀਤੀ ਹੈ:-

"ਸੀਸ ਬਧਾ ਸਿਰ ਪੇਚ ਫਬੇ ਗਲ ਮਾਲ ਬਨੀ ਮੁਕਤਾਲਨ ਕੀ ।
ਲੋਚਨ ਲੋਲ ਬਿਲੋਕਤ ਲੋਕਨ ਪੀਰ ਹਰੇ ਆਘ ਜਾਲਨ ਕੀ ॥
ਕੁੰਡਲ ਡੋਲ ਕਪੋਲ ਅਮੋਲ ਗਿਰਾ ਜਿਹ ਗਿਆਨ ਸਿਖਾਲਨ ਕੀ ।
ਸੁੰਦਰ ਜਿਉਂ ਅਰ ਬਿੰਦ ਖਿਰਾ ਮੁਖ ਜਾਂ, ਗਤਿ ਕੀਨ ਥੋ ਹਾਲਨ ਕੀ ॥

ਅਤੇ ਇਸਤ੍ਰਾਂ ਮੰਦ ਗਤਿ ਨਾਲ ਚਲ ਰਹੇ ਹਨ ।

"ਪਾਏ ਭਲੇ ਅਰਬਿੰਦ ਚਲੇ ਗਤਿ ਮੰਦ ਮਨੋਹਰ ਹੈ ਸੁੰਦਰੀ ।
ਬਾਹੁ ਬਿਸਾਲ ਕਿਯੂਰ ਬਿਨਾ ਅੰਗੁਰੀ ਨਗ ਕੰਚਨ ਕੀ ਮੁੰਦਰੀ ।
ਦਾਰਮ ਦਾਂਤਨ ਸੋ ਮੁਸਕਾਰਿ ਕਿ ਹੀਰਨ ਪਾਂਤ ਮਨੋ ਗੁੰਦਰੀ ।
ਉੱਨਤ ਕੰਧ ਉਦਾਰ ਲਿਲਾਰ ਸੁ ਚਾਰ ਕੇ ਚੰਦ ਆਨੰਦ ਧਰੀ । ॥੩੬॥

ਜੰਞ ਇਸਤ੍ਰਾਂ ਅਨੰਦ ਪ੍ਰਸੰਨਤਾ ਨਾਲ ਡੇਰੇ ਪਹੁਚਣ ਤੋਂ ਬਾਦ ਪ੍ਰਸਾਦ ਛਕਣ ਲਈ ਜਾਂਦੀ ਹੈ, ਭੋਜਨ ਦਾ ਦ੍ਰਿੱਸ ਕਵੀ ਜੀ ਨੇ ਇਸ ਤਰਾਂ ਕਲਪਿਆ ਹੈ:-

ਨੀਕੇ ਮਹਾਂ ਪਕਵਾਨ ਪ੍ਰੋਸਤ ਮਾਧੁਰ ਤਾਂ ਮਧੁ ਜਿਉ ਮਧੁਰਾਏ ।
ਮੋਦਕ ਸੇਵਕੀਆਂ ਨੁਗਦੀ, ਦੱਧਿ ਸੰਗ ਪਕੌਰਨ ਮਧ ਮਿਲਾਏ ॥
ਅਮ੍ਰਿਤੀਆ ਖੁਰਮੇ ਸੁ ਬਰੇ ਬਰ ਘੇਬਰ ਸੇਤ ਸਿਤਾ ਬਹੁ ਪਾਏ ।
ਦਾਖ ਬਦਾਮ ਗਿਰੂ ਪਿਸਤਾ, ਸਭ ਭੋਜਨ ਮੇਵੇ ਅਮੇਜ ਕਰਾਏ ॥

ਅਗੇ ਜੋ ਕਵੀ ਜੀ ਨੇ ਇਸ ਬਿਵਾਹ ਤੇ ਆਈਆਂ ਮੇਲਣਾ ਦੇ ਨਾਚ ਗਾਣੇਆਂ ਦਾ ਜਿਕਰ ਜੋ ਅਜਕਲ ਵੀ ਅਕਸਰ ਬਿਵਾਹਾਂ ਤੇ ਦੇਖਣ ਵਿਚ ਆਉਂਦਾ ਹੈ । ਇਹ ਕੰਜਰੀਆਂ-ਬਜਾਰੂ ਤੀਵੀਆਂ ਦਾ ਨਹੀਂ ਹੁੰਦਾ ਘਰੇਗੀ ਵਹੁਟੀਆਂ ਦਾ ਹੀ ਹੁੰਦਾ ਹੈ, ਇਸ ਦਾ ਵਰਨਣ ਕਵੀ ਜੀ ਨੇ ਤ੍ਰਿਭੰਗੀ ਛੰਦ ਵਿਚ ਕਿੰਨੇ ਸੂਚੱਜੇ ਢੰਗ ਨਾਲ ਕੀਤਾ ਹੈ, ਪੜਨ ਯੋਗ ਹੈ । ਉਦਾਹਰਣ:-

ਚੁੰ, ਚਟ ਪਟ ਨਾਰੀ, ਲੇਤ ਭੁਵਾਰੀ, ਛਮ ਛਮ ਕਾਰੀ, ਛਬਿ ਧਰਨੀ ।
ਸੁੰ, ਸਟ ਪਟ ਬੈਠਤਿ, ਭੁਜਾ ਅਮੈਠਤਿ, ਤਾਲ ਇਕੈਠਤਿ, ਮਨ ਹਰਨੀ ॥
ਲੁੰ, ਲਟ ਪਟ ਛੈਲੀ, ਰੂਪ ਨਵੇਲੀ, ਗਤਿ ਅਲਬੇਲੀ, ਸੁਠ ਅੰਗਾ ॥
ਠੁੰ, ਠੁੰਮ ਠੁਮਕੀ, ਝੁਕ ਝੁਕ ਝੁਮਕੀ, ਦ੍ਰਿਮ ਦੁੱਮ ਦ੍ਰਿਮਕੀ ਮਰਦੰਗਾ ।
ਲੁੰ, ਲਟ ਸੁਟ ਲਟਕੀ, ਚਿਕਨਤ ਚਟਕੀ, ਬੇਨੀ ਸਰਕੀ ਬਿਸ਼ਆਰ ਤੂੰ ।
ਥੁੰ, ਬਿਧ ਜਿਉ ਨਟਕੀ, ਸਾਰਤ ਪਟਕੀ, ਕਰ ਵਰ ਮਟਕੀ, ਸਿਰ ਧਰ ਤੂੰ ।

ਵੰ, ਕਿੰਰਨਿ ਕਟਕੀ, ਤਟ ਛਬਿ ਥਟਕੀ, ਸਭ ਮਤ ਝਟਕੀ, ਚਿੱਤ੍ਰ ਲਿਖੇ ।
ਸੁੰ, ਸੁਧਿ ਨਹਿ ਘਟਕੀ, ਸਭਾ ਸੁ ਠਟਕੀ, ਦ੍ਰਿਸਟਹ ਅਟਕੀ, ਨਿਰਤ ਵਿਖੇ ।। ।।੪੯।।

ਇਸ ਤਰਾਂ ਗੁਰੂ ਜੀ ਦੇ ਬਿਵਾਹ ਦਾ ਵਰਨਣ ਭਾ: ਸੰਤੋਖ ਸਿੰਘ ਜੀ ਨੇ ਕੀਤਾ ਹੈ, ਪਰ ਐਸੀ ਸੁੰਦਰ ਰਚਨਾ ਕਰਨ ਦਾ ਕਿਸੇ ਹੋਰ ਕਵੀ ਨੂੰ ਸੁਭਾਗ ਪ੍ਰਾਪਤ ਨਹੀਂ ਹੋਇਆ ।

ਅਸੀਂ ਏਹ ਨਹੀ ਕਹਿ ਸਕਦੇ ਕਿ ਲਿਖਾਰੀ ਨੇ ਜੋ ਵੈਦਿਕ ਰੀਤੀ ਨੂੰ ਨਿੰਦਿਆ ਹੈ' ਨਹੀ, ਉਸ ਨੇ ਆਪਣੇ ਪਲਿਓ ਗਲਾਂ ਨਹੀ ਲਿਖੀਆਂ । ਇਹ ਓਹਨੇ ਕਿਸੇ ਇਤਿਹਾਸ ਵਿਚੋਂ ਨੋਟ ਕੀਤੀਆਂ ਜਾਪਦੀਆਂ ਹਨ ਜਿਨਾਂ ਦਾ ਲਿਖੇ ਜਾਣਾ ਕਿਸੇ ਵਰੋਧੀ ਪਾਰਟੀ ਦਾ ਪ੍ਰਭਾਓ ਮਲੂਮ ਹੁੰਦਾ ਹੈ । ਕਈ ਜਥੇ ਬੰਦੀਆਂ ਐਸੀਆਂ ਹਨ ਇਤਿਹਾਸ ਲਿਖਾਰੀਆਂ ਨੂੰ ਧਨ ਦਾ ਲਾਲਚ ਦੇ ਕੇ ਅਪਣੇ ਪੱਖ ਦੀਆਂ ਗਲਾਂ ਲਿਖਵਾ ਲੈਂਦੇ ਹਨ, ਅਤੇ ਲਿਖਾਰੀ ਵੀ ਅਪਣੀ ਲਿਖੀ ਪੁਸਤਕ ਨੂੰ ਪਪੂਲਰ ਕਰਨ ਲਈ ਕਿਸੇ ਸੰਸਥਾ ਦੇ ਅਧੀਨ ਹੋ ਕੇ ਅਪਣੇ ਸਹੀ ਨਸ਼ਾਨੇ ਤੋਂ ਉੱਕ ਕੇ ਕੁਰਾਹੇ ਪੈ ਜਾਂਦਾ ਹੈ ਇਸ ਦਾ ਨਤੀਜਾ ਕੀ ਹੁੰਦਾ ਹੈ ਕਿ ਜੇਹੜੀਆਂ ਫਰਜੀ ਮਨਘੜਤ ਕਥਾਵਾਂ ਲੋਕਾਂ ਨੇ ਪੜੀਆਂ ਹੋਈਆਂ ਹੁੰਦੀਆਂ ਹਨ ਯਾ ਕੰਠ ਕੀਤੀਆਂ ਪ੍ਰਚਾਰੀਆਂ ਜਾ ਚੁਕੀਆਂ ਹੁੰਦੀਆਂ ਹਨ, ਓਹਨਾਂ ਨੇ ਲੋਕਾਂ ਦੇ ਦਿਲਾਂ ਤੇ ਪ੍ਰਭਾਓ ਪਾ ਲਿਆ ਹੁੰਦਾ ਹੈ । ਫਿਰ ਜਦ ਖੋਜੀ ਵਿਦਵਾਨ ਓਹਨਾਂ ਲਿਖਤਾਂ ਨੂੰ ਮਨਘੜਤ ਸਾਬਿਤ ਕਰ ਦੇਂਦਾ ਹੈ ਤਾਂ ਸਮਝਦਾਰ ਪਾਠਕ ਤਾਂ ਖੁਸ਼ੀ ਅਨੁਭਵ ਕਰਦੇ ਹਨ ਅਤੇ ਜਿਨ੍ਹਾਂ ਮਨਘੜਤ ਕਥਾਵਾਂ ਤੇ ਅਪਣਾ ਉਲੂ ਸਿੱਧ ਕੀਤਾ ਹੋਇਆ ਹੁੰਦਾ ਹੈ, ਇਨ੍ਹਾਂ ਸੱਚੀਆਂ ਗਲਾਂ ਨੂੰ ਭੰਡਦੇ ਹਨ । (ਦੇਖੋ ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ ਰਚਤ ਪ੍ਰੋ: ਕਰਤਾਰ ਸਿੰਘ, ਸਿਰਲੇਖ ਮਨਘੜਤ ਕਹਾਣੀਆਂ) ਆਦਿ । ਗੁਰੂ ਤੇਗ ਬਹਾਦੁਰ ਜੀ ਤੇ ਕਿਨਾਂ ਥਿਕੱੜ ਉਛਾਲਿਆ ਹੈ ।

# ਅਨੰਦ ਕਾਰਜ ਦੀ ਸਹੀ ਤਸਵੀਰ

ਮੈਂ ਅਨੰਦ ਕਾਰਜ ਨਾਂ ਦੀ ਪੁਸਤਕ ਆਪਣੇ ਸਪੁੱਤ੍ਰ ਹਰਿਜਿੰਦਰ ਸਿੰਘ "ਕੰਵਲ" ਦੇ ਬਿਵਾਹ ਤੇ ਜੋ ਨੈਰੋਬੀ ਕੀਨੀਆਂ ਵਿਖੇ (ਤ੍ਰੀਖ ੧੯੬੪-੬੫ ਨੂੰ ਹੋਇਆ ਸੀ) ਵੰਡਣ ਲਈ ਇਕ ਟ੍ਰੈਕਟ ਦੀ ਸ਼ਕਲ ਤੇ ਪੁਸਤਕ ਲਿਖੀ ਸੀ, ਜਿਸ ਦੀ ਭੂਮਕਾ ਸੰਤ ਇੰਦਰ ਸਿੰਘ ਚੱਕਰਵਰਤੀ ਜੀ ਨੇ ਲਿਖੀ ਸੀ। ਉਸ ਵਿਚ ਉਹਨੇ ਆਪਣੀ ਲੇਖਣੀ ਵਿਚ ਅਨੰਦ ਕਾਰਜ ਰਸਮ ਖਾਲਸੇ ਵਿਚ ਕਦੋਂ ਤੋਂ ਅਰੰਭ ਹੋਈ ਅਤੇ ਕਿਸ ਨੇ ਕੀਤੀ। ਇਸ ਦਾ ਮੋਢੀ ਕੌਣ ਸੀ ? ਭਲੀ ਪ੍ਰਕਾਰ ਪਾਠਕਾਂ ਦੀ ਦ੍ਰਿਸ਼ਟੀਗੋਚਰ, ਇਤਿਹਾਸਕ ਹਵਾਲੇ ਦੇ ਕੇ ਅਸਲੀਯਤ ਨੂੰ ਸਾਹਮਣੇ ਰਖ ਕੇ ਸਹੀ ਗਵਾਹੀ ਪੇਸ਼ ਕੀਤੀ ਹੈ, ਜੋ ਇਉਂ ਹੈ:—

ਇਹ ਗੱਲ ਇਤਿਹਾਸ ਪ੍ਰਮਾਣ ਅਧਾਰਤਿ ਨਿਰਬਿਵਾਦ ਹੈ ਕਿ ਅਨੰਦ ਬਿਵਾਹ ਦੀ ਗੁਰਮਤ ਗੁਰ ਮਿਰਯਾਦਾ ਪ੍ਰਚਲਿਤ ਕਰਨ ਵਾਲੇ ਕੇਵਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚੀਨੀ ਵਾਲੇ ਪਾਤਿਸਾਹ ਵਾਢੀ ਵੰਸ ਅਵਿਤੰਸ ਹੀ ਸਨ। ਬਾਕੀ ਸਿੱਖਾਂ ਦੀ ਗਲ ਤੇ ਕਿਤੇ ਰਹੀ ਗੁਰੂਆਂ ਵਿਚੋਂ ਕਿਸੇ ਦਾ ਅਨੰਦ ਹੋਇਆ ਹੋਵੇ। ਇਹੋ ਗਲ ਸਿੱਖ ਇਤਿਹਾਸ ਉਕਾ ਹੀ ਨਹੀਂ ਦਸ ਰਿਹਾ। ਸਭਨਾਂ ਦੇ ਵੈਦਕ ਰੀਤੀ ਨਾਲ ਫੇਰੇ ਹੀ ਹੋਏ ਹਨ। ਸ੍ਰੀ ਸਤਿਗੁਰੂ ਨਾਨਕ ਨਿਰੰਕਾਰੀ ਤੋਂ ਲੈ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੀਕ। ਸੰਕਾ ਸਮਧਾਨਤਾ ਲਈ ਇਸ ਪੁਸਤਕਾਂ ਵਿਚ ਕਾਫੀ ਕੁਝ ਦਰਸਾਇਆ ਗਿਆ ਹੈ। ਜੋ ਸਜਣ ਵਿਸਥਾਰ ਪੂਰਵਿਕ ਦੇਖਣਾ ਚਾਹੁਣ ਉਹ ਸ੍ਰੀ ਗੁਰੂ ਨਾਨਕ ਪ੍ਰਕਾਸ਼ ਪੂਰਵਾਰਧ ਅਧਿਜਾਇ ੨੨ ਸ੍ਰੀ ਗੁਰ ਪ੍ਰਤਾਪ ਸੂਰਜ ਰਾਸ ੮ ਅੰਸੂ ੬, ਪੰਥ ਪ੍ਰਕਾਸ਼ ਗਿਆਨੀ ਗਿਆਂਨ ਸਿੰਘ ਅਧਿਜਾਇ ੧੦ ਸੂਰਜ ਪ੍ਰਕਾਸ਼ ਰਾਸ ੬ ਅੰਸੂ ੧੨ ਗੁਰ ਪ੍ਰਤਾਪ ਸੂਰਜ ਰਾਸ ੨ ਅੰਸੂ ੨੧ ਗੁਰ ਪ੍ਰਤਾਪ ਸੂਰਜ ਰਾਸ ੨ ਅੰਸੂ ੨੮ ਗੁਰ ਪ੍ਰਤਾਪ ਸੂਰਜ ਅੰਸੂ ੬ ਰਾਸ ੮ ਗੁਰ ਬਿਲਾਸ ਰਚਤ ਮਹੰਤ ਸੁਮੇਰ ਸਿੰਘ ਪਟਣਾ। ਖ਼ਾਲਸਾ ਸੁਧਾਰ ਤਰੂ ਸੋਂਚੀ ੪ ਪੰਨਾ ੪੦੯ ਖ਼ਾਲਸਾ ਅਖ਼ਬਾਰ ਲਾਹੌਰ ੧੩ ਦਸੰਬਰ ੧੯੦੩-੧੯੦੯। ਖ਼ਾਲਸਾ ਅਖ਼ਬਾਰ ਲਾਂਹੌਰ ੮ ਜਨਵਰੀ ੧੯੦੯ ਖ਼ਾਲਸਾ ਧਰਮ ਦੀਪਕ ਬਟਾਲਾ ਆਦਿ ਵੇਖ ਸਕਦੇ ਹਨ। ਜੋ ਮੇਰੇ ਨਿਜੀ ਪੁਸਤਕਾਲਜਾ ਵਿਚ ਵੀ ਸੁਰੱਖਯਤ ਹਨ।

ਸਿੱਖ ਇਤਿਹਾਸਕ ਪੁਸਤਕ ਸਾਰੇ ਦੇ ਸਾਰੇ ਹੀ ਏਹ ਸ਼ਹਾਦਤ ਦੇ ਰਹੇ ਹਨ ਕਿ ਸ੍ਰੀ ਸਤਿਗੁਰੂ ਨਾਨਕ ਨਿਰੰਕਾਰੀ ਤੋਂ ਲੈ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਤੀਕ ਵੀ, ਅਨੰਦ ਵਿਵਾਹ ਦੀ ਰਸਮ ਅਪ੍ਰਚਲਿਤ ਹੀ ਰਹੀ ਸੀ ਤੇ ਰਹੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦ ਵਿਵਾਹ ਦੀ ਇਹੋ ਗੁਰਮਤ ਪੂਰਨ ਮਰਯਾਦਾ ਪਿੰਡ ਖੋਟੇ ਥਾਣਾ ਬਾਘਾ ਪੁਰਾਣਾ (ਜ਼ਿਲਾ ਫੀਰੋਜ਼ਪੁਰ) ਵਿਚ ਸਰਵ ਪ੍ਰਥਮ ੪ ਜੂਨ ੧੮੬੩ ਈਸਵੀ ਜਿਸ ਨੂੰ ਲਗਭਗ ੧੩੫ ਸਾਲ ਹੋ ਗੁਜਰੇ ਹਨ। ਜਿਸ ਦੀ ਸ਼ਤਾਬਦੀ ਸ੍ਰੀ ੧੦੮ ਹਜ਼ੂਰ ਮਹਾਨ ਪ੍ਰਤਾਪੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਭਰਥ ਸਮਾਨ ਆਗਿਆਕਾਰੀ ਤੇ ਲਛਮਣ ਜਿਹੇ ਸ਼ਰਧਾਲੂ ਛੋਟੇ ਭਰਾਤਾ ਸ੍ਰੀ ਮਹਾਰਾਜ ਬੀਰ ਸਿੰਘ ਜੀ ਤੇ ਸਮੁੱਚੇ ਨਾਮਧਾਰੀ ਪੰਥ ਨੇ ਸੰਮਿਲਤ ਹੋ ਕੇ ੧੫੫ ਅਨੰਦ ਕਾਰਜ ਕਰਕੇ ੪ ਜੂਨ ੧੯੬੩ ਈ: ਨੂੰ ਓਸੇ ਪਿੰਡ ਖੋਟੇ ਓਸੇ ਸਥਾਨ ਉਤੇ ਓਸੇ ਘਰ ਵਿਚ ਉਸ ਯਾਦ ਨੂੰ ਮੁੜ ਤਾਜਾ ਕਰਦਿਆਂ ਉਤਸ਼ਾਹ ਤੇ ਉਦਾਰਤਾ ਨਾਲ ਸੰਪੂਰਨ ਕੀਤੀ ਹੈ।

ਇਸ ਰਸਮ ਨੂੰ ਪ੍ਰਚਲਿਤ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾ . ਨੂੰ ਬਹੁਤ ਕਸ਼ਟ (ਦਿੱਕਤ) ਉਠਾਣੀ ਪਈ ਸੀ। ਕਿਉਂਕਿ ਇਸ ਦੇ ਪ੍ਰਚਲਿਤ ਕਰਕੇ ਸੋਢੀ, ਬੇਦੀ ਗੁਰੂ ਅੰਸ, ਬੰਸ, ਜੋ ਜ਼ਿਲਾ ਫ਼ੀਰੋਜ਼ਪੁਰ ਵਿਚ ੧੭੮੫ ਵਿਚ ਆ ਵਸੇ ਅਤੇ "ਕੋਠਾ ਗੁਰੂ" ਪਿੰਡ ਅਬਾਦ ਕਰਕੇ ਸਾਰਾ ਜ਼ਿਲਾ ਫੀਰੋਜ਼ਪੁਰ ਵਿਚ ਹੀ ਖਿੰਡ ਪੁੰਡ ਗਏ ਸਨ। ਉਹਨਾਂ ਤੇ ਬ੍ਰਾਹਮਣਾਂ ਨੇ ਇਸ ਦੀ ਪੁਜ ਕੇ ਮੁਖ਼ਾਲਫ਼ਤ ਕੀਤੀ ਸੀ। ਬ੍ਰਾਹਮਣ ਤੇ ਇਸ ਦਾ ਵਿਰੋਧ ਕਰਨ ਵਲੋਂ ਹੱਕ ਬਾ-ਜਾਂਨਬ ਸਨ ਕਿਉਂਕਿ "ਏਤ ਧਾਨ ਖਾਧੇ ਤੇਰਾ ਜਨਮ ਗਇਆ" ਗੁਰ ਵਾਕ ਅਨੁਸਾਰ ਉਨ੍ਹਾਂ ਦੀ ਤੇ ਆਮਦਨ ਦਾ ਜਰੀਆ ਮਰਦਾ ਸੀ। ਪਰ ਸੋਢੀ ਇਸ ਲਈ ਕਰ ਰਹੇ ਸਨ ਕਿ ਸਾਡੇ ਵਡੇ ਵਡੇਰਿਆਂ ਗੁਰੂਆਂ ਦੀ ਏਹ ਰਸਮ ਨਹੀਂ। ਇਸ ਦਾ ਸਬੂਤ ਤਦ ਮਿਲਿਆ ਜਦ ਟਿੱਕਾ ਰਿਪੁਦੱਮਨ ਸਿੰਘ ਨਾਭਾ ਨੇ ਇਹ "ਬਿਲ ਐਕਟ" ਬਨਾਣ ਲਈ ਵਾਇਸ ਰਾਇ ਕੌਂਸਲ ਪਾਸ ਕਰਾਣ ਲਈ ਸੰਮਿੱਟ ਕੀਤਾ ਸੀ ਤਦ ਸੰਨ ੧੯੦੯ ਈਸਵੀ ਜਦੋਂ ਸਿੱਖਾਂ ਦੇ ਸਭ ਤੋਂ ਪ੍ਰਤੀਨਿਧ ਮੰਨੇ ਜਾਣ ਵਾਲੇ, "ਚੀਫ ਖ਼ਾਲਸਾ ਦੀਵਾਨ" ਨੂੰ ਪੁਛਿਆ ਸੀ ਤਦ ਉਸ ਦੇ "ਲਾ ਮੈਂਬਰ" ਭਾਵ ਧਾਰਮਕ ਸਲਾਹਕਾਰ ਸ੍ਰੀ ਅਵਤਾਰ ਸਿੰਘ ਜੀ ਵਹੀਰੀਆਂ, ਜੋ ਸਰ ਬਾਵਾ ਖੇਮ ਸਿੰਘ ਜੀ ਸਾਹਿਬ ਵੇਦੀ ਜਿਨ ਬਕੌਲ ਸ੍ਰੀ ਸ਼ਮਸ਼ੇਰ ਸਿੰਘ "ਅਸ਼ੋਕ" ਜੀ ੧੯੦੯ ਦੇ ਅੰਗਰੇਜ਼ੀ ਦਰਬਾਰ ਵਿਚ ਗੱਜ-ਵੱਜ ਕੇ ਕਿਹਾ ਸੀ ਕਿ ਮੈਂ ਸਾਰੇ ਸਿੱਖਾਂ ਦਾ ਗੁਰੂ ਹਾਂ ਜੋ ਉਨ੍ਹਾਂ ਦੇ ਪ੍ਰਾਈਵੇਟ ਸਕੱਤ੍ਰ ਤੇ ਚੀਫ ਖ਼ਾਲਸਾ ਦੀਵਾਨ ਦੇ ਵੀ ਸਕੱਤ੍ਰ ਸਨ, ਉਨ੍ਹਾਂ ਕਿਹਾ ਕਿ ਗੁਰੂ ਸਾਹਿਬਾਂ ਦੇ ਖਾਨਦਾਨ ਵਿਚ ਕੋਈ ਵੀ ਇਸ ਰੀਤੀ ਨਾਲ ਵਿਵਾਹ ਨਹੀਂ ਹੋਇਆ, ਅਥਵਾ ਖ਼ਾਲਸਾ ਪੰਥ ਦੇ ਵਿਚ ਵਿਚਾਰਵਾਨਾਂ ਏਹੋ ਰੀਤੀ ਵਰਤੀ ਹੋਵੇ ਸੋ ਇਹੋ ਦੋਵੇਂ ਗਲਾਂ ਨਹੀਂ ਅਤੇ ਸਾਰੇ ਹਿੰਦ ਦੇ ਲੋਕਾਂ ਹਿੰਦੀਆਂ ਵਿਚ ਅਗਨੀ ਦੁਆਲੇ ਹੀ ਵੈਦਿਕ ਰੀਤੀ ਨਾਲ ਲਾਵਾਂ ਲੈਣ ਦੀ ਰੀਤੀ ਹੈ।

(ਖ਼ਾਲਸਾ ਸੁਧਾਰ ਤਰੂ ਸੈਂਚੀ ੪ ਪੰਨਾ ੪੦੯)

ਸਿੰਘ ਸਭਾ ਲਹਿਰ ਦੀ ਭਰ ਜੁਆਨੀ ਸਮੇਂ ਵੀ ਨਾਮਧਾਰੀਆਂ ਤੋਂ ਬਿਨਾਂ ਹੋਰ ਆਮ ਸਿੱਖਾਂ ਵਿਚ ਵੀ ਅਨੰਦ ਦੀ ਮਰਯਾਦਾ ਪ੍ਰਚਲਿਤ ਨਹੀਂ ਸੀ ਸਗੋਂ ਵੈਦਿਕ ਰੀਤੀ ਨਾਲ ਹੀ ਫੇਰੇ ਹੁੰਦੇ ਸਨ। ਜਿਸ ਦੇ ਸਬੂਤ ਲਈ ਏਹ ਇਕ ਉਦਾਹਰਣ ਹੀ ਕਾਫੀ ਹੋਵੇਗਾ।

ਸ੍ਰ: ਜੀਵਨ ਸਿੰਘ ਜੀ 'ਸੇਵਕ' ਅੰਮ੍ਰਿਤਸਰ ਦੇ ਵਸਨੀਕ ਸਿੱਖਾਂ ਵਿਚ ਪਹਿਲੇ ਜਰਨਲਿੱਸਟ ਤੇ ਸਿੰਘ ਸਭਾ ਦੇ ਪਹਿਲੇ ਕਰਤਾ ਧਰਤਾ ਸਨ। ਆਪ ਨੂੰ ਅਜ ਵੀ ਕਈ ਇਕ ਸਿੱਖ ਜਰਨਲਿਸਟ ਸ੍ਰ: ਬਖਸ਼ੀਸ਼ ਸਿੰਘ ਜੀ ਸੰਪਾਦਿਕ ਮੌਜੀ। ਸ੍ਰ: ਅਵਤਾਰ ਸਿੰਘ "ਅਜ਼ਾਦ" ਆਪਣਾ ਜਰਨਲਿਜਮ ਦਾ ਉਸਤਾਦ ਮੰਨਦੇ ਹਨ। ਸੇਵਕ ਜੀ ਨੇ ਵਿਵਾਹ ਦੇ ਸਮੇਂ ਕੂਕਆਂ ਦੀ ਦੇਖਾ ਦੇਖੀ ਆਪਣਾ ਵਿਵਾਹ ਅਨੰਦ ਦੀ ਰੀਤੀ ਨਾਲ ਕਰਨ ਲਈ ਆਪਣੇ ਸੌਹੁਰਿਆਂ ਨੂੰ ਕਿਹਾ। ਬਸ ਏਹ ਸੁਣ ਕੇ ਹੀ ਉਨ੍ਹਾਂ ਕੁੜੀ ਦੇਣ ਤੋਂ ਇਨਕਾਰ ਕਰ ਦਿੱਤਾ। ਜਦ ਬਹੁਤ ਮਿੰਨਤਾਂ ਤਰਲੇ ਕੀਤੇ ਗਏ ਤਦ ਲੜਕੀ ਦੇਣ ਤੇ ਇਸ ਸ਼ਰਤ ਤੇ ਰਾਜੀ ਹੋਏ ਜਦ ਉਨ੍ਹਾਂ ਇਹ ਲਿਖਤੀ ਮਾਫੀਨਾਮਾ ਪੇਸ਼ ਕੀਤਾ;—ਬਾ-ਖਿਦਮਤ ਜਨਾਬ ਕਿਬਲਾ ਗਾਹ ਸਾਹਿਬ ਭਾ: ਠਾਕੁਰ ਸਿੰਘ ਜੀ ਸਾਹਿਬ। ਬਾਦ ਫਤੇ ਸ੍ਰੀ ਵਾਹਿਗੁਰੂ ਜੀ ਦੀ। ਅਰਜ਼ ਖਿਦਮਤ ਸਰੀਫ ਮੈਂ ਕਰਤਾ ਹੂੰ, ਵੁਹ ਕਿ ਜਰ ਵਕਤ ਸ਼ਾਦੀ ਕੇ ਚੰਦ ਅਮੂਰ ਨਾ ਸ਼ਾਇਸਤਾ ਜੋ ਮਰਦਮਾਂ ਹਮਰਾਹੀ ਮੇਰੇ "ਸਿੰਘ ਸਭਾ" ਕੇ ਆਏ ਥੇ ਕਾਬਲ ਮੁਆਫੀ ਹੈ ਕਿਉਂਕਿ ਇਸ ਖ਼ਾਤਰ ਮੈਂ ਇਕਰਾਰ ਕਰਤਾ ਹੂੰ ਜੋ ਕੁਛ ਰਸਮ ਰਸੂਮ ਕਦੀਮਾਨਾ ਵਾ ਬੁਜ਼ੁਰਗਾਨਾ ਤਰੀਕਾ ਮੇ ਹੈ ਵਹੁ ਬ-ਮੁਜਬ ਮਨਸ਼ਾ ਆਪ ਕੇ ਮਨਜ਼ੂਰ ਕਰੂੰਗਾ ਔਰ ਆਪ ਕੀ ਐਹਲੀਆਂ ਸ਼ੇ ਭੀ ਸਚੇ ਦਿਲ ਸੇ ਮੁਆਫੀ ਮਾਂਗਤਾ ਹੂੰ। ਲੇਕਨ ਏਹ ਜ਼ਰੂਰੀ ਹੈ ਕਿ ਬਰਾਤ, ਲਾਵਾਂ, ਵਰੀ ਵਗੈਰਾ ਕੀ ਤੁਮਾਮ ਰਸਮ ਰਸੂਮਾਤ ਅਜ ਰਾਤ ਕੋ ਹੋ ਜਾਣੀ ਚਾਹੀਏ। ਆਪ ਕਾ ਦਾਸ ਬੰਦਾ ਜੀਵਨ ਸਿੰਘ ਮੁਵਰਖਾ ੧੩ ਦਸੰਬਰ ੧੯੦੩ ਈ: (ਦੇਖੋ ਖ਼ਾਲਸਾ ਅਖਬਾਰ ਲਾਹੌਰ ੮ ਜਨਵਰੀ ੧੯੦੪)

ਇਹ ਉਸ ਸਮੇ ਦੀਆ ਗਲਾਂ ਹਨ ਜਦ ਸਿੰਘ ਸਭਾ ਜੋਰਾਂ ਤੇ ਸੀ। ਜਦ ਕਿ ਦੋਵੇਂ ਪਾਸੇ ਧੇਤੇ ਪੁਤੇਤੇ ਸਿੰਘ ਸਭਾ ਨਾਲ ਸਬੰਧਤ ਸਨ। ਭਾ: ਜੀਵਨ ਸਿੰਘ ਕੋਈ ਮਾਮੂਲੀ ਸਜਨ ਨਹੀ ਸਨ ਸਗੋਂ ਬੀਬੀ ਹਰਨਾਮ ਕੌਰ ਜੀ ਨਾਭਾ ਦੇ ਪਿਤਾ ਸ੍ਰ. ਬਹਾਦਰ ਭਾਈ ਕਾਨ੍ਹ ਸਿੰਘ ਜੀ ਦੇ ਸਮਧੀ ਸਨ।

ਇਹ ਗਲ ਸੂਰਜ ਵਾਂਗ ਰੌਸ਼ਨ ਹੈ ਕਿ ਅਨੰਦ ਵਿਵਾਹ ਦੀ ਪ੍ਰਾਰੰਭਤਾ ਕਰਨ ਵਾਲੇ ਸ੍ਰੀ ਸਤਿਗੁਰ ਰਾਮ ਸਿੰਘ ਜੀ ਹੀ ਸਨ, ਆਪ ਜੀ ਤੋਂ ਪਹਿਲਾਂ ਨਾ ਕਿਸੇ ਦਾ ਅਨੰਦ ਕਾਰਜ ਹੋਇਆ ਅਤੇ ਨਾ ਹੀ ਇਹ ਮ੍ਰਯਾਦਾ ਪ੍ਰਚਲਿੱਤ ਹੋਈ ਸੀ। ਇਸ ਦੀ ਤਸਦੀਕ ਸਹੀਦ ਸ੍ਰਵੋਮਣੀ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਵੀ ਕੀਤੀ ਹੈ। ਆਪ ਆਪਣੀ ਸ੍ਰੀ ਗੁਰ

ਭਗਤ ਰਤਨਾਵਲੀ ਵਿਚ "ਵਾਜ ਬੁਲਅਰਜ਼" ਜੋ ਸ੍ਰੀ ਮੁਖ ਵਾਕ ਪਾ: ੧੦ਵੀਂ ਹੈ, ਵਿਚ ਦਸਦੇ ਹਨ। ਕਿ ਇਕ ਸਮੇ ਸਰਬਤ ਸਿੱਖਾਂ ਵਾਸੀਆਂ ਵਾਲੀਆਂ ਆਣ ਅਰਦਾਸ ਕੀਤੀ, ਜੁ ਸਾਹਿਬਾ ਨੇ ਖਾਲਸਾ ਸਾਜਿਆ ਹੈ: ਸਚੇ ਪਾਤਿਸਾਹ ਅਰਦਾਸਾਂ ੧੦ ਤੁਹਾਡੇ ਕੋਲੋਂ ਪੁਛਦੇ ਹਾਂ, ਤੁਸੀ ਦਸਾਂ ਹੀ ਪ੍ਰਸ਼ਨਾਂ ਦਾ ਉਤਰ ਕਿਰਪਾ ਕਰਕੇ ਅਸਾਂ ਨੂੰ ਲਿਖੋ ਜੀ, ਤਾਂ ਉਹਨਾਂ "ਵਾਜ ਬੁਲ ਅਰਜ" ਲਿਖ ਦਿਤੀ ਇਸ ਦੇ ਉਪਰ ਦਸਖਤ ਖਾਸ ਨਾਲ ਉਤਰ ਲਿਖ ਦਿਤੇ ਸਿੱਖਾਂ ਦੀ ਸ਼ੰਕਾ ਨਿਵਾਰਨ ਵਾਸਤੇ:-

ਪਹਿਲਾ ਪ੍ਰਸ਼ਨ:-ਅਗੇ ਵਿਆਹ ਦੇ ਸਮੇ ਅਸੀਂ ਵੇਦ ਪਾਠੀ ਬ੍ਰਾਹਮਣਾ ਨੂੰ ਬੁਲਾਇ ਕੇ ਵੇਦ ਮੰਤ੍ਰਾਂ ਸੇ ਵਿਵਾਹ ਕਰਦੇ ਸਾਂ ਤੇ ਹੁਣ ਕਿਵੇਂ ਕਰੀਏ ?

ਉਤਰ—ਬ੍ਰਾਹਮਣਾ ਸੇ ਹਮੇਸ਼ਾਂ ਜਿਸ ਤਰਾਂ ਵੇਦ ਮੰਤ੍ਰ ਪੜਵਾਤੇ ਹੋ ਤਿਵੇਂ ਪੜਾਵਨਾ ਸ਼ੰਕਾ ਨਹੀ ਕਰਨੀ।

ਇਨਾਂ ਇਤਿਹਾਸਕ ਪ੍ਰਮਾਣਾ ਦੀ ਰੌਸ਼ਨੀ ਵਿਚ ਅਸੀਂ ਵਿਚਾਰ ਕਰ ਸਕਦੇ ਹਾਂ ਕਿ ਅਨੰਦ ਵਿਵਾਹ ਦੀ ਮ੍ਰਯਾਦਾ ਜੇ ਪ੍ਰਚਲਿੱਤ ਹੁੰਦੀ ਤਦ ਸ੍ਰੀ ਸਤਿਗੁਰ ਰਾਮ ਸਿੰਘ ਜੀ ਨੂੰ ਇਸ ਦੀ ਮੁੜ ਪ੍ਰਾਰੰਭਤਾ ਕਰਨ ਕਰਕੇ ਦੁਖੜੇ ਨਾ ਝਾਗਣੇ ਪੈਂਦੇ।

ਜਦ ਅਨੰਦ ਮੈਰਿਜ ਬਿੱਲ ਪੇਸ਼ ਕੀਤਾ ਤਦ ਬਹੁਤ ਰੌਲਾ ਪਿਆ। ਅੰਗ੍ਰੇਜ਼ ਕਹਿਣ ਕਿ ਤਸਦੀਕ ਕਰਕੇ ਦਸੋ ਕਿ ਸਿੱਖਾਂ ਵਿਚ ਇਹ ਮ੍ਰਯਾਦਾ ਕਦ ਤੋਂ ਪ੍ਰਚਲਿੱਤ ਹੈ। ਤਦ ਵੀ ਨਾਮਧਾਰੀ ਹੀ ਅਗੇ ਆਏ। ਸੰਤ ਜੁਆਲਾ ਸਿੰਘ ਜੀ ਪਟਿਆਲਾ ਸ੍ਰ ਬਚਨ ਸਿੰਘ ਜੀ ਚੀਫ ਜਸਟਸ, ਹਾਈ ਕੋਰਟ ਨਾਭਾ ਸ੍ਰੀ ਭੈਣੀ ਸਾਹਿਬ ਆਏ ਅਤੇ ਸ੍ਰੀ ਸਤਿਗੁਰ ਪ੍ਰਤਾਪ ਸਿੰਘ ਤੋਂ ਲਿਖਵਾ ਕੇ ਲੈ ਕੇ ਗਏ ਕਿ ਨਾਮਧਾਰੀ ਅਨੰਦ ਵਿਵਾਹ ਬਿਨਾਂ ਪਹਿਲਾਂ ਤੋਂ ਹੀ ਹੋਰ ਕੋਈ ਰਸਮ ਨਹੀ ਕਰਦੇ।

ਨਾਮਧਾਰੀਆਂ ਤੋਂ ਬਿਨਾਂ ਬਾਕੀ ਸਿੱਖਾਂ ਦਾ ਜੋ ਹਾਲ ਸੀ ਉਸ ਦਾ ਪਤਾ ਇਸ ਤੋਂ ਲਗਦਾ ਹੈ ਕਿ ਅਨੰਦ ਵਿਵਾਹ ਐਕਟ ਪਾਸ ਹੋਣ ਤੋਂ ਬਹੁਤ ਸਾਰੇ ਸਿੱਖ ਨਰਾਜ ਸਨ, ਜਿਨਾਂ ਨੇ ਮੈਮੋਰੰਡਮ ਭੇਜੇ ਤਾਰਾਂ ਦਿਤੀਆਂ ਕਿ "ਬਿਲ ਐਕਟ" ਨਾ ਬਣ ਸਕੇ, ਉਹਨਾਂ ਵਿਚ ਸਧਾਰਨ ਬੰਦੇ ਨਹੀ ਸਨ ਸਗੋਂ ਅੰਮ੍ਰਿਤਸਰ ਜੀ ਦੇ ਸਭ ਗੁਰਦੁਵਾਰੀਏ, ਬਟਾਲਾ ਸਿੰਘ ਸਭਾ ਕਪੂਰਥਲਾ ਸਿੰਘ ਸਭਾ ਅਤੇ ਹੋਰ ਵੀ ਕਈ ਸਿੰਘ ਸਭਾਵਾਂ ਨੇ ਤਾਰਾਂ ਦਿੱਤੀਆਂ ਕਿ ਇਹ ਬਿਲ ਪਾਸ ਨਾ ਹੋਵੇ।

(ਦੇਖੋ ਖਾਲਸਾ ਧਰਮ ਦੀਪਕ ਬਟਾਲਾ ਸਤੰਬਰ ੧੯੦੯ ਈ: ੧੫ ਅਸੂ ਨਾਨਕਸਾਹੀ ੪੪੦)

ਇਨ੍ਹਾਂ ਗੱਲਾਂ ਕਰਕੇ ਅਨੰਦ ਮੈਰਿਜ ਐਕਟ ਵਿਚ ਵੀ ਏਹੋ ਲਿਖਣਾ ਪਿਆ ਕਿ ਸਿੱਖ ਭਾਵੇਂ ਵੈਦਕ ਰੀਤੀ ਨਾਲ ਵਿਵਾਹ ਕਰੌਣ ਜਾਂ ਅਨੰਦ ਦੀ ਰੀਤੀ ਨਾਲ ਦੋਵੇਂ'ਤਰਾਂ ਦੇ ਹੀ ਜਾਇਜ਼ ਮੰਨੇ ਜਾਣਗੇ। ਏਹ ਹੈ ਅਨੰਦ ਮੈਰਿਜ ਐਕਟ ਦਾ ਸਿੱਟਾ—ਚਾਹੀਦਾ ਤਾਂ ਏਹ ਸੀ ਕਿ ਸਿੱਖਾਂ ਵਿਚ ਸਿਵਾਏ ਅਨੰਦ ਵਿਵਾਹ ਦੇ ਹੋਰ ਕਿਸੇ ਤਰ੍ਹਾਂ ਦੀ ਰੀਤੀ ਵੀ ਜਾਇਜ਼ ਨਹੀਂ ਮੰਨੀ ਜਾਏਗੀ। ਜਦ ਐਕਟ ਪਾਸ ਕਰੌਣ ਵਾਲੇ ਇਹ ਸਮਝੌਤਾ ਮੰਨ ਗਏ ਤਦ ਸਮਝ ਲਓ ਕਿ ਉਨ੍ਹਾਂ ਦਾ ਪੱਖ ਮਜਬੂਤ ਨਹੀਂ ਸੀ, ਨਹੀਂ ਤਾਂ ਦੋਵੇਂ ਤਰ੍ਹਾਂ ਦਾ ਵਿਵਾਹ ਉਹ ਕਿਉਂ ਮੰਨਦੇ ?"

**ਸੱਚੀ ਗੱਲ** ਤਾਂ ਏਹ ਹੈ ਕਿ ਸਿੰਘ ਸਭਾਵਾਂ, ਚੀਫ ਖਾਲਸੀਏ ਏਹ ਭਲੀ ਪ੍ਰਕਾਰ ਜਾਣਦੇ ਸਨ ਕਿ ਏਹੋ ਅਨੰਦ ਮੈਰਿਜ ਐਕਟ ਨਾਮਧਾਰੀ ਦਰਬਾਰ ਦੇ ਮੁਖੀ ਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਗਵਾਹੀ (ਦਸਖਤਾਂ) ਨਾਲ ਪਾਸ ਹੋਇਆ ਹੈ। ਫਿਰ ਭੀ ਇਹਨਾਂ ਇਸ ਨੂੰ ਲੋਕਾਂ ਸਾਹਮਣੇ ਖੁਲ੍ਹੇ ਤੌਰ ਤੇ ਪ੍ਰਚਾਰ ਕਰਨ ਤੋਂ ਸੰਕੋਚ ਕੀਤਾ। ਕਿਉਂਕਿ ਇਹ ਸਭਾਵਾ ਅੰਗਰੇਜ਼ ਹਕੂਮਤ ਦੀਆਂ ਪਖ ਸੂਰਤ ਸਨ। ਇਸ ਲਈ ਇਹਨਾਂ ਤੇ ਕੂਕਿਆਂ ਨੂੰ ਅੰਗਰੇਜ਼ ਹਕੂਮਤ ਦੇ ਵਿਰੋਧੀ ਕਹਿ ਕੇ ਬਾਗੀ ਕਰਾਰ ਦਿਤਾ ਤੇ ਪ੍ਰਚਾਰਿਆਂ ਏਥੋਂ ਤਕ ਕਿ ਕੂਕੇ ਸਿੱਖ ਨਹੀਂ, ਏਹੁ ਫਤਵੇ ਵੀ ਲਾ ਦਿਤੇ।

'ਸਚਾਈ ਛੁਪ ਨਹੀਂ ਸਕਦੀ ਬਨਾਵਟ ਕੇ ਅਸੂਲੋਂ ਸੇ।
ਖ਼ੁਸ਼ਬੂ ਆ ਨਹੀਂ ਸਕਦੀ ਕਬੀ ਕਾਗਜ਼ ਕੇ ਫੂਲੋਂ ਸੇ।"

ਲਿਖਤਾਂ ਨੂੰ ਕੌਣ ਧੋ ਸਕਦਾ ਹੈ ? ਖੋਜੀ ਕਾਇਮ ਚਾਹੀਦੇ ਹਨ।

**ਵੈਦਿਕ ਧਰਮ**—ਡਾ: ਤ੍ਰਲੋਚਨ ਸਿੰਘ ਦੇ ਕਥਨਾਂ ਨੁਸਾਰ ਕਿ ਗੁਰੂ ਨਾਨਕ ਦੇਵ ਜੀ ਦੇ ਵੈਦਿਕ ਰੀਤੀ ਨਾਲ ਵਿਵਾਹ ਕਰੌਣ ਤੋਂ ਇਨਕਾਰ ਕਰਨ ਤੇ ਇਹ ਘਟਨਾ ਵਾਪਰੀ। ਪਰ ਮਹਾਂਪੁਰਖ ਤਾਂ ਸੰਸਾਰ ਤੇ ਜਨਮ ਹੀ ਇਸ ਲਈ ਲੈਂਦੇ ਹਨ ਕਿ ਵੈਦਿਕ ਰੀਤੀ ਦਾ ਸੁਧਾਰ ਕੀਤਾ ਜਾਵੇ। ਅਤੇ ਇਸ ਦੀ ਮੁੜ ਸਥਾਪਨਾ ਹੋ ਸਕੇ:—

ਯਥਾ :—ਭਈ ਅਧਿਕ ਜਬ ਐਸ ਵਿਰਾਮੀ ॥
ਤਬ ਵਿਚਾਰਿ ਈਸੁਰ ਜਗ ਸੁਵਾਮੀ ॥
ਪਾਲਨ ਹੇਤ ਸਨਾਤਨ ਨੇਤੈ ॥
ਵੈਦਜਕ ਧਰਮ ਰਖਨ ਕੇ ਹੇਤੈ ॥
ਆਪ ਪ੍ਰਭੂ ਗੁਰੂ ਨਾਨਕ ਰੂਪੰ ॥
ਪ੍ਰਗਟਿ ਭਏ ਜਗ ਮੈ ਸੁਖ ਭੂਪੰ ॥

ਨਾਨਕ ਪ੍ਰਕਾਸ਼

ਉਹ ਤਾਂ ਪੈਦਾ ਹੀ ਇਸ ਲਈ ਹੁੰਦੇ ਹਨ ਤਾਂ ਗੁਰੂ ਜੀ ਇਸ ਰੀਤੀ ਦੇ ਖ਼ਿਲਾਫ਼ ਕਿਵੇਂ ਹੋ ਸਕਦੇ ਸਨ ?

ਗੁਰੂ ਜੀ ਤਾਂ ਨਿਰੰਕਾਰ ਰੂਪ ਸਨ । ਕੀ ਤੁਸੀਂ ਸਮਝਦੇ ਹੋ ਕਿ ਉਹਨਾਂ ਦੇ ਵਿਆਹ ਤੇ ਵਾਜੇ ਗਾਜੇ ਨਹੀਂ ਹੋਣੇ ਚਾਹੀਦੇ ਸੀ ? ਐਡੇ ਵਡੇ ਮਹਾਪੁਰਖ ਦਾ ਵਿਆਹ ਹੋਵੇ ਤਾਂ ਕੀ ਓਥੇ ਸੋਗ ਦਾ ਵਾਤਾਵਰਣ ਦਸਿਆ ਜਾਵੇ ? ਏਹ ਸਾਡੀ ਬੇਸਮਝੀ ਹੈ । ਫਿਰ ਉਸ ਜੰਞ ਵਿਚ ਅਮੀਰਾਂ ਬਾਦਸ਼ਾਹਾਂ ਦਾ ਸੁਮੇਲ ਹੋਵੇ, ਰਾਇ ਬੁਲਾਰ, ਦੌਲਤਖਾਨ ਆਦਿ ਦਾ ਸਾਰਾ ਪ੍ਰਬੰਧ ਹੋਵੇ ਅਤੇ ਗੁਰੂ ਜੀ ਦੇ ਪਿਤਾ ਕਾਲੂ ਵੀ ਕੋਈ ਗ਼ਰੀਬ ਨਾ ਸੀ ਰਾਏ ਬੁਲਾਰ ਦੀ ਸਮੁੱਚੀ ਸੰਪਤੀ ਦੇ ਜੁਮੇਵਾਰ ਸਨ । ਲਿਖਾਰੀਆਂ ਨੂੰ ਐਸੀਆਂ ਕਥਨੀਆਂ ਯੋਗ ਨਹੀਂ । ਕਿਉਂਕਿ ਵੈਦਿਕ ਧਰਮ ਕਿਸੇ ਇਕ ਦਾ ਨਹੀਂ, ਸਾਰੇ ਭਾਰਤਵਾਸੀਆਂ ਦਾ ਹੈ ।

ਜੇਹੜਾ ਜੰਞੂ ਪਹਿਰਨ ਵੇਲੇ ਗੁਰੂ ਜੀ ਨੇ ਇਨਕਾਰ ਕੀਤਾ ਸੀ ਉਹ ਰਸਮ ਵੇਦ ਵਿਰੁੱਧ ਸੀ । ਗੁਰੂ ਜੀ ਆਪ ਵੇਦੀ ਸਨ ਵੇਦ ਕਰਮ ਨੂੰ ਅੱਛੀ ਤਰ੍ਹਾਂ ਜਾਣਦੇ ਸਨ । ਜੰਞੂ ਪਾਉਣਾ ਓਪਰੀ ਨਕਲੀ ਕਿਰਿਆ ਸੀ । ਦੂਜਾ ਇਸ ਰਸਮ ਤੇ ਬੱਕਰੇ ਮਾਰ ਕੇ ਮਾਸ ਵਰਤਾਇਆ ਜਾਂਦਾ ਸੀ । ਤੀਸਰਾ ਜੰਞੂ ਪਹਿਰੌਣ ਵਾਲਾਂ ਸਿਖਿਆ ਦਾਤਾ "ਗੁਰੂ" ਬਣਦਾ ਸੀ; ਚਉਥਾ ਗੁਰੂ ਸਿਧਾਂਤ ਤੋਂ ਵਿਰੁਧ ਸੀ । ਜੈਸੇ :—

ਦੈਆ ਕਪਾਹ ਸੰਤੋਖ ਸੂਤ, ਜਤ ਗੰਢੀ ਸਤ ਵਟ ॥
ਏਹ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥

ਕਿਉਂ— ਨਾ ਏਹੁ ਤੁਟੈ ਨਾ ਮਲੁ ਲਗੈ ਨਾ ਜਲੈ ਨਾ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥

ਅਤੇ ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਈਆ, "ਗੁਰੁ" ਬ੍ਰਾਹਮਣੁ ਥੀਆ ॥

(ਸਲੋਕ ਮ: ੧ ਆਸਾ)

ਭਾਵ—ਕੰਨ੍ਹ 'ਚ ਮੰਤ੍ਰ ਦਸਣ ਵਾਲਾ ਅਤੇ ਸਿੱਖਿਆ ਦਾਤਾ ਬ੍ਰਾਹਮਣ ਗੁਰੂ ਜੀ ਦਾ "ਗੁਰੂ" ਹੋ ਸਕਦਾ ਸੀ, ਅਤੇ ਗੁਰੂ ਜੀ ਉਸ ਦੇ ਚੇਲੇ (ਸਿੱਖ) ਸਮਝੇ ਜਾਣੇ ਸਨ । ਇਸ ਲਈ ਗੁਰੂ ਜੀ ਨੇ ਉਸ ਦੀਆਂ ਸਾਰੀਆਂ ਗੱਲਾਂ ਦਾ ਖੰਡਨ ਕੀਤਾ । ਅਤੇ ਜਿਨ੍ਹਾਂ ਪਾਧੇ, ਪੰਡਤਾਂ, ਮੁਲਾਂ ਆਦਿ ਨੂੰ ਗੁਰੂ ਜੀ ਨੇ ਵਿਦਿਆ ਪ੍ਰਾਪਤ ਕਰਨ ਸਮੇਂ ਅਲਫ਼ ਅਤੇ ਓਅੰਕਾਰਿ ਆਦਿ ਦੇ ਭਾਵਾਰਥ ਸਮਝਾਏ ਸਨ, ਉਹ ਸਾਰੇ ਹੀ ਬਾਲਕ ਨਾਨਕ ਨੂੰ ਇਲਾਹੀ ਵੱਲੀ ਅੱਲਾ, ਮਨਿ ਨਮਸਕਾਰਾਂ ਕਰ ਚੁਕੇ ਸਨ, ਨਮਸਕਾਰ ਕਰਨ ਵਾਲਾ ਸ਼ਿਸ਼ ਮੰਨਿਆ ਜਾਂਦਾ ਹੈ ।

ਪੰਡਿਤ ਹਰਿ ਦਿਆਲ—ਜਿਸ ਨੇ ਗੁਰੂ ਜੀ ਦੀ ਜਨਮ-ਕੁੰਡਲੀ ਬਣਾਈ ਸੀ। ਉਸ ਨੇ ਮਹਿਤਾ ਕਾਲੂ ਆਗੇ ਆਪਣੇ ਭਾਵ ਇਸ ਤਰ੍ਹਾਂ ਪ੍ਰਗਟ ਕੀਤੇ ਸਨ, ਅਤੇ ਕਾਲੂ ਨੂੰ ਕਿਹਾ :—

ਰਾਮ ਕ੍ਰਿਸ਼ਨ ਅਵਤਾਰ ਜੁ ਹਰਿਕਾ, ਪੂਜਤ ਹਿੰਦੂ ਨ ਮਾਨਤ ਤੁਰਕਾ
ਇਸ ਸਿਸ਼ ਕੋ ਮਾਨੇਂਗੇ ਦੋਊ, ਹਿੰਦੂ ਤੁਰਕ ਹੋਏ ਸਭ ਕੋਊ ॥
ਇਸ ਕੇ ਚਰਣ ਪੋਤ (ਜਹਾਜ਼) ਕੀ ਨਿਆਈਂ।
ਪਾਰ ਪਰੇ ਪ੍ਰਮਾਰਥ ਪਾਈ।
ਸਕਲ ਜਗਤ ਕੋ ਕਰੋ ਉਧਾਰਾ ਨਾਮ ਭਗਤਿ ਦੇਹ ਪਾਰ ਉਤਾਰਾ ॥
(ਨਾਨਕ ਪ੍ਰਕਾਸ)

ਇਸ ਤੋਂ ਅਗੇ ਹੋਰ ਉਦਾਹਰਣ ਹੈ ਕਿ ਜਦ ਅੱਠਵਾਂ ਨਾਨਕ ਗੁਰੂ ਹਰਿਕ੍ਰਿਸ਼ਨਜੀ ਦਿੱਲੀ ਨੂੰ ਜਾਂਦੇ ਹੋਏ ਕੁਰਛੇਤ੍ਰ ਠਹਿਰੇ ਸਨ ਤਾਂ ਓਥੋਂ ਦੇ ਪੰਡਤਾਂ ਨੇ ਈਰਖਾ ਵਸ ਹੋਕਰ ਕਿਹਾ ਸੀ ਕਿ ਗੀਤਾ ਦੇ ਅਰਥ ਕਰਕੇ ਸੁਣਾਓ ਤਾਂ ਓਥੇ ਦੀ ਚਰਚਾ ਦਾ ਜ਼ਿਕਰ ਪੰ: ਪ੍ਰ-'ਚ ਗਿ: ਗਿਆਨ ਸਿੰਘ ਜੀ ਨੇ ਇਸ ਤਰ੍ਹਾਂ ਕੀਤਾ ਹੈ ਕਿ ਇਕ ਮੂਰਖ ਛੱਜੂ ਗੂੰਗੇ ਝੀਵਰ ਨੂੰ ਬੁਲਾਇਆ ਗਿਆ ਜੈਸੇ:—

ਝੀਵਰ ਛੱਜੂ ਨਾਮ ਮਹਾ ਖਰ, ਛਟੀ ਦਈ ਗੁਰ ਤਿਸ ਕੇ ਸਿਰ ਧਰ।
ਖੁਲੇ ਕਪਾਟ ਤਾਹਿ ਕੇ ਤਬੈ। ਗੀਤਾ ਅਰਥ ਪਾਠ ਕਰ ਸਬੈ।
ਬਹੁਰੋ ਆਗਮ ਨਿਗਮ ਬਖਾਨੇ। ਸੁਣ ਸਭ ਪੰਡਤ ਭਏ ਹਰਾਨੇ।
ਸਭ ਨੇ ਸਿਰ ਚਰਨਨ ਪਰ ਧਾਰੇ। ਗੁਰ ਕਉ ਪੂਰਣ ਬ੍ਰਹਮ ਨਿਹਾਰੇ ॥

ਉਪ੍ਰੋਕਤ ਉਦਾਹਰਣ ਇਸ ਲਈ ਵਰਤੇ ਗਏ ਹਨ ਕਿ ਗੁਰੂ ਨਾਨਕ ਦੇਵ ਜੀ ਬ੍ਰਹਮ ਗਿਆਨੀ ਆਪ ਪ੍ਰਮੇਸਰ ਸਨ। ਅਤੇ ਗੁਰਬਾਣੀ ਵਿਚ ਇਸ ਘਰਿ ਨੂੰ ਅਕਾਲ ਪੁਰਖ ਦਾ ਘਰ ਸਹੀ ਠਹਿਰਾਇਆ ਹੈ, ਕਿਉਂ ਇਸ ਘਰਿ ਦੇ ਤੁੱਲ, ਕਿਸੇ ਹੋਰ ਸਾਧੂ, ਸੰਤਾਂ, ਮਹੰਤਾਂ, ਦਰਵੇਸਾਂ ਆਦਿ ਦਾ ਸਥਾਨ ਨਹੀਂ ਪਾਇਆ। "ਸਭ ਤੋਂ ਵਡਾ ਸਤਿਗੁਰੂ ਨਾਨਕ" ਹੋਣ ਕਰਕੇ ਕੋਈ ਵੀ ਗੁਰੂ ਜੀ ਦਾ ਗੁਰੂ ਨਹੀਂ ਹੋ ਸਕਦਾ ਸੀ।

ਦੇਖੋ ਸਿੱਧ ਗੋਸਟ ਵਿਚ ਪ੍ਰਸ਼ਨ ਦਾ ਉਤਰ—

"ਪਵਨ ਅਰੰਭ ਸਤਿਗੁਰ ਮਤ ਵੇਲਾ" ਆਦਿ।

ੴ ਸਤਿਗੁਰ ਪ੍ਰਸਾਦਿ ॥

# ਸਿਧ ਗੋਸਟ

ਰਾਮਕਲੀ ਰਾਗ ਵਿਚ ਗੁਰੂ ਜੀ ਨੇ ਸਿੱਧਾ ਨਾਲ ਹੋਈ ਗੋਸਟ (ਵਿਚਾਰ ਵਿਮ੍ਰਸ਼) ਲਿਖੀ ਹੈ। ਇਸ ਰਾਗ ਵਿਚ ਬਹੁਤਾ ਯੋਗ ਸਬੰਧੀ ਹੀ ਵਿਵਰਣ ਮਿਲਦਾ ਹੈ। ਭਗਤ ਬੇਣੀ ਦਾ ਸ਼ਬਦ "ਇੜਾ ਪਿੰਗੁਲਾ ਅਉਰ ਸੁਖਮਨਾ ਤੀਨ ਬਸੇ ਇਕ ਠਾਈ" ਆਦਿ ਹੋਰ ਵੀ ਕਈ ਕਈ ਸ਼ਬਦਾਂ ਦਾ ਯੋਗ ਨਾਲ ਸੁਮੇਲ ਹੈ। ਦਸਮ ਗੁਰੂ ਜੀ ਨੇ ਵੀ ਸ਼ਬਦ ਹਜਾਰੇ ਵਿਚ ਜੋ ਸ਼ਬਦ ਉਚਾਰੇ ਹਨ ਉਹਨਾਂ ਵਿਚ ਯੋਗ ਸਬੰਧੀ ਹੀ ਸਿਖਿਆ ਹੈ।

(੧) ਰਾਮਕਲੀ ਪਾਤਿਸਾਹੀ ੧੦ਮੀਂ

ਰੇ ਮਨ ਐਸੋ ਕਰਿ ਸੰਨਿਆਸਾ ॥

ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ॥੧॥ ਰਹਾਉ ॥

(੨) ਰਾਮਕਲੀ ਪਾਤਿਸਾਹੀ ੧੦ਮੀਂ

ਰੇ ਮਨ ਏਹ ਬਿਧਿ ਜੋਗੁ ਕਮਾਓ।

ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ ॥੧॥ ਰਹਾਉ ॥ ਆਦਿ।

ਮਲੂਮ ਹੁੰਦਾ ਹੈ ਕਿ ਰਾਮਕਲੀ ਰਾਗ ਦਾ ਯੋਗ ਨਾਲ ਘਣਾ ਸਬੰਧ ਹੈ। ਇਸ ਲਈ ਸਿੱਧਾ ਨਾਲ ਹੋਈ ਚਰਚਾ ਇਸ ਰਾਗ ਵਿਚ ਲਿਖੀ ਹੈ। ਜੇਹੜੇ ਪ੍ਰਸ਼ਨ ਸਿੱਧਾਂ ਨੇ ਗੁਰੂ ਜੀ ਨਾਲ ਕੀਤੇ ਉਹ ਗੁਰੂ ਜੀ ਨੇ ਜਿਉਂ ਕਿ ਤਿਉਂ ਸਿੱਧ ਬੋਲੀ ਵਿਚ ਨਹੀ ਲਿਖੇ, ਪੰਜਾਬੀ ਰੂਪ ਦਿਤਾ ਅਤੇ ਨਾਲ ਆਪਣੇ ਵਲੋਂ ਉਤਰ ਲਿਖ ਕੇ ਨਾਮ "ਸਿੱਧ ਗੋਸਟ" ਰਖਿਆ। ਸਿੱਧ ਭਾਸ਼ਾ ਪੰਜਾਬੀ ਨਹੀ ਸੀ ਉਸ਼ ਦਾ ਸਰੂਪ ਨਾ ਪੰਜਾਬੀ ਨਾ ਹਿੰਦੀ, ਦੋਹਾਂ ਬੋਲੀਆਂ ਦੀ ਮਿਲਗੋਭਾ ਜਿਹਾ ਹੈ। ਇਸ ਦਾ ਉਦਾਹਰਣ ਸ੍ਰ. ਸੁਰਿੰਦਰ ਸਿੰਘ ਕੋਹਲੀ ਰਚਤ ਪੰਜਾਬੀ ਦੇ ਇਤਿਹਾਸ ਪੰਨਾ ੪੯ ਵਿਚ ਲਿਖਦੇ ਹਨ। ਉਦਾਹਰਣ:-

> ਸਿੱਧਾਂ ਦੀ ਸਾਹਿਤਿ ਰਚਨਾ ਬਾਰੇ, ਗੋਰਖ ਨਾਥ ਦੇ ਜਨਮ ਦਾ ਸਮਾਂ ਨੀਯਤ ਨਹੀ ਕੀਤਾ ਜਾ ਸਕਿਆ। ਇਸ ਬਾਰੇ ਵਿਦਵਾਨਾਂ ਦੀ ਵਖ ਵਖ ਰਾਇ ਹੈ। ਚਰਪਟ ਦਾ ਸਮਾਂ ੧੨੮੦-੧੩੩੦ ਈਸਵੀ ਦੇ ਲਗਭਗ ਮੰਨਿਆ ਜਾਂਦਾ ਹੈ। ਯੋਗ ਸਾਹਿਤ ਗੋਰਖ ਨਾਥ ਤੋਂ ਸ਼ੁਰੂ ਹੁੰਦਾ ਹੈ। ਗੋਰਖ ਨਾਥ ਦੇ ਚੇਲਿਆਂ ਨੇ ਵੀ ਸਾਹਿਤ ਰਚਨਾ ਕੀਤੀ ਹੈ। ਹੇਠਾਂ ਅਸੀਂ ਯੋਗ ਸਾਹਿਤ ਦੀਆਂ ਮਸਾਲਾਂ ਦੇਂਦੇ ਹਾਂ:-

(੧) ਆਓ ਮਾਈ ਧਰ ਧਰ ਜਾਓ । ਗੋਰਖ ਬਾਲ ਭਰ ਭਰ ਜਾਓ ॥
ਝਰੇ ਨਾ ਪਾਰਾ ਬਾਜੈ ਨਾਦ । ਸਸੀਅਰ ਸੂਰ ਨਾ ਬਾਦ ਬਿਬਾਦ ॥
ਪਵਣ ਗੋਟਕਾ ਰਹਿਣ ਅਕਾਸ । ਮਹੀਅਲ ਅੰਤ੍ਰ ਗਗਨ ਕਵਿਲਾਸ ॥
ਪਿਆਲ ਕੀ ਡੀਬੀ ਸੁਨ ਚੜ੍ਹਾਈ । ਕਥਤ ਗੋਰਖ ਨਾਥ ਮਾਛਿੰਦ੍ਰ ਬਤਾਈ ॥
(ਗੋਰਖ ਨਾਥ)

(੨) ਥੋੜਾ ਖਾਏ ਤ ਕਲਪੇ ਝਲਪੇ । ਘਣੋ ਖਾਏ ਤੇ ਰੋਗੀ ॥
ਦੁਹ ਪੰਖਾਂ ਕੀ ਸੰਧ ਵਿਚਾਰੇ । ਤੇ ਕੋ ਬਿਰਲਾ ਜੋਗੀ ॥
ਯਹਿ ਸੰਸਾਰ ਕੁਬੁਧ ਕਾ ਦੇਸ਼ । ਜਬ ਲਗ ਜੀਵੇ ਤਬ ਲਗ ਚੇਤ ॥
ਅੱਖੀਆਂ ਦੇਖੇ ਕਾਂਨ ਸੁਣੇ । ਜੈਸਾ ਬਾਹੇ ਤੈਸਾ ਲੁਣੇ ॥ (ਜਲੰਧਰ ਨਾਥ)

ਪੰਜਾਬੀ ਵਿਚ ਨਾਥ ਪੰਥ ਨਾਲ ਮੁਸਲਮਾਨਾਂ ਦਾ ਸੰਬਾਦ ਹੋਇਆ । ਹਿੰਦ ਵਿਚ ਆਏ ਕਈ ਸੂਫੀਆਂ ਨੇ ਨਾਥ ਪੰਥ ਕਬੂਲਿਆ । ਦੋਹਾਂ ਧਰਮਾਂ ਦੀਆਂ ਫਲਾਸਫੀਆਂ ਇਕ ਦੂਜੇ ਤੋਂ ਪ੍ਰਭਾਵਤ ਹੋਈਆਂ । ਨਾਥ ਪੰਥ ਅਥਵਾ ਜੋਗ ਮਤ ਵਿਚ ਮੂਰਤੀ ਪੂਜਾ ਤੋਂ ਬਹੁਤ ਦੇਵਤਿਆਂ ਦੀ ਪੂਜਾ ਦੀ ਥਾਂਹ ਨਹੀ ਸੀ । ਹਿਰਦੇ ਅੰਦਰ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਤੇ ਜੋਰ ਦਿਤਾ ਗਿਆ । ਵੇਦਾਂ ਸ਼ਾਸਤ੍ਰਾਂ ਨੂੰ ਵਿਅਰਥ ਮੰਨਿਆ ਗਿਆ ਅਤੇ ਤੀਰਥਾਂ ਦੇ ਰਟਨ ਨੂੰ ਨਿਸ਼ਫਲ ਕਿਹਾ ਗਿਆ । ਗੋਰਥ ਨਾਥ ਦੀ ਕਵਿਤਾ ਵਿਚੋਂ ਭਗਤੀ ਭਾਵ ਤੇ ਸੰਤ ਭਾਸ਼ਾ ਦੀਆਂ ਉਦਾਹਰਣਾਂ ਹੇਠ ਲਿਖੀਆਂ ਜਾਂਦੀਆਂ ਹਨ:-

(੧) ਹਸਬਾ ਖੇਲਬਾ ਗਾਇਬਾ ਗੀਤ । ਦ੍ਰਿੜ ਕਰ ਰਾਖੁ ਆਪਨਾ ਚੀਤੁ ।
(੨) ਹਬਕ ਨਾ ਬੋਲਬਾ ਠਬਕ ਨਾ ਚਾਲਬਾ । ਧੀਰੇ ਧਰਬਾ ਪਾਵੂੰ ॥
ਗਰਬ ਨਾ ਕਰਬਾ ਸਹਜੈ ਰਹਿਜਾ । ਭਣਤ ਗੋਰਖ ਰਾਵੰ ॥

ਨਾਥਾਂ ਦਾ ਕੁਝ ਸਾਹਿਤ ਸੌਰ ਸੈਣੀ ਅਪਭ੍ਰੰਸ ਅਤੇ ਸੰਸਕ੍ਰਿੱਤ ਵਿਚ ਲਿਖਿਆ ਗਿਆ ਤੇ ਬਾਕੀ ਨਵ ਜੰਮੀਂ ਬੋਲੀ ਵਿਚ । ਸਾਰੇ ਦੇਸ਼ ਵਿਚ ਰਟਨ ਕਰਨ ਕਰਕੇ, ਓਹ ਸੰਤ ਭਾਸ਼ਾ ਦੇ ਵਿਕਾਸ ਵਿਚ ਬਹੁਤ ਸਹਾਇਕ ਹੋਇ ਹਨ । ਓਨਾਹ ਦੇ ਦੇਸ ਰਟਨ ਦਾ ਸਬੂਤ ਉਨ੍ਹਾਂ ਦੀ ਬੋਲੀ ਵਿਚ ਲੱਭ ਸਕਦਾ ਹੈ । ਮਰਾਠੀ ਦੇ "ਲਾ" ਅਤੇ ਰਾਜਸਥਾਨੀ ਦੇ "ਬਾ" ਦੀ ਵਰਤੋਂ ਉਪ੍ਰਲੀਆਂ ਉਦਾਹਰਣਾਂ 'ਚੋਂ ਮਿਲਦੀ ਹੈ ਤੇ "ਲਾ" ਦੀ ਵਰਤੋਂ ਹੇਠਲੀ ਉਦਾਹਰਣ 'ਚੋਂ:-

ਬੰਬ ਵਿਹੂਣੀ ਗਗਨ ਰਚੀਲੇ ਤੇਲ ਵਿਹੂਣੀ ਬਾਤੀ ।
ਗੁਰੂ ਗੋਰਖ ਕੇ ਬਚਨ ਪਤਿਆਇਆ ਤਿਸ ਦਿਵਸ ਨਹੀ ਤਹਾਂ ਰਾਤੀ ॥
(ਗੋਰਖ ਨਾਥ)

ਉਪ੍ਰੋਕਤ ਵਾਰਤਾ ਤੋਂ ਭਲੀ ਪ੍ਰਕਾਰ ਸੁਪਸਟਤਾ ਮਿਲਦੀ ਹੈ ਕਿ ਗੁਰੂ ਨਾਨਕ ਰਚਨਾ ਦਾ ਤੇ ਸਿੱਧ ਰਚਨਾ ਦਾ ਕਿੰਨਾ ਅੰਤਰ ਹੈ । ਸਿੱਧ ਭਾਵੇ ਪੰਜਾਬ ਵਿਚ ਕਿਨ੍ਹਾਂ ਵੀ ਚਿਰ

ਵਿਚਰਦੇ ਰਹੇ ਹਨ ਪਰ ਓਹਨਾਂ ਦੀ ਬੋਲੀ ਠੇਠ ਪੰਜਾਬੀ ਨਹੀ ਹੋਈ। ਭਾਰਤ ਭਰ ਵਿਚ ਜਿਨੇ ਵੀ ਸੰਤ ਮਤ ਹੋਏ ਹਨ ਓਹਨਾਂ ਦੀ ਬੋਲੀ ਤੇ ਜਿਸ ਪ੍ਰਾਂਤ ਵਿਚੋਂ ਉਹ ਆਏ ਸਨ ਉਹਨਾਂ ਦੀ ਮਾਂ ਬੋਲੀ ਛਾ ਹੀ ਪ੍ਰਭਾਓ ਰਿਹਾਂ। ਸ੍ਰੀ ਨਾਮਦੇਵ ਜੀ ਕਰੀਬਨ ੨੫ ਸਾਲ ਪੰਜਾਬ ਰਹੇ ਪਰ ਉਹਨਾਂ ਦੀ ਰਚਨਾਂ ਮਾਹਾਰਸ਼ਟਰੀ ਹੀ ਰਹੀ, ਪੰਜਾਬੀ ਵਿਚ ਉਹਨਾਂ ਦੀ ਕੋਈ ਰਚਨਾ ਨਹੀ।

ਸਿੱਧ ਗੋਸਟ ਵਿਚ ਹੋਏ ਸੁਮੇਰ ਪ੍ਰਬੱਤ ਤੇ ਬਚਨ ਬਿਲਾਸ ਵੀ ਗੁਰੂ ਜੀ ਨੇ ਪੰਜਾਬੀ ਵਿਚ ਆਪ ਹੀ ਰਚੇ ਹਨ ਕਿਉਂਕਿ ਕਿਸੇ ਵੀ ਭਗਤ ਸੰਤ ਆਦਿਕਾ ਦੀ ਰਚਨਾ ਗੁਰੂ ਜੀ ਦੀ ਰਚਨਾ ਨਾਲ ਨਹੀ ਮਿਲਦੀ। ਭਾਵੇਂ ਉਸ ਬਾਣੀ ਨੂੰ ਸੰਤ ਭਾਸ਼ਾ ਮਨੀਏ ਪਰ ਉਚਾਰਣ ਵਿਚ ਬੜਾ ਵਡਾ ਅੰਤ੍ਰ ਹੈ। ਫਰੀਦ ਜੀ ਵੀ ਪੰਜਾਬ ਵਿਚ ਬਹੁਤ ਦੇਰ ਰਹੇ ਪਰ ਇਨ੍ਹਾਂ ਦੀ ਰਚਨਾ ਵੀ ਗੁਰੂ ਰਚਨਾ ਨਾਲ ਮੇਲ ਨਹੀ ਖਾਂਦੀ। ਉਹਨਾਂ ਤੇ ਮੁਲਤਾਨੀ ਰੰਗਣ ਦਾ ਕਾਫੀ ਪ੍ਰਭਾਓ ਗੋਸਟ ਦਾ ਹੈ। ਏਸੇ ਕਾਰਣ ਕਰਕੇ ਭਾਈ ਗੁਰਦਾਸ ਜੀ ਨੇ ਵੀ ਸਿੱਧਾਂ ਨਾਲ ਅੱਚਲ ਵਟਾਲੇ ਹੋਈ ਹਾਲ ਜੋ ਆਪਣੀਆਂ ਵਾਰਾਂ ਵਿਚ ਲਿਖਿਆ ਹੈ, ਉਥੇ ਵੀ ਓਨ੍ਹੀ ਸਿੱਧਾਂ ਦੀ ਬੋਲੀ ਨਹੀ ਵਰਤੀ ਸਭ ਉਤਰ ਪ੍ਰਸ਼ਨ ਆਪ ਹੀ ਲਿਖੇ ਹਨ। ਉਦਾਹਰਣ:-

ਮੇਲਾਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ ॥
ਦਰਸਣ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ ॥
ਲਗੀ ਬਰਸਣ ਲੱਛਮੀ ਰਿਧ ਸਿਧ ਨਉ ਨਿਧ ਸਵਾਈ ॥
ਜੋਗੀ ਦੇਖ ਚਲਿਤ੍ਰ ਨੋਂ ਮਨ ਵਿਚ ਰਿਸਕ ਘਨੇਰੀ ਖਾਈ ॥
ਭਗਤੀਆਂ ਪਾਈ ਭਗਤ ਆਨ ਲੋਟਾ ਜੋਗੀ ਲਿਆ ਛਪਾਈ ॥
ਭਗਤੀਆਂ ਗਈ ਭਗਤਿ ਭੁਲ ਲੋਟੇ ਅੰਦ੍ਰ ਸੁਰਤਿ ਭੁਲਾਈ ॥
ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾਂ ਲੁਕਾਈ ॥
ਵੇਖ ਚਰਿੱਤ੍ਰ ਜੋਗੀ ਖੁਣਸਾਈ ॥੩੯॥ ਉਨਤਾਲਵੀਂ ਵਾਰ

**ਪ੍ਰਸ਼ਨ ਭੰਗਰਨਾਥ—**

ਖਾਧੀ ਖੁਣਯ ਜੋਗੀਸਰਾਂ ਗੋਸਟਕਰਨ ਸਭੇ ਉਠ ਆਈ।
ਪੁਛੇ ਜੋਗੀ ਭੰਗਰਨਾਥ ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ।
ਫਿੱਟਆ ਚਾਟਾ ਦੁੱਧ ਦਾ ਰਿੜਕਿਆ ਮੱਖਣ ਹਥ ਨਾ ਆਈ।
ਭੇਖ ਉਤਾਰ ਉਦਾਸ ਦਾ ਵੱਤ ਕਿਉਂ ਸੰਸਾਰੀ ਰੀਤ ਚਲਾਈ ?

**ਉਤਰ ਗੁਰੂ ਨਾਨਕ—**

ਨਾਨਕ ਆਖੇ ਭੰਗਰ ਨਾਥ, ਤੇਰੀ ਮਾਉ ਕੁਚੱਜੀ ਆਈ।
ਭਾਂਡਾ ਧੋਇ ਨਾ ਜਾਤਿਓ ਭਾਉ ਕੁਚੱਜੇ ਫੁਲ ਸੜਾਈ।
ਹੋਇ ਅਤੀਤ ਗ੍ਰਿਸਤ ਤਜ ਫਿਰ ਉਨਹੂ ਕੇ ਘਰ ਮੰਗਣ ਜਾਈ।
ਬਿਨ ਦਿਤੇ ਕਛੂ ਹਥ ਨਾ ਆਈ ॥ ਆਦਿ ॥੪੦॥ ਵੀ ਵਾਰ

ਇਸ ਕਰਕੇ ਗੁਰੂ ਜੀ ਨੇ ਜਿੰਨੇ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਜੀ ਵਿਚ ਲਿਖੀ ਹੈ ਸਭ ਦਾ ਆਪ ਸੁਧ ਉਚਾਰਣ ਕੀਤਾ। ਏਹ ਕੋਈ ਸੌਖੀ ਗਲ ਨਹੀਂ ਕਿਸੇ ਦੇ ਭਾਵ ਦਾ ਸਹੀ ਉਚਾਰਣ ਕਰਨਾ। ਹੁਣ ਕੁਛ ਉਦਾਹਰਣ ਸਿੱਧ ਗੋਸਟ ਵਿਚੋਂ ਲਿਖਦੇ ਹਾਂ :—

**(੧) ਪ੍ਰਸ਼ਨ ਚਰਪਟ—**

ਦੁਨੀਆਂ ਸਾਗਰ ਦੁਤਰ ਕਹੀਐ ਕਿਉ ਕਰ ਪਾਈਐ ਪਾਰੋ ॥
ਚਰਪਟ ਬੋਲੈ ਅਉਧੂ ਨਾਨਕ ਦੇਹ ਸਚਾ ਬੀਚਾਰੋ ॥

**(੧) ਉਤਰ ਗੁਰੂ—**

ਜੈਸੇ ਜਲਮਹਿ ਕਮਲ ਨਿਰਾਲਮੁ ਮੁਰਗਾਈ ਨੀਸਾਣੇ ॥
ਸੁਰਤਿ ਸਬਦ ਭਵ ਸਾਗੁਰ ਤਰੀਐ ਨਾਨਕ ਨਾਮੁ ਵਖਾਣੇ ॥

**(੨) ਪ੍ਰਸ਼ਨ ਲੁਹਾਰੀਪਾ—**

ਹਾਟੀ ਬਾਟੀ ਰਹਹਿ ਨਿਰਾਲੇ ਰੂਪ ਬਿਰਖਿ ਉਦਿਆਨੇ ॥
ਕੰਦ ਮੂਲ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥
ਤੀਰਥ ਨਾਈਐ ਸੁਖ ਫਲੁ ਪਾਈਐ ਮੈਲੁ ਨ ਲਾਗੈ ਕਾਈ ॥
ਗੋਰਖ ਪੂਤ ਲੁਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ ॥

**(੨) ਉਤਰ ਗੁਰੂ—**

ਹਾਟੀ ਬਾਟੀ ਨੀਂਦ ਨਾ ਆਵੈ ਪਰ ਘਰਿ ਚਿਤ ਨਾ ਡੋਲਾਈ ॥
ਬਿਨ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥
ਖੰਡਿਤ ਨਿੰਦਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥

**(੩) ਪ੍ਰਸ਼ਨ—**

ਕਿਉ ਕਰਿ ਬਾਧਾ ਸਰਪਨਿ ਖਾਧਾ ॥
ਕਿਉ ਕਰਿ ਖੋਇਆ ਕਿਓ ਕਰਿ ਲਾਧਾ ॥
ਕਿਓ ਕਰਿ ਨਿਰਮਲ ਕਿਉ ਕਰ ਅੰਧਿਆਰਾ ॥
ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥੧੪॥

**(੩) ਉਤਰ ਗੁਰੂ—**

ਦੁਰਮਤਿ ਬਾਧਾ ਸਰਪਨਿ ਖਾਧਾ ॥
ਮਨਮੁਖਿ ਖੋਇਆ ਗੁਰਮੁਖਿ ਲਾਧਾ ॥
ਸਤਿਗੁਰ ਮਿਲੈ ਅੰਧੇਰਾ ਜਾਇ ॥
ਨਾਨਕ ਹਉਮੈ ਮੇਟਿ ਸਮਾਇ ॥੧੫॥

(੪) ਪ੍ਰਸ਼ਨ ਸਿੱਧਾਂ ਦਾ

ਕਿਸ ਕਾਰਣਿ ਗ੍ਰਿਹੁ ਤਜਿਓ ਉਦਾਸੀ ॥
ਕਿਸ ਕਾਰਣ ਏਹੁ ਭੇਖ ਨਿਵਾਸੀ ॥
ਕਿਸ ਵਖਰ ਕੇ ਤੁਮ ਵਣਜਾਰੇ ॥
ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥੧੭॥

(੪) ਉਤਰਗੁਰੂ—

ਗੁਰਮੁਖਿ ਖੋਜਤ ਭਏ ਉਦਾਸੀ। ਦਰਸਨ ਕੈ ਤਾਈ ਭੇਖ ਨਿਵਾਸੀ ॥
ਸਚ ਵਖਰ ਕੇ ਹਮ ਵਣਜਾਰੇ ॥ ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥

(੫) ਪ੍ਰਸ਼ਨ ਸਿੱਧਾਂ ਦਾ

ਕਿਤੁ ਬਿਧਿ ਪੁਰਖਾ ਜਨਮ ਵਟਾਇਆ ॥
ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥
ਕਿਤ ਬਿਧ ਆਸਾ ਮਨਸਾ ਖਾਂਈ ॥
ਕਿਤੁ ਬਿਧਿ ਜੋਤਿ ਨਿਰੰਤਰ ਪਾਈ ॥
ਬਿਨੁ ਦੰਤਾ ਕਿਉ ਖਾਈਐ ਸਾਰੁ ॥
ਨਾਨਕ ਸਾਚਾ ਕਰਹੁ ਬੀਚਾਰੁ ॥੧੯॥

(੫) ਉਤਰ ਗੁਰੂ—

ਸਤਿਗੁਰ ਕੈ ਜਨਮੇ ਗਵਨ ਮਿਟਾਇਆ ॥
ਅਨਹਤਿ ਰਾਤੇ ਇਹੁ ਮਨੁ ਲਾਇਆ ॥
ਮਨਸਾ ਆਸਾ ਸਬਦਿ ਜਲਾਈ ॥
ਗੁਰਮੁਖਿ ਜੋਤਿ ਨਿਰੰਤਰ ਪਾਈ ॥
ਤ੍ਰੈ ਗੁਣ ਮੇਟੇ ਖਾਈਐ ਸਾਰੁ ॥
ਨਾਨਕ ਤਾਰੇ ਤਾਰਣਹਾਰ ॥੨੦॥

(੬) ਪ੍ਰਸ਼ਨ ਸਿੱਧਾਂ ਦਾ—

ਕਵਣ ਮੂਲ ਕਵਣ ਮਤਿ ਵੇਲਾ ॥
ਤੇਰਾ ਕਵਣ ਗੁਰੂ ਜਿਸ ਕਾ ਤੂੰ ਚੇਲਾ ॥
ਕਵਣ ਕਥਾ ਲੇ ਰਹਹੁ ਨਿਰਾਲੇ ॥
ਬੋਲੈ ਨਾਨਕ ਸੁਣਹੁ ਤੁਮ ਬਾਲੇ ॥
ਏਸ ਕਥਾ ਕਾ ਦੇਹੁ ਵਿਚਾਰ ॥
ਭਵਜਲ ਸਬਦ ਲੰਘਾਵਣਹਾਰ ॥੪੩॥

(੬) ਉਤਰ ਗੁਰੂ—

ਪਵਣ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦ ਗੁਰੂ ਸੁਰਤਿ ਧੁਨਿ ਚੇਲਾ ॥
ਅਕੱਥ ਕਥਾ ਲੇ ਰਹਉ ਨਿਰਾਲਾ ॥
ਨਾਨਕ ਜੁਗਿ ਜੁਗਿ ਗੁਰ ਗੁਪਾਲਾ ॥
ਏਕ ਸਬਦੁ ਜਿਤੁ ਕਥਾ ਵਿਚਾਰੀ ॥
ਗੁਰਮੁਖਿ ਹਉਮੈ ਅਗਨਿ ਨਿਵਾਰੀ ॥੪੪॥

(੭) ਪ੍ਰਸ਼ਨ ਸਿੱਧਾਂ ਦਾ—

ਮੈਣ ਕੇ ਦੰਤ ਕਿਉ ਖਾਈਐ ਸਾਰੁ ॥
ਜਿਤ ਗਰਬਿ ਜਾਇ ਸੁ ਕਵਣ ਅਹਾਰੁ ॥
ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹੁਨ ॥
ਕਵਨ ਗੁਫਾ ਜਿਤੁ ਰਹੈ ਆਵਾਹਨੁ ॥
ਇਤ ਉਤ ਕਿਸ ਕਉ ਜਾਣ ਸਮਾਵੈ ॥
ਕਵਨ ਧਿਆਨ ਮਨ ਮਨਹਿ ਸਮਾਵੈ ॥੪੫॥

(੭) ਉਤਰ ਗੁਰੂ—

ਹਉਂ ਹਉਂ ਮੈਂ ਮੈਂ ਵਿਦਹੁ ਖੋਵੈ ॥ ਦੂਜਾ ਮੇਟੈ ਇਕੋ ਜਾਣੈ ।
ਜਗ ਕਰੜਾ ਮਨਮੁਖੁ ਗਾਵਾਰੁ ॥ ਸਬਦੁ ਕੁਮਾਈਐ ਖਾਈਐ ਸਾਰ ।
ਅੰਤਰਿ ਬਾਹਰਿ ਏਕੋ ਜਾਣੈ ॥
ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥੪੬॥ ਆਦਿ ।

ਏਥੇ ਗੁਰੂ ਬਚਨਾਂ ਦੁਆਰਾ ਭਲੀ ਪ੍ਰਕਾਰ ਸਿਧ ਹੋ ਗਿਆ ਹੈ ਕਿ ਗੁਰੂ ਧਾਰਨ ਤੋਂ ਬਿਨਾਂ ਕੋਈ ਵਿਦਿਆ ਵੀ ਸਿੱਖੀ ਨਹੀਂ ਜਾ ਸਕਦੀ । ਜੀਵਤ ਪ੍ਰਾਣੀ ਨੂੰ ਜੀਵਤ ਆਤਮਾ ਹੀ ਗਿਆਨ ਦੇ ਸਕਦੀ ਹੈ । ਨਾਮ ਤਾਂ ਓਸ ਦਾ ਹੀ ਲਿਖਣਾ ਪੈਂਦਾ ਹੈ ਜਿਥੋਂ ਕੋਈ ਛੇਂਦ ਉਜਾਗਰ ਹੁੰਦੀ ਹੋਵੇ, ਭਾਵੇਂ ਕੋਈ ਵੀ ਪਰਉਪਕਾਰੀ ਜੀਵ ਹੋਵੇ । ਪੱਖਸ਼ ਪਾਤਿ ਨਹੀਂ ਸਮਝਣਾ ਚਾਹੀਦਾ । ਅਸਲੀਯਤ ਨੂੰ ਲੁਕੋਣ ਵਾਲਾ ਲਿਖਾਰੀ ਲਿਖਾਰੀ ਨਹੀਂ ਹੋ ਸਕਦਾ ।

# ਗੁਰੂ ਨਾਨਕ ਦਾ ਗੁਰੂ ਕੌਣ ?

**ਪ੍ਰਸ਼ਨ ਅੰਕ (੬)**

ਕਵਣ ਮੂਲ ਕਵਣ ਮਤਿ ਵੇਲਾ ॥ ਤੇਰਾ ਕਵਣ ਗੁਰੂ ਜਿਸ ਕਾ ਤੂੰ ਚੇਲਾ ॥
ਦਾ ਉਤਰ ਗੁਰੂ ਜੀ ਨੇ ਇਸ ਪ੍ਰਕਾਰ ਦਿਤਾ ਹੈ :—

ਪਵਣ ਅਰੰਭ ਸਤਿਗੁਰੁ ਮਤਿ ਵੇਲਾ। ਸਬਦ ਗੁਰੂ ਸੁਰਤਿ ਧੁਨਿ ਚੇਲਾ ॥

ਜਦ ਮਾਤ ਗਰਭ ਵਿਚ ਇਕ ਮਾਸ ਦੇ ਲੋਥੜੇ ਦੇ ਰੂਪ ਜੀਵ ਪ੍ਰਾਣ-ਗਤੀ ਪ੍ਰਾਪਤ ਕਰਦਾ ਹੈ ਤਾਂ ਉਸ ਦਾ **ਮੁਖ ਤਲੇ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**" ਹੋਣ ਕਰਕੇ—

(ਜੈਤਸਰੀ ਮ: ੫ ਵਾ: ਸ: ਨਾਲ)

**ਗਰਭ ਉਦਰ ਬਿਲਲਾਟ ਕਰਤਾ ਤਹਾ ਹੋਵਤ ਦੀਨ ॥**

(ਸਾਰੰਗ ਮ: ੫)

ਪ੍ਰਾਰਥਨਾ ਕਰਦਾ ਹੈ ਤਾਂ ਉਹ ਅਕਾਲ ਪੁਰਖ ਦੁਖੀ ਜੀਵ ਦੀ ਪੁਕਾਰ ਸੁਣ ਕਰ—

**ਮਾਤ ਗ੍ਰਭ ਮਹਿ ਆਪਣ ਸਿਮ੍ਰਣ ਦੇ ਤਹ ਤੁਮ ਰਾਖਣਹਾਰੇ ॥**

(ਸੋਰਠ ਮ: ੫)

ਜੀਵ ਦੇ ਸੁਰਤਿ (ਕੰਨ) ਵਿਚ ਨਾਮ ਦਾ ਸੰਚਾਰ ਕਰ ਦਿੰਦਾ ਹੈ। ਤਾਂ ਉਹ ਪ੍ਰਾਣੀ ਗਰਭ ਅਗਨੀ ਵਿਚ ਪ੍ਰਭੂ ਦੁਆਰਾ ਦਿਤੇ ਗਏ ਨਾਮ ਦਾ ਅਰਾਧਨ ਕਰਦਾ ਹੈ। ਏਹੋ ਸਮਾਂ ਪਵਨ ਦੇ (ਸੁਆਸ) ਅਰੰਭ ਦਾ ਸ਼ੁਰੂਆਤ ਅਕਾਲ ਪੁਰਖ ਦੇ ਮੰਤ੍ਰ ਦੁਆਰਾ ਹੁੰਦਾ ਹੈ, ਅਰ ਇਸ ਸਮੇਂ ਨੂੰ ਹੀ ਸਤਿਗੁਰੂ ਦੀ ਮਤਿ ਸਿੱਖਿਆ ਦਾ ਵੇਲਾ ਕਿਹਾ ਹੈ ਅਤੇ ਪ੍ਰਾਣੀ-ਜੀਵ ਅਕਾਲ ਪੁਰਖ ਦਾ ਮੰਤ੍ਰ ਸੁਰਤਿ (ਕੰਨ) ਵਿਚ ਪ੍ਰਵੇਸ਼ ਹੋਣ ਤੇ ਨਾਮ ਰਟਣ ਕਰਨ ਕਰਕੇ ਅੰਦਰ ਧੁਨਿ ਉਪਜ ਪੈਂਦੀ ਹੈ। ਭਾਵ ਗੁਰੂ ਅਕਾਲ ਪੁਰਖ ਦੇ ਸ਼ਬਦ (ਪਵਣ) ਦੁਆਰਾ ਚੇਲੇ ਸਿੱਖ ਦੇ ਸੁਰਤਿ (ਕੰਨਾਂ) ਵਿਚ ਮੰਤ੍ਰ ਦੀ ਧੁਨਿ ਬਝ ਜਾਂਦੀ ਹੈ। ਗੁਰੂ ਤੇਗ ਬਹਾਦਰ ਜੀ ਦੇ ਕਥਨਾ ਅਨੁਸਾਰ—

"ਮਾਈ ਮੈ ਧਨ ਪਾਇਓ ਹਰਿਨਾਮ, ਮਨੁ ਮੇਰਾ ਧਾਵਣ ਤੇ ਛੂਟਿਓ ॥
(ਕਰ ਬੈਠੋ ਬਿਸ੍ਰਾਮ ॥" (ਬਸੰਤ ਮ: ੯)

ਸਮਾਧੀ ਸਥਿੱਤ ਹੋ ਜੀਵ ਗਰਭ ਅਗਨਿ ਦਾ ਦੁਖ (ਕਸਟ) ਭੁਲ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਮੈਂ ਉਸ ਅਕਾਲ ਪੁਰਖ ਦੀ ਬੇਅੰਤ ਕਥਾ ਦਾ ਨਾਮ ਰਸ ਲੈ ਕੇ ਸੰਸਾਰ ਵਿਚ ਹੁੰਦਾ ਹੋਇਆ ਭੀ ਇਸ ਦੇ ਅਧਾਰ ਤੇ ਨਿਰਲੇਪ ਰਹਿੰਦਾ ਹਾਂ—

ਭਗਤਾਂ ਤੇ ਸੰਸਾਰੀਆਂ ਜੋੜ ਕਦੇ ਨਾ ਆਇਆ ॥

(ਵਾਰ ਮਾਝ ਮ: ੧)

ਇਸ ਕਾਰਣ ਤੇ ਮੇਰਾ ਅਕਾਲ ਪੁਰਖ (ਜੁਗਿ ਜੁਗਿ ਹਮੇਸ਼ਾ) ਗੁਰੂ ਹੁੰਦਾ ਆਇਆ ਹੈ। ਅਤੇ ਮੈਂ ਉਸ ਦੇ ਦਿਤੇ ਮੰਤ੍ਰ ਨੂੰ ਭੁਲਾਇਆ ਨਹੀਂ, ਹਰਿ ਵੇਲੇ ਯਾਦ ਰਖਦਾ ਹਾਂ ਜੈਸੇ—

"ਆਖਾ ਜੀਵਾਂ ਵਿਸਰੈ ਮਰ ਜਾਉ ॥" (ਆਸਾ ਮ: ੧)

ਅਤੇ ਇਸ ਏਕ ਸ਼ਬਦ ਦੀ ਵਿਚਾਰ ਕਰਨ ਕਰਕੇ ਮੇਰੇ ਵਿਚੋਂ ਕ੍ਰੋਧਾਗਨਿ (ਹਉਮੈ) ਉਡ ਗਈ ਹੈ ਤੇ ਮੈਂ ਸਭ ਲਈ ਨਿਰਪੱਖ ਸਾਝਾ ਹੋ ਗਿਆ ਹਾਂ।

ਦੂਜੇ ਪਹਿਰੇ ਰੈਣ ਦੇ ਵਣਜਾਰਿਆ ਮਿਤ੍ਰਾ ਵਿਸਰ ਗਇਆ ਧਿਆਨੁ ॥
ਅਤੇ ਗਰਭੋਂ ਬਾਹਰ ਨਿਕਲ ਆਇਆ ਖਸਮ ਵਿਸਾਰ ਦੁਨੀ ਚਿਤੁ ਲਾਇਆ ॥"
ਗਰਭ ਦੀ ਅਗਨੀ ਕੁੰਡ ਵਿਚੋਂ ਬਾਹਰ ਆਉਂਦਿਆਂ ਹੀ ਪ੍ਰਭੂ ਦਾ ਦਿਤਾ ਨਾਮ ਭੁਲ ਗਿਆ ਤੇ ਕਰਨੀ ਗੁਰੂ ਦੀ ਭੁਲ ਕੇ ਜਗਤ ਵਿਚ ਨਿਗੁਰਾ ਹੋ ਗਿਆਂ ਗੁਰੂ ਜੀ ਕਹਿੰਦੇ ਹਨ—

**ਨਿਗੁਰੇ ਦਾ ਹੈ ਨਾਉ ਬੁਰਾ—**

ਇਸ ਲਈ ਬਾਹਰ ਦੀ ਅਵੱਸਥਾ ਨੂੰ ਸੁਆਰਨ ਲਈ ਗੁਰਮੱਤ੍ਰ ਦੀ ਦੁਵਾਰਾ ਲੋੜ ਹੈ। ਗੁਰੂ ਅਰਜਨ ਦੇਵ ਜੀ ਸੰਸਕ੍ਰਿੱਤੀ ਸਲੋਕਾਂ ਵਿਚ ਲਿਖਦੇ ਹਨ—

**ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ, ਭਰਸਟਣਹਿ ॥**

ਉਹ ਕੈਸਾ ਹੈ:—

ਕੂਕਰਹਿ (ਕੁੱਤੇ ਜੇਹਾ) ਸੂਕਰਹਿ (ਸੂਰ ਜੇਹਾ) ਗਰਧਪਹਿ-(ਗਧੇ ਜੇਹਾ)
ਕਾਕਹਿ (ਕਾਂ ਜੇਹਾ) ਸਰਪਨ ਤੁਲ ਖਲਹਿ—ਸਰਪ ਬਰਾਬਰ, ਆਦਿ।
(ਸਲੋਕ ਸੰ: : ਮ: ੫)

ਅਗੇ ਗੁਰਬਾਣੀ ਦੇ ਪੁਸ਼ਟੀ ਰੂਪ ਹੋਰ ਪ੍ਰਮਾਣ ਪੜ੍ਹੋ :—

ਪਹਿਲੇ ਪਹਰੇ ਰੈਣ ਕੇ ਵਣਜਾਰਿਆ ਮਿਤ੍ਰਾ ਹੁਕਮ ਪਇਆਂ ਗਰਭਾਸ਼।
ਉਰਧ ਤਪੁ ਅੰਤਰ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸ।
ਖਸਮ ਸੇਤੀ ਅਰਦਾਸ ਵਖਾਣੇ ਉਰਧ ਧਿਆਨੁ ਲਿਵ ਲਾਗਾ।
ਨਾ ਮਰਜਾਦੁ ਆਇਆ ਕਲਿ ਭੀਤਰਿ ਬਹੁੜ ਜਾਸੀ ਨਾਗਾ।
ਜੇਸੀ ਕਲਮ ਵੁੜੀ ਹੈ ਮਸਤਕਿ ਤੇਸੀ ਜੀਅੜੇ ਪਾਸਿ।
ਕਹੁ ਨਾਨਕ ਪਹਿਲੇ ਪਹਰੇ ਪ੍ਰਾਣੀ ਹੁਕਮ ਪਇਆ ਗਰਭਾਸ।
(ਸ੍ਰੀ ਰਾ: ਪਹਰੇ ਮ: ੧)

**ਦੂਜੀ ਪੁਸਟੀ—**

ਪਹਿਲੇ ਪਹਰੇ ਰੈਣ ਦੇ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮਝਾਰ ॥
ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮ ਸੁਮਾਰਿ ॥
ਹਰਿ ਹਰਿ ਨਾਮੁ ਜਪੇ ਅਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥
ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ ॥
ਜਿਸਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥੧॥
(ਸ੍ਰੀ ਰਾ: ਮ: ੪)

**ਤੀਜੀ ਪੁਸਟੀ--**

**ਪ੍ਰਥਮੇ ਗਰਭ ਮਾਤਾ ਕੇ ਵਾਸਾ ਊਹਾਂ ਛੋਡ ਧਰਨਿ ਮਹਿ ਆਇਆ ॥**

(ਗੂਜਰੀ ਮ: ੫ ਪੰ: ਪਦਾ)

**ਚਉਥੀ ਪੁਸਟੀ—**

ਦੂਜੇ ਪਹਰੈ ਰੈਣ ਕੇ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥
ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥
ਚੇਤਿ ਅਚੇਤ ਮੂੜ ਮਨ ਮੇਰੇ ਅੰਤ ਨਹੀ ਕਛੁ ਤੇਰਾ ॥
ਜਿਨ ਰਚੁ ਰਚਿਆ ਤਿਸੈ ਨ ਜਾਣੈ ਮਨੁ ਭੀਤਰ ਧਰਿ ਗਿਆਨੁ ॥
ਕਹੁ ਨਾਨਕ ਪ੍ਰਾਣੀ ਦੂਜੇ ਪਹਿਰੈ ਵਿਸਰਿ ਗਆ ਧਿਆਨੁ ॥

(ਸ੍ਰੀ ਰਾ: ਮ: ੧)

ਉਪ੍ਰੋਕਤ ਗੁਰਮਤਿ ਪ੍ਰਮਾਣਾਂ ਤੋਂ ਭਰਪੂਰ ਸਿੱਧ ਪ੍ਰਾਪਤ ਹੋਈ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਅਕਾਲ ਪੁਰਖ ਗੁਰੂ ਹੋਇਆ, ਅਤੇ ਉਹੀ ਮੰਤ੍ਰ ਗੁਰੂ ਜੀ ਨੇ ਜਗਤ ਅਧਾਰ ਹਿੱਤ ਆਪਣੇ ਸਿੱਖ ਸੇਵਕਾਂ ਵਿਚ ਵਰਤਿਆ ਤੇ ਉਪਦੇਸਿਆ ਹੈ।

**ਨੋਟ** :--ਅਨੇਕ ਵਿਦਵਾਨਾਂ ਨੇ **"ਪਵਣ ਅਭਰੰ"** ਦੇ ਅਰਥ ਆਪੋ ਆਪਣੀ ਬੁਧੀ ਅਨੁਸਾਰ ਕੀਤੇ ਹਨ ਜੋ ਗੁਰਮਤ ਅਨੁਕੂਲ ਨਹੀਂ ਸਮਝੇ ਜਾਂਦੇ ਉਪ੍ਰੋਕਤ ਗੁਰੂਆਂ ਦੀ ਰਚਨਾ ਤੋਂ ਸਹਜ ਹੀ ਸਪੱਸ਼ਟਤਾ ਸਾਹਮਣੇ ਆ ਜਾਂਦੀ ਹੈ।

ਰੇ ਨਰ ਗਰਭ ਕੁੰਡਲ ਜਬ ਆਛਤ ॥

(ਸ੍ਰੀ ਬੇਣੀ)

ਗਰਭ ਕੁੰਡ ਮਹਿ ਉਰਧ ਤਪੁ ਕਰਤਾ ॥ (ਬਾਵਨ ਅਖਰ)

**ਅੰਤ**—ਗੁਰੂ ਨਾਨਕ ਜਿਨ ਸੁਣਿਆ ਪੇਖਿਆ ਸੇ ਫਿਰ ਗਰਭਾਸ ਨ ਪਰਿਆ ਰੇ ॥

(ਸ੍ਰੀ ਰਾ: ਮ: ੫)

**ਸੰਗੀਤ ਇਕ ਬੈਕੁੰਠ** ਸਾਰੇ ਦੇਸ਼ (ਦੁਨੀਆਂ) ਵਿਚ ਅਨੰਦ ਅਤੇ ਮਨ ਦੀ ਇਕਾਗਰਤਾ ਲਈ ਸੰਗੀਤ ਮਹਾਨ ਸਾਧਨ ਹੈ। ਜਿਸਦੀ ਧੁਨਿ ਨਾਦ ਨੂੰ ਮਨੁਖ (ਪ੍ਰਾਣੀ) ਦੇ ਕੰਨਾ ਤਕ ਪਪੁੰਚਦਿਆਂ ਹੀ ਮਨੁਖ ਅਨੰਦ ਵਿਚ ਝੂਮਣ ਲਗ ਜਾਂਦਾ ਹੈ। ਪ੍ਰੰਤੂ ਜੇ ਸੰਗੀਤ ਸੁਰ ਲੈਯ ਤਾਲ ਦੀ ਇਕ ਅਵਾਜ ਹੋਵੇ।

ਅਸੀਂ ਯੂਰਪ ਦੇ ਸੰਗੀਤ ਸੀਨ ਦੇਖੇ ਹਨ ਜਿਨ੍ਹਾਂ ਨੂੰ ਐਸਾ ਅਧਿਭੁੱਤ ਸ਼ਿੰਗਾਰਿਆ ਜਾਂਦਾ ਹੈ ਮਾਨੋ ਇਕ ਸੁਰਗ ਹੀ ਮਲੂਮ ਪੈਂਦਾ ਹੈ। ਯੁਵਕ ਯੁਵਕੀਆਂ ਇਸ ਵਿਚ ਹਿਸਾ ਲੈਣ ਵਾਲਿਆਂ ਦਾ ਮਨ ਸੰਗੀਤ ਵਿਚ ਇਤਨਾ ਮੁਘਧ ਹੋ ਜਾਂਦਾ ਹੈ ਮਾਨੋਂ ਓਹਨਾਂ ਨੂੰ ਤਾਰ ਸੁਰ ਵਿਚ ਭਿਜੇ ਹੋਇਆ ਨੂੰ ਆਪਣਾ ਆਪ ਯਾਦ ਨਹੀ ਰਹਿੰਦਾ ਕਿ ਓਹ ਕਲਾਕਾਰ ਹਨ ਯਾਂ ਓਹ ਸੰਗੀਤ ਦੀਆਂ ਪ੍ਰਕਾਸ਼ ਹੋਇਆਂ ਧੁਨਾਂ, ਅਤੇ ਜਿਥੇ ਸੰਗੀਤ ਸਮੇਲਨ ਮੰਚ ਤਿਆਰ

ਕੀਤਾ ਜਾਂਦਾ ਹੈ, ਉਸ ਥਾਂ ਨੂੰ ਇਤਨਾ ਸੰਗਾਰਿਆ ਜਾਂਦਾ ਹੈ ਕਿ ਸੰਗੀਤ ਪ੍ਰੇਮੀ ਸਰੋਤੇ ਉਸ ਮੰਚ-ਪੰਡਾਲ ਦੇ ਅੰਦਰ ਆਉਂਦੇ ਹੀ ਮੋਹਿਤ ਹੋ ਜਾਂਦੇ ਹਨ, ਅਤੇ ਸੰਗੀਤ ਕਲਾਕਾਰਾਂ ਨਾਲ ਹੀ ਨਚਣਾ ਗਾਣਾ ਅਰੰਭ ਕਰ ਦੇਂਦੇ ਹਨ ਮਾਨੋ ਸੰਗੀਤ ਇਕ ਬਸੰਤੀ ਬਹਾਰ ਹੀ ਬਹਾਰ ਨਜਰਿ ਪੈਂਦੀ ਹੈ। ਸੰਗੀਤ ਇੰਦ੍ਰੀਆਂ ਨੂੰ ਬਾਹਰੋ ਭਰਮਣ ਤੇ ਰੋਕਣ ਦਾ ਸਹੀ ਸਾਧਨ ਹੈ।

**ਅਫਰੀਕਾ ਦੇ ਹਬਸ਼ੀ** ਅਫਰੀਕੀ ਹਬਸ਼ੀ ਲੋਕਾਂ ਦੇ ਸੰਗੀਤ ਮੰਡਲਾਂ ਵਿਚ ਵੀ ਸੰਗੀਤ ਦਾ ਪ੍ਰਭਾਓ ਦੇਖਣ ਵਿਚ ਆਇਆ ਹੈ। ਭਾਵੇਂ ਇਨ੍ਹਾਂ ਦੇ ਸੰਗੀਤ ਬਹੁਤੀਆਂ ਤਾਲਾਂ ਦੇ ਮੁਥਾਜ ਨਹੀਂ ਪਰ ਗਉਣ ਨਾਚ ਦਾ ਢੰਗ ਸਹੀ ਤਾਲਾਂ ਵਿਚ ਹੀ ਚਲਦਾ ਹੈ ਅਤੇ ਇਹ ਲੋਕ ਮਰਦ ਇਸਤ੍ਰੀਆਂ ਇਕੱਠੇ ਹੀ ਬਿਨਾ ਭਿੰਨ ਭੇਤ ਦੇ ਇਕ ਥਾਂ ਮਿਲਕੇ ਨਾਚ ਗੀਤ ਦਾ ਅਨੰਦ ਮਾਣਦੇ ਹਨ ਪਰ ਲੈਯ ਧੁਨਿ ਵਿਚ ਮਿਲਿਆਂ ਇਨ੍ਹਾਂ ਨੂੰ ਵੀ ਬਾਹਰ ਗਤੀ ਭੁਲ ਜਾਂਦੀ ਹੈ ਅਤੇ ਨਹੀ ਪਤਾ ਚਲਦਾ ਕਿ ਕਉਣ ਪੁਰਖ ਕਉਣ ਨਾਰੀ ਕਿਸਦੇ ਨਾਲ ਕਿਸਦੀ ਯਾਰੀ ਕੋਈ ਖਿਆਲ ਨਹੀ ਹੁੰਦਾ "ਏਕ ਪਿਤਾ ਏਕਸ ਕੇ ਬਾਰਕ" ਹੀ ਹੁੰਦੇ ਹਨ।

**ਭਾਰਤੀ ਸੰਗੀਤ** ਇਸ ਦਾ ਅਸਲੀ ਸਰੂਪ ਰਾਜ ਦਰਬਾਰਾਂ, ਸੰਤਾ ਮਹੰਤਾ ਡੇਰਿਆਂ ਆਦਿਕਾ ਵਿਚ ਹੀ ਸ਼ੋਭਾ ਦਿੰਦਾ ਰਿਹਾ। ਪਰ ਕੁਝ ਮੋਟੀ ਬੁਧਿ ਵਾਲੇ ਇਸ ਸੰਗੀਤ ਕਲਾ ਨੂੰ ਸਮਝਣ ਤੋਂ ਅਸਮ੍ਰਥ ਹੋ ਗਏ ਉਥੇ ਸ਼ਾਸਤ੍ਰੀ ਸੰਗੀਤ ਦੀਆ ਧੁਨਾਂ ਉਡਿ ਗਈਆਂ। ਰਾਗ ਸੱਤਾ ਯਾ ਬਾਰਾਂ ਸੁਰਾਂ ਵਿਚੋਂ ਨਿਕਲ ਕੇ ਦੋ ਯਾ ਤਿੰਨਾ ਸੁਰਾ ਵਿਚ ਸੀਮਿਤ ਹੋ ਗਿਆ ਅਤੇ ਏਥੋਂ ਵੀ ਘਟ ਕੇ ਕੇਵਲ ਇਕ ਤਾਰ ਵਿਚ ਸਮਾ ਗਿਆ। ਇਨ੍ਹਾਂ ਇਕਤਾਰੀਆਂ (ਤੂੰਬੀਆਂ) ਦੀ ਸੰਮਤੀ ਪ੍ਰਧਾਨ ਹੋ ਗਈ ਅਤੇ ਤਾਲ ਵੀ ਕੇਵਲ ਕਹਿਰਵਾ ਹੀ ਮੁਖਿ ਮੰਨਿਆ ਗਿਆ। ਤਬਲੇ ਮ੍ਰਦੰਗ ਵਿਚੋਂ ਨਿਕਲ ਕੇ ਬੋਲ ਢੋਲਕ ਦਾ ਸੰਗਾਰ ਬਣ ਗਏ।

ਗੁਰੂ ਨਾਨਕ ਪੰਥ ਦਾ ਕਲਾ ਕੇਂਦਰ ਗੁਰੂਆਂ ਨੇ ਮਿਲਕੇ ਆਦਿ ਗੁਰੂ ਗ੍ਰੰਥ ਦੀ ਰਚਨਾ ਕੀਤੀ ਜਿਸ ਵਿਖੇ ਸ਼ਾਸਤ੍ਰੀ ਸੰਗੀਤ ਦੀ ਮੁੜ ਸਥਾਪਨਾ, ਕਰ ਸੰਗੀਤ ਨੂੰ ਜੀਵਨ ਦਾਨ ਦਿਤਾ, ਅਤੇ ਤਬਲੇ-ਮ੍ਰਦੰਗ ਆਦਿ ਤਾਲਾਂ ਦੀ ਬਣਤਰ ਸੋਧਕੇ ਸਤਾਰਾਂ (੧੭) ਤਾਲ ਤਕ ਗਉਣ ਦਾ ਗਿਆਨ ਬਖਸਿਆ। ਅਜ ਕਲ ਕੇਵਲ ਸ਼ਾਸਤ੍ਰੀ ਸੰਗੀਤ ਦੀ ਪਹੁੰਚ ਵਾਲੇ ਗੁਰੂ ਬ੍ਰਹੰਮ ਗਿਆਨੀ ਹੀ ਇਸ ਦਾ ਉਪਯੋਗ ਕਰਦੇ ਦੇਖੇ ਜਾਂਦੇ ਹਨ। ਪਰ ਇਨ੍ਹਾਂ ਦੀ ਵੀ ਕੇਵਲ ਥੋੜੇ ਤਾਲਾਂ ਤਕ ਹੀ ਪਹੁੰਚ ਹੈ ਸਤਾਰਾਂ ਤਕ ਨਹੀ। ਜਿਸ ਹਰਿਮੰਦਰ ਸਾਹਿਬ 'ਚੋਂ ਇਸ ਸੰਗੀਤ ਕਿਰਨ ਦੀ ਉਪਜ ਪੈਦਾ ਹੋਈ ਸੀ ਓਥੇ ਤਾਂ ਅਜ ਇਸ ਦਾ ਧੂੰਆ ਹੀ ਨਜਰ ਨਹੀ ਪੈਂਦਾ। "ਜਥਾ ਰਾਜਾ ਤਥਾ ਪਰਜਾ" ਪੰਚਮ ਗੁਰੂ ਨਾਨਕ ਦਾ ਕਿਡਾ ਵਸ਼ਾਲ ਗਿਆਨ ਸੀ ਜਿਨ੍ਹਾਂ ਨੇ ਸਤਾਰਾਂ ਘਰੁ ਤਕ ਸੰਗੀਤ ਨੂੰ ਗਾ ਕੇ ਸੰਸਾਰ ਦੇ ਸੰਗੀਤ ਖੇਤ੍ਰ ਵਿਚ ਉਚਾ ਸਥਾਨ ਪ੍ਰਾਪਤ ਕੀਤਾ। ਪਰ ਜਦ ਸਿੱਖ ਆਪਣੇ ਗੁਰੂਆਂ ਦੀ ਦਸੀ ਰਹੁ ਰੀਤ ਦਾ ਦੁਰਉਪਯੋਗ ਕਰਦਾ ਹੈ ਤਾਂ ਉਸ ਵਿਚੋਂ ਗੁਰਮਤ ਸਕਤਿ ਕਾਫੂਰ ਹੋ ਜਾਂਦੀ ਹੈ ਅਤੇ ਦੁਰਮਤਿ ਘਰਿ ਵਿਚ ਬੈਠ ਜਾਂਦੀ ਹੈ। ਸੰਸਕ੍ਰਿਤ ਦਾ ਸਿਧਾਂਤ ਹੈ "ਵਿਨਾਸੁ ਕਾਲੇ ਵਿਪ੍ਰੀਤ ਬੁਧਿ"

ਗੁਰੂ ਨਾਨਕ ਦੀ ਪਰੰਪਰਾ ਨੂੰ ਸ਼ਾਸਤ੍ਰੀ ਸੰਗੀਤ ਗੁਰੂ ਗ੍ਰੰਥ ਦੀ ਪਧੱਤੀ ਨੂੰ ਮੁੜਿ ਸੁਰਜੀਤ

ਕਰਨ ਹਿੱਤ ਸ੍ਰੀ ਭੈਣੀ ਸਾਹਿਬ (ਜਿਲਾ ਲੁਧੀਹਾਣਾ) ਵਿਖੇ ਨਾਮਧਾਰੀ ਸੰਪਦਾ ਦੇ ਮੁਖਿ ਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ੧੯੩੩ ਈਸਵੀ ਮਹੀਨਾ ਅੱਸੂ ਵਿਚ ਗੁਰਮਤ ਸੰਗੀਤ ਸਮੇਲਨ ਕੀਤਾ ਸੀ। ਇਸ ਦੇ ਪਾਸ ਕੀਤੇ ਫੈਸਲੇ ਵਿਚ ਕੇਵਲ ਤੰਤੀ ਸਾਜ ਵਜਾਣ ਦਾ ਹੀ ਨਿਯਮ ਰਖਿਆ ਗਿਆ ਸੀ ਹਰਮੋਨੀਯਮ ਦੀ ਮਨਾਹੀ ਕੀਤੀ ਗਈ ਸੀ ਅਤੇ ਗੁਰੂ ਗ੍ਰੰਥ ਵਿਚ ਜਿਸ ਰਾਗ-ਤਾਲ ਵਿਚ ਸ਼ਬਦ ਲਿਖੇ ਗਏ ਹਨ ਉਸੇ ਰਾਗ-ਤਾਲ ਵਿਚ ਹੀ ਗਾਇਆ ਵਜਾਇਆ ਜਾਵੇ, ਇਹ ਨਿਯਮ ਸੀ ਇਸ ਵਿਚ ਭਾਰਤੀ ਸੰਗੀਤਕਾਰ ਗੁਰਮਤ ਨਾਲ ਸਰਧਾ ਰਖਣ ਵਾਲਿਆ ਨੇ ਬੜੇ ਉਤਸਾਹ ਨਾਲ ਦਿਲ ਖੋਲ ਕੇ ਹਿੱਸਾ ਲਿਆ। ਇਸ ਦੀ ਪਰਖ ਕਰਨ ਲਈ ਸੰਗੀਤ ਦੀ ਸੂਝ-ਬੂਝ ਰਖਣ ਵਾਲੇ ਚਾਰ ਜੱਜ ਨੀਯਤ ਕੀਤੇ ਗਏ ਜੋ ਏਹ ਸਨ:-

(੧) ਭਾ: ਸ: ਭਾ: ਕਾਹਨ ਸਿੰਘ ਜੀ ਨਾਭਾ.
(੨) ਸਰਦਾਰ ਮੁਕੰਦ ਸਿੰਘ ਜੀ ਰਈਸ ਸਿਮਲਾ.
(੩) ਸੰਤ ਹੀਰਾ ਸਿੰਘ ਜੀ ਰਾਗੀ ਲੰਮੀ ਜਗੀਰ.
(੪) ਬਾਬਾ ਨਿਹਾਲ ਸਿੰਘ ਜੀ ਪਟਿਆਲਾ.

ਉਪ੍ਰੋਕਤ ਜੱਜਾਂ ਦੇ ਨਰੀਖਸ਼ਣ ਅਨੁਸਾਰ[1] ਅੱਵਲ ਰਹਿਣ ਵਾਲੇ ਸਜਨ ਨੂੰ ਇਕ ਵਧੀਆ ਘੋੜੀ ਤੇ ਪੰਜ ਸੌ ਰੁਪਇਆ, ਨੰ: ਦੋ ਨੂੰ ਇਕ ਮੱਝ ਤੇ ਢਾਈ ਸੌ ਰੁਪਇਆ, ਨੰ: ਤੀਜੇ ਨੂੰ ਇਕ ਗਊ ਤੇ ਇਕ ਸੌ ਰੁਪਇਆ, ਆਦਿ ਭੇਟਾ ਦਿਤੇ ਗਏ। ਹੋਰ ਜੇਹੜੇ-ਜੇਹੜੇ ਸੱਜਨਾਂ ਨੇ ਸੰਗੀਤ ਸਮੇਲਨ ਵਿਚ ਹਿੱਸਾ ਲਿਆ ਸੀ ਓਹਨਾਂ ਸਭਨਾਂ ਨੂੰ ਇਕ-ਇਕ ਵਧੀਆ ਗਊ ਤੇ ਸੌ-ਸੌ ਰੁਪਇਆ ਨਕਦ ਅਤੇ ਆਵਣ ਜਾਵਣ ਦਾ ਖਰਚਾ ਭਾੜਾ ਕਰਾਇਆ ਆਦਿ ਦੇ ਕੇ ਸਨਮਾਮਤ ਕੀਤਾ ਗਿਆ। ਇਸ ਸੰਗੀਤ ਸਮੇਲਨ ਵਿਚ ਗੈਰ-ਨਾਮਧਾਰੀ ਰਈਸਾਂ ਸ੍ਰਦਾਰਾਂ ਪਤਵੰਤੇ ਸਜਨਾਂ ਨੇ ਬਹੁਤ ਦਿਲਚਸਪੀ ਲਈ ਅਤੇ ਗੁਰੂ ਜੀ ਦੀ ਦਿਲ ਖੋਲਕੇ ਪ੍ਰਸ਼ੰਸਾ ਕੀਤੀ। ਹਜਾਰਾਂ ਦੀ ਸੰਖਯਾਂ ਵਿਚ ਲੋਕ ਵੇਖਣ ਆਏ ਸਨ।

ਸੰਗੀਤ ਭਾਰਤਵਰਸ਼ ਦਾ ਖਾਸ ਅੰਗ ਅਤੇ ਕੇਂਦਰ ਸਥਾਨ ਹੈ, ਜ਼ਿਥੇ ਲਖਾਂ ਸਾਲਾਂ ਤੋਂ ਸੰਗੀਤ ਕਲਾ ਉਜਾਗਰ ਹੋ ਚੁਕੀ ਹੈ। ਸੰਗੀਤ ਵਿਦਵਾਨਾਂ ਨੇ ਇਸ ਨੂੰ ਜੀਵਤ ਰਖਣ ਲਈ ਅਨੇਕਾਂ ਸੰਗੀਤ ਗ੍ਰੰਥਾਂ ਤਾਲਾਂ ਆਦਿ ਦੀ ਰਚਨਾ ਕੀਤੀ ਹੋਈ ਹੈ ਪਰ ਅਜ ਕਲ ਸਿੱਖ ਜਗਤ ਗੁਰੂ ਨਾਨਕ ਸੰਪ੍ਰਦਾ ਨਾਮਧਾਰੀ ਪੰਥ ਤੋਂ ਬਿਨਾ ਹੋਰ ਕਿਤੇ ਗੁਰਮਤ ਸੰਗੀਤ ਦਾ ਧੂਆਂ ਵੀ ਨਜਰ ਨਹੀ ਪੈ ਰਿਹਾ। ਸਿੱਖਾਂ ਦੇ ਗੁਰਦੁਆਰਿਆਂ ਧਰਮਸਥਾਨਾਂ ਤੇ ਬੇਅੰਤ ਧਨ ਹਰ ਰੋਜ ਅਉਂਦਾ ਹੈ ਪਰ ਇਸ (ਗੁਰਮਤ) ਸੰਗੀਤ ਸਿੱਖਣ ਲਈ ਕੋਈ ਸੰਗੀਤ ਕੇਂਦਰ ਸਥਾਪਤ

---

1. ਪਹਿਲਾ ਨੰ: ਭਾ: ਹਰਨਾਮ ਸਿੰਘ ਜੀ ਠੱਟੇ ਟਿਬੀ ਵਾਲੇ
ਦੂਜਾ ਨੰ: ਭਾ: ਲਾਲ ਜੀ ਅੰਮ੍ਰਿਤਸਰ ਵਾਲੇ
ਤੀਜਾ ਨੰ: ਭਾ: ਸਮੁੰਦ ਸਿੰਘ ਜੀ ਨਨਕਾਣੇ ਸਾਹਿਬ ਵਾਲੇ

ਨਹੀਂ ਕੀਤਾ ਜਾ ਸਕਿਆ ਤਾਂ ਕੇ ਜਿਥੇ ਅਸੀਂ ਗੁਰੂ ਨਾਨਕ ਦੀ ਰਚੀ ਬਾਣੀ ਵਿਚ ਗੁਰਮਤ ਸੰਗੀਤ ਨੂੰ ਕਾਇਮ ਰਖ ਸਕੀਏ।

ਦਸਮੇਸ਼ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਨਾ ਦਸਮ ਗ੍ਰੰਥ ਦੇ ਕ੍ਰਿਸ਼ਨਾਵਤਾਰ ਭਾਗ ਵਿਚ ਸ਼ਾਸਤ੍ਰੀ ਸੰਗੀਤ ਦਾ ਬ੍ਰਿਜ ਵਿਖੇ ਕ੍ਰਿਸ਼ਨ ਅਤੇ ਗੋਪੀਆਂ ਦੀ ਰਾਸਲੀਲਾ ਦੀ ਵਿਆਖਿਆ ਵਿਚ ਸ੍ਰੀ ਕ੍ਰਿਸ਼ਨ ਜੀ ਦੀ ਬੰਸਰੀ ਦੁਆਰਾ ਸੰਗੀਤ ਦੀਆਂ ਅਲੌਕਕ ਧੁਨਾਂ ਦਾ ਵਰਨਣ ਕੀਤਾ ਹੈ। ਜਿਨ੍ਹਾਂ ਦੁਆਰਾ ਜੰਗਲੀ ਜਾਨਵਰਾਂ, ਪਸ਼ੂ, ਪੰਛੀਆਂ ਅਤੇ ਵਗਦੇ ਦਰਿਯਾਵਾਂ ਦੀ ਰੁਵਾਨੀ ਵੀ ਮਧੁਰ ਧੁਨਿ ਸੁਣਕੇ ਸੁਨ ਮੰਡਲ ਵਿਚ ਸੁੱਧ-ਬੁੱਧ ਖੋਹ ਬੈਠਦੀਆਂ ਸਨ। ਸੰਖੇਪ ਉਦਾਹਰਣ ਇਸ ਪ੍ਰਕਾਰ ਹੈ:-

ਕਬਿੱਤ (੧) ਲਲਿਤ ਧਨਾਸਰੀ, ਵਜਾਵੈ ਸੰਗ ਬਾਂਸੁਰੀ।
ਕੇਦਾਰਾ ਔਰ ਮਾਲਵਾ ਬਿਹਾਗੜਾ ਔ ਗੁਜਰੀ।।
ਮਾਰੂ ਔ ਪਰਜ ਔਰ ਕਾਨ੍ਹੜਾ ਕਲਜਾਨ ਸੁੰਭ।
ਕੁੱਕਭ ਬਿਲਾਵਲ ਸੁਨੇ ਤੈ ਆਵੈ ਮੁਜਰੀ।।
ਭੈਰਵ ਪਲਾਸੀ ਭੀਂਮ ਦੀਪਕ ਸੁ ਗਉਰੀ ਨਟ।
ਠਾਡੇ ਦ੍ਰੁਮ ਛਾਇਆ ਮੈ ਸੁ ਗਾਵੈ ਕਾਨ੍ਹ ਪੂਜਰੀ।।
ਤਾਤੇ ਗ੍ਰਿਹ ਤਿਯਾਗ ਤਾਕੀ ਸੁਨ ਧੁਨ ਸ੍ਰੌਨਨ ਮੈ।
ਮ੍ਰਿਗ ਨੈਣੀ ਫਿਰਤ ਸੁ ਬਨ ਬਨ ਉਜਰੀ।।

ਸਵੀਯਾਂ (੨) ਮੇਘ ਮਲਾਰ ਔ ਦੇਵ ਗੰਧਾਰ ਭਲੇ ਗਵਰੀ ਕਰਕੇ ਹਿਤ ਗਾਵੈ।
ਜੈਤਸਰੀ ਅਰ ਮਾਲਸਰੀ ਨਟ ਨਾਇਕ ਸੁੰਦਰ ਭਾਂਤ ਵਸਾਵੈ।
ਰੀਝ ਰਹੀ ਬ੍ਰਿੱਜ ਕੀ ਸਭ ਗੁਵਾਰਨ ਰੀਝ ਰਹੀ ਧੁਨਿ ਜੋ ਸੁਨ ਪਾਵੈ।
ਔਰ ਕੀ ਬਾਤ ਕਹਾ ਕਹੀਐ ਤਜਿ ਇੰਦ੍ਰ ਸਭਾ ਆਸਣ ਆਵੈਂ।

(੩) ਰੂਖਨ ਤੇ ਰਸ ਚੂਵਨ ਲਾਗ ਝਰੇ ਝਰਨਾ ਗਿਰਤੇ ਸੁਖਦਾਈ।।
ਘਾਸ ਚੁਗੇ ਨਾ ਮ੍ਰਿਗਾ ਬਨਕੇ ਖਗ ਰੀਝ ਰਹੇ ਧੁਨਿ ਜਾ ਸੁਨਪਾਈ।।
ਦੇਵ ਗੰਧਾਰ ਬਿਲਾਵਲ ਸਾਰੰਗ ਕੀ ਰੀਝ ਕੈ ਜਹਿ ਤਾਨ ਬਸਾਈ।।
ਦੇਵ ਸਭੈ ਮਿਲ ਦੇਖਤ ਕਉਤਕ ਜਉ ਮੁਰਲੀ ਨੰਦ ਲਾਲ ਬਜਾਈ।।

(੪) ਠਾਢ ਰਹੀ ਯਮੁਨਾ ਸੁਨਕੈ ਧੁਨਿ ਰਾਗ ਭਲੇ ਸੁਨਬੇ ਕਉ ਚਹੇ ਹੈ।
ਮੋਹ ਰਹੇ ਬਨਕੇ ਮ੍ਰਿੱਗ ਔ ਇੱਕਠੇ ਮਿਲਿ ਆਵਤ ਸਿੰਘ ਸਹੇ ਹੈ।।
ਆਵਤ ਹੈ ਸੁਰ ਮੰਡਲ ਮੈਂ ਸੁਰਿ ਧਿਆਨ ਸਭੇ ਸੁਰ ਧਿਆਂਨ ਫਹੇ ਹੈ।
ਰੀਝ ਰਹੇ ਬਨਕੇ ਖੱਗਵਾਂ ਤਰ ਉਪਰ ਪੰਖ ਪਸਾਰ ਰਹੇ ਹੈ।।

ਏ ਹੈ ਸ਼ਾਂਸਤ੍ਰੀ ਸੰਗੀਤ ਦਾ ਪ੍ਰਾਕਰਮ ਜਿਸਨੂੰ ਸਮਝਣ ਤੋਂ ਸਾਡੀ ਬੁਧਿ ਅਸਮ੍ਰਥ ਹੋ ਰਹੀ ਹੈ। ਅਸੀਂ ਜਿਨਿਆਂ ਉਚਿਆਂ ਮਹਾਂ ਪੁਰਖਾਂ ਦਾ ਸੰਗ ਕਰਾਂਗੇ ਅਤੇ ਇਨ੍ਹਾਂ ਦੁਆਰ ਰਚਤ ਪੁਸਤਕਾਂ ਪੜ੍ਹਾਂਗੇ ਉਤਨਾ ਹੀ ਸਾਡਾ ਵਿਸ਼ਾਲ ਗਿਆਨ ਹੋਵੇਗਾ।

**ਇਕ ਰਹੱਸਯ** ਗਊਆਂ ਚਾਰਨ ਵੇਲੇ ਸ੍ਰੀ ਕ੍ਰਿੱਸ਼ਨ ਦੁਆਰਾ ਬੰਸਰੀ ਵਿਚ ਰਾਗ ਧੁਨੀਆਂ ਅਲਾਪਣ ਦਾ ਭਾਵ ਹੈ ਕਿ ਸੰਗੀਤ ਸੁਣਕੇ ਪਸੂਆਂ ਦੀ ਪ੍ਰਸੰਨਤਾ ਕਾਰਣ ਇਨ੍ਹਾਂ ਦੇ ਦੁੱਧ ਵਿਚ ਵਾਧਾ ਹੁੰਦਾ ਸੀ, ਗਊਆਂ ਬਹੁਤਾ ਦੁਧ ਦੇਂਦੀਆਂ ਸਨ। ਇਹ ਦੇਖਣ ਵਿਚ ਆਇਆ ਹੈ ਕਿ ਪਿੰਡਾਂ ਥਾਵਾਂ ਵਿਚ ਗੁੱਜਰ ਲੋਕ ਬੱਕਰੀਆਂ ਯਾ ਗਊਆਂ ਦੇ ਬੱਗ ਚਾਰਨ ਸਮੇਂ ਬੰਸਰੀ ਅਲਗੋਜੇ ਬਜਾਇਆ ਕਰਦੇ ਸਨ ਉਸ ਦਾ ਭਾਵ ਦੁੱਗਧ ਬ੍ਰਿਧੀ ਸੀ ਭਾਵੇਂ ਓਹਨਾਂ ਗੁਜਰਾਂ ਨੂੰ ਇਸ ਰਹੱਸਯ ਬਾਰੇ ਪਤਾ ਹੁੰਦਾ ਯਾ ਨਾਂ ਪਰ ਪ੍ਰੰਪਰਾ ਰੀਤ ਨੂੰ ਮੁਖ ਰਖਿਆ ਹੋਇਆ ਸੀ ਉਪ੍ਰੋਕਤ ਦਸਮ ਪਾਤਸਾਹ ਦੀ ਰਚਨਾ ਵਿਚ ਇਸ ਦਾ ਸਪਸਟੀਕਰਣ ਕੀਤਾ ਗਿਆ ਹੈ। ਚੋਰਾਂ ਨੂੰ ਵੀ ਇਸ ਦੀ ਕਸਮ ਹੈ ਕਿ ਜਿੱਥੇ ਬੰਸਰੀ ਦੀਆਂ ਧੁਨਾਂ ਅਲਾਪੀਆ ਜਾਣ ਓਥੇ ਉਹ ਚੋਰੀ ਨਹੀ ਕਰਦੇ ਜਿਵੇਂ ਚੂਹੜਿਆ ਨੂੰ ਸਹੇ ਦੀ ਸੌਂਹ ਹੈ, ਮੁਸਲਮਾਨ ਨੂੰ ਸੂਰ ਦੀ, ਹਿੰਦੂ ਨੂੰ ਗਊ ਦੀ ਆਦਿ ਆਦਿ।

# ਸਿਰੀ ਰਾਗ ਕਬੀਰ ਜਉਕਾ
# "ਏਕ ਸੁਆਨ ਕੈ ਘਰਿ ਗਾਵਣਾ"

**ਪਹਿਲਾ ਚਰਣ—**

ਜਨਨੀ ਜਾਨਤ ਸੁਤ ਬਡਾ ਹੋਤ ਹੈ,
ਇਤਨਾ ਕੁ ਨਾ ਜਾਨੈ ਜਿ ਦਿਨ ਦਿਨ ਅਵਧ ਘਟਤ ਹੈ ॥

**ਸਰਾਂਸ਼**—ਏਕ ਸੁਆਨ ਕੈ ਘਰਿ ਗਾਵਣਾ ਐਸਾ ਪਾਠ ਕਬੀਰ ਬਾਣੀ ਵਿਚ ਕਿਧਰੇ ਵੀ ਨਜਰੀਂ ਨਹੀਂ ਪੈਂਦਾ। ਏਹੁ ਗੁਰੂ ਜੀ ਨੇ ਕਬੀਰ ਪ੍ਰਥਾਇ ਹੀ ਉਚਾਰਣ ਕੀਤਾ ਹੈ। ਅਤੇ ਇਸ ਸ਼ਬਦ ਨੂੰ ਗੁਰੂ ਜੀ ਨੇ ਕਿਸੇ ਤਾਲ-ਘਰੁ ਵਿਚ ਵੀ ਛੰਦ ਬਧ ਨਹੀਂ ਕੀਤਾ, ਕੇਵਲ ਏਕ ਸੁਆਨ (ਕੂਕਰ) ਦੀ ਆਵਾਜ਼ (ਘਰਿ) ਵਿਚ ਹੀ ਗਾਵਣ ਦਾ ਸੰਕੇਤ ਹੈ।

ਗੁਰੂ ਨਾਨਕ ਦੇਵ ਜੀ ਨੇ ਜੇਹੜਾ ਸ਼ਬਦ "ਏਕ ਸੁਆਨੁ ਦੁਇਸ਼ੁਆਨੀ ਨਾਲ ਉਚਾਰਨ ਕੀਤਾ ਹੈ ਇਸਦੀ ਸਪੱਸ਼ਟਤਾ ਘਰੁ ੪ ਚਉਥਾ ਲਿਖਕੇ ਕਰ ਦਿਤੀ ਹੈ। "ਏਕ ਸੁਆਨ ਕੇ ਘਰਿ ਗਾਵਣਾ" ਸ਼ਬਦ ਵਿਚ ਏਹ ਸਪੱਸ਼ਟਤਾ ਨਹੀਂ। ਕਿ ਇਸਨੂੰ ਘਰੁ ੪ ਚਉਥਾ ਵਿਚ ਗਾਇਆਂ ਜਾਵੇ। ਇਸਦਾ ਐਸਾ ਵਿਦਵਾਨਾ ਨੇ ਕਿਆਸ ਹੀ ਕੀਤਾ ਹੈ। ਕਿਉਂਕਿ, ਸੰਗੀਤ ਗ੍ਰੰਥਾਂ ਵਿਚ, ਛੰਦ ਦਾ ਨਾਮ ਹੀ ਤਾਲ ਹੈ, ਗੁਰਬਾਣੀ ਵਿਖੇ ਗੁਰੂ ਜੀ ਨੇ ਜਿਸ ਤਾਲ-ਘਰੁ ਵਿਚ ਬਾਣੀ ਉਚਾਰਣ ਕੀਤੀ ਹੈ, ਉਸੀ ਅਨੁਸਾਰ ਹੀ ਛੰਦ ਦਾ ਵੀ ਉਚਾਰਣ ਕੀਤਾ ਹੈ। ਇਸ ਰੀਤ ਨਾਲ ਤਾਲ ਹੀ ਛੰਦ ਹੈ ਤੇ ਛੰਦ ਹੀ ਤਾਲ (ਘਰੁ) ਸਮਝਣਾ ਚਾਹੀਏ। ਅਤੇ "ਜਨਨੀ ਜਾਨਤ" ਵਾਲੇ ਛੰਦ ਪਾਠ ਦਾ ਤੇ "ਏਕ ਸੁਆਨੁ ਦੁਇ ਸੁਆਨੀ"

ਵਾਲੇ ਪਾਠ ਛੰਦਾਂ ਦਾ ਵੀ ਆਪਸੀ ਅੰਤ੍ਰ ਹੈ—ਮਾਤ੍ਰਾਂ ਅਤੇ ਵਰਣਾ ਦਾ ਵੀ ਮੇਲ ਨਹੀਂ ਇਨਾਂ ਦੋਹਾਂ ਸ਼ਬਦਾਂ ਦੀ ਹੋਂਦ ਭਿੰਨ ਭਿੰਨ ਹੈ।

ਜੇਹੜਾ ਸ਼ਬਦ ਸਿਰੀ ਰਾਗ ਵਿਚ ਭਗਤ ਬੇਣੀ ਦਾ ਹੈ। ਓਸ ਪਰੁ ਪਹਰਿਆਂ ਕੇ ਘਰ ਗਾਵਣਾ ਲਿਖਿਆ ਹੈ। ਇਸ ਦੇ ਦੋਹਾਂ ਸ਼ਬਦਾਂ ਦੀਆਂ ਬੰਦਸ਼ਾਂ ਮਿਲਦੀਆਂ ਹਨ। ਬੇਣੀ ਦੇ ਸ਼ਬਦ ਦੀ ਤੁਕ ਹੈ :—

"ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥

ਸਰੀ ਰਾਗ ਮ: ੧ ਘਰੁ ੧ ॥ ਪਹਿਲਾ

**ਚਰਨ ਹੈ :—**

ਪਹਿਲੈ ਪਹਿਰੈ ਰੈਣ ਕੈ ਵਣਜਾਰਿਆ ਮਿਤ੍ਰਾਂ ਹੁਕਮਿ ਪਇਆਂ ਗਰਭਾਸਿ ॥

ਇਹਨਾਂ ਦੋਹਾਂ ਸ਼ਬਦਾਂ ਦੀ ਗਾਇਕੀ ਇਕ ਤਾਲ (ਘਰੁ) ਵਿਚ, ਗਉਣ ਦੀ ਸੂਚਨਾ ਗੁਰੂ ਜੀ ਨੇ ਦਿਤੀ ਹੈ। ਇਕ ਤਾਲੇ ਦੀਆਂ ਬਾਰਾਂ ਮਾਤ੍ਰਾਂ ਅਤੇ ਚਾਰ ਤਾਲੀਆਂ ਹੁੰਦੀਆਂ ਹਨ। ਇਸਨੂੰ ਬਲੰਬਤ ਲੈਯ, (ਖਿਆਲ) ਵਿਚ ਅਤੇ ਦਰੁੱਤ ਵਿਚ ਵੀ ਗਾਇਆ ਜਾਂਦਾ ਹੈ—ਏਹ ਗਾਇਕ ਪਰ ਨਿਰਭਰ ਹੈ ਜਿਸ ਲੈਯ ਵਿਚ ਮਰਜੀ ਗਾਵੇ।

"ਏਕ ਸੁਆਨੁ ਕੈ ਘਰਿ ਗਾਵਣਾ" ਨੂੰ ਗੁਰੂ ਜੀ ਨੇ ਕੂਕਰ ਲਈ ਆਦਰ ਸੂਚਕ ਸ਼ਬਦ ਵਰਤਿਆ ਹੈ। ਇਸ ਲਈ ਕਿ ਗੁਰੂ ਘਰਿ ਵਿਚ ਕਿਸੇ ਪ੍ਰਾਣੀ, ਪਸੂ-ਪੰਛੀ ਆਦਿ ਨੂੰ ਤ੍ਰਿਸਕਾਰਿਆ ਨਹੀਂ ਕਿਉਂਕਿ ਰਾਗਾਂ ਦੀ ਉਤਪਤੀ ਵੀ ਪਸ਼ੂ ਪੰਛੀਆਂ ਦੀਆਂ ਅਵਾਜ਼ਾਂ ਤੋਂ ਪ੍ਰਗਟ ਹੋਈ ਲਿਖੀ ਹੈ। ਤਦੇ ਗੁਰੂ ਜੀ ਨੇ ਸੁਆਨੁ (ਕੂਕਰ) ਨੂੰ ਰਾਗਾਂ ਦੇ ਪਿੜ ਵਿਚ ਲਿਆ ਖੜਾ ਕੀਤਾ। ਕਬੀਰ ਸਲੋਕਾਂ ਵਿਚ ਵੀ ਲਿਖਿਆ ਮਿਲਦਾ ਹੈ :—

ਕਬੀਰ ਕੂਕਰ ਰਾਮ ਕਉ, ਮੁਤੀਆ ਮੇਰੋ ਨਾਉਂ ॥
ਗਲੇ ਹੁਮਾਰੇ ਜੇਵਰੀ ਜਿਹ ਖਿੰਜੇ ਤਹਿ ਜਾਉ ॥

ਆਦਿ ਆਗਿਆ ਕਾਰੀ ਅਤੇ ਸਹਾਇਕ ਮੰਨਿਆ ਹੈ।

ਅਸਾਂ ਇਹਨਾਂ ਸੁਆਨ (ਕੂਕਰ) ਦੀਆਂ ਅਵਾਜ਼ਾਂ ਦੀ ਪਰਖ-ਪਹਿਚਾਨ ਕੀਤੀ ਹੈ ਇਕੱਲਾ ਕੂਕਰ, ਕਦੇ ਐਊਂ ਐਊਂ ਕਰਕੇ ਵੀ ਅਵਾਜ਼ ਦਿੰਦਾ ਹੈ : ਸਾਡੇ ਸੰਗੀਤ ਗੁਰੂ ਵੀ ਲੰਬੀ ਹੇਕ ਸੁਰ ਦਾ ਉਚਾਰਣ ਕਰਦੇ ਹੁੰਦੇ ਸਨ। ਅਤੇ ਤੰਬੂਰਾ ਛੇੜਨ ਵਾਲਾ ਵੀ ਗਾਇਕ ਨੂੰ ਸਾਹੁ ਦੁਐਣ ਲਈ ਕਦੇ ਉਪਰਲੇ "ਸਾਂ" ਅਤੇ "ਪਾ" ਤੇ ਵੀ ਹੇਕ ਦਾ ਸਹਾਰਾ ਦੇਂਦਾ ਹੁੰਦਾ ਹੈ।

ਇਹ ਹੇਕ-ਅਵਾਜ਼-ਸੰਗੀਤ ਮਾਹਰਾਂ ਵਿਖੇ ਬੜਾ ਉਚਾ ਸਥਾਨ ਰਖਦੀ ਹੈ। ਇਸ ਵਿਚ ਗਾਇਕ ਦੀ ਅਵਾਜ਼ ਤੰਬੂਰੇ ਦੀਆਂ "ਸਾ" ਅਤੇ "ਪਾ" ਦੀਆਂ ਸੁਰਾਂ ਨਾਲ ਗਾਇਕ ਨੂੰ ਪਰੇ ਰਖਦੀ ਹੈ। ਇਹੁ ਸੁਆਨੁ ਹੇਕ-ਆਵਾਜ਼ ਤਦਿ ਲਗਦੀ ਹੈ ਜਦ ਗਾਇਕ ਅਸਥਾਈ ਤੋਂ "ਦਰੁੱਤ" ਲੈਯ ਵਿਚ ਅੰਤ੍ਰਾਂ ਬੋਲਦਾ ਹੈ ਅਤੇ ਉਪਰਲੇ "ਸਾ" ਤੋਂ ਹੁੰਦਾ ਹੋਇਆ ਹੇਕ

ਮੁੱਕਣ ਤੇ ਗਾਇਕ ਪਿਛਲੀਆਂ ਸੁਰਾਂ ਅਸਥਾਈ ਵਲੀਂ ਮੁੜਦਾ ਹੈ ਜਿਵੇਂ ਅਸਮਾਨ ਚੜ੍ਹੀ ਇੱਲ ਆਪਣੇ ਦੋਨੋਂ ਪਰ ਇਕੱਠੇ ਕਰਕੇ ਹੇਠਾਂ ਦਿਸੇ ਆਪਣੇ ਸ਼ਕਾਰ ਤੇ ਝਪਟਦੀ ਹੈ। ਏਵੇਂ ਹੀ ਗਾਇਕ ਮੁੜਿ ਅਸਥਾਈ ਦੀਆਂ ਸੁਰਾਂ ਪਕੜਦਾ ਹੈ।

ਏਕ ਸੁਆਨੁ ਦੁਇਸੁਆਨੀ ਨਾਲ, ਭਲਕੇ ਭਉਕੇ ਸਦਾ ਬਿਇਆਲ ਇਹੁ ਸ਼ਬਦ ਦੀ ਤੁਕ ਦਾ ਆਰੰਭ ਹੈ।

ਇਹਨਾਂ ਤੁਕਾਂ ਨਾਲ ਤਾਲ-ਘਰੁ ਦੀ ਸੂਚਨਾ ਨਹੀਂ। ਗੁਰੂ ਜੀ ਨੇ "ਘਰੁ" ੪ ਚਉਥਾ ਲਿਖਕੇ ਸਪਸ਼ਟ ਕੀਤਾ ਹੈ ਕਿ ਇਸ ਸ਼ਬਦ ਨੂੰ ਚਾਰ ਤਾਲ (ਘਰੁ) ਵਿਚ ਗਾਇਆ ਜਾਵੇ। ਕਿਉਂਕਿ ਇਸ ਸ਼ਬਦ ਦੀਆਂ ਤੁਕਾਂ ਦੀ ਬੰਦਸ਼ ਘਰੁ ਚਉਥੇ ਵਿਚ ਕੀਤੀ ਗਈ ਹੈ।

ਕੁਮਾਰ ਗੰਧੱਬ ਦੀ ਗਾਇਕੀ ਵਿਚੋਂ ਸੁਆਨੁ (ਸਦ-ਅਵਾਜ਼) ਦੀ ਵਧੇਰੇ ਸਮਝ ਪੈਂਦੀ ਹੈ। ਵੈਸੇ ਇਹ ਹੇਕ ਠੁਮਰੀ ਅੰਗ ਦੇ ਰਾਗਾਂ ਨਾਲ ਵੀ ਕੁਸ਼ਲ ਗਾਇਕ ਲੌਂਦੇ ਹਨ। ਪ੍ਰੰਤੂ ਏਹ ਸੁਆਨ (ਸੱਦ ਕੇਵਲ ਗੁਰੂ ਗ੍ਰੰਥ ਵਿਚ ਹੀ ਇਸਦਾ ਪ੍ਰਯੋਗ ਲਿਖਿਆ ਹੈ ਹਿੰਦੀ-ਯਾ ਸੰਸਕ੍ਰਿਤ ਗ੍ਰੰਥਾਂ ਵਿਚ ਇਸਦਾ ਜਿਕਰ ਦੇਖਣ ਵਿਚ ਨਹੀਂ ਆਇਆ। ਜੈਸੇ ਸਤਾਰਾਂ ਤਾਲ (ਘਰੁ) ਵੀ ਸੰਗੀਤ ਦੇ ਸੰਸਕ੍ਰਿਤ ਗ੍ਰੰਥਾਂ ਵਿਚ ਨਹੀਂ ਨਜ਼ਰੀ ਪਿਆ। ਪ੍ਰੰਤੂ ਮਾਤ੍ਰਾਂ ਦੀ ਸੰਖਿਆ ਤੋਂ ਵਧੇਰੇ ਤਾਲਾਂ ਦੀ ਉਪਜ ਦੀ ਸੁੱਧਿ ਮਿਲਦੀ ਹੈ।

ਕਈ ਗਾਇਕਾਂ ਦੀਆਂ ਤਾਨਾਂ-ਖਿਰਨਾਂ, ਵੀ ਸੁਆਨ (ਕੂਕਰ) ਦੇ ਘਰਿ ਵਿਚ ਹੀ ਲਾਈਆਂ ਜਾਂਦੀਆਂ ਹਨ, ਭਾਵੇਂ ਉਹ ਕਿਸੇ ਰਾਗ-ਤਾਲ ਵ੍ਰਿਚ ਵੀ ਕਿਉਂ ਨਾ ਗਉਂਦੇ ਹੋਣ। ਇਹਨਾਂ ਸੁਆਨ ਤਾਨਾਂ ਦਾ ਕਿਸੇ ਨਿਯਮਕ ਤਾਲਾ ਨਾਲ ਸਬੰਧ ਨਹੀਂ ਸਮਝਿਆਂ ਜਾਂਦਾ ਇਸ ਲਈ ਗੁਰੂ ਜੀ ਨੇ "ਏਕ ਸੁਆਨ ਕੈ ਘਰਿ ਗਾਵਣਾ" ਲਿਖਿਆ ਹੈ। ਜੇ ਕੋਈ ਵਿਦ੍ਵਾਨ ਉਪ੍ਰੋਕਤਿ ਦਲੀਲ ਨਾਲ ਸਹਿਮਤ ਨਾ ਹੋਵੇ ਤਾਂ ਅਗੋਂ ਖੋਜ ਪੜਤਾਲ ਕਰਨ ਲਈ ਰਸਤਾ ਸਾਫ ਛੱਡ ਦਿਤਾ ਗਿਆ ਹੈ।

ਨੋਟ—ਰਾਗੀ ਅਬਦੁਲ ਕਰੀਮ ਖਾਂ ਸਾਹਿਬ ਨੇ ਸੁਆਨ (ਕੁੱਤੇ) ਨੂੰ ਸੰਗੀਤ ਦੀ ਅਵਾਜ਼ ਲੈਣ ਲਈ ਤਿਆਰ ਕੀਤਾ ਹੋਇਆ ਸੀ। ਇਹਨਾਂ ਦੇ ਇਸ਼ਾਰੇ ਤੇ ਕੁੱਤਾ ਪੰਚਮ-ਅਰ "ਸਾ" ਤੇ ਅਵਾਜ਼ ਦੇਂਦਾ ਸੀ।

## (੧) ਅੰਤਕਾ

# ਭੱਟ ੧੧ ਨਹੀਂ ੧੭ ਸਹੀ

ਭੱਟਾਂ ਬਾਬਤ ਕੁਛ ਅੰਸ਼ ਅੰਦ੍ਰ ਨਹੀਂ ਦਿਤੇ ਜਾ ਸਕੇ ਉਹ ਅੰਤਕੇ ਵਿਚ ਦੇ ਰਹੇ ਹਾਂ।

ਗੁਰੂ ਗ੍ਰੰਥ ਦਰਪਨ ਦੀ ਦਸਵੀਂ ਪੋਥੀ ਟੀਕਾ ਕਾਰ ਪ੍ਰੋ: ਸਾਹਿਬ ਸਿੰਘ ਜੀ ਵਿਚ ਭੱਟਾਂ ਦੀ ਭਾਈ ਚਾਰਕ ਜਾਣ-ਪਛਾਣ ਇਸ ਪ੍ਰਕਾਰ ਦਿੱਤੀ ਗਈ ਹੈ :—

ਗਿ: ਗੁਰਦਿੱਤ ਸਿੰਘ ਜੀ ਨੇ ਮਾਸਕ ਪੱਤ੍ਰ "ਆਲੋਚਨਾ" ਦੇ ਅਗੱਸਤ ੧੯੬੧ ਦੇ ਪਰਚੇ ਵਿਚ ਭੱਟਾਂ ਦੇ ਹਸਬ-ਨਸਬ ਬਾਰੇ ਜੋ ਲੇਖ ਲਿਖਿਆ ਹੈ ਉਸਦੇ ਅਨੁਸਾਰ :—

ਪੰਜਾਬ ਦੇ ਭੱਟ ਜਾਤਿ ਦੇ ਸਾਰਤਸੁ ਬ੍ਰਾਹਮਣ ਸਨ। ਇਹੁ ਆਪਣੀ ਉਤਪਤਿ ਕੌਸ਼ਸ਼ ਰਿਸ਼ੀ ਤੋਂ ਦਸਦੇ ਹਨ। ਉਚੀਆਂ ਜਾਤੀਆਂ ਦੇ ਬ੍ਰਾਹਮਣ ਭੱਟਾਂ ਨੂੰ ਆਪਣੇ ਨਾਲੋਂ ਨੀਵੀਂ ਜਾਤੀ ਦੇ ਬ੍ਰਾਹਮਣ ਸਮਝਦੇ ਹਨ। ਇਹ ਲੋਕ ਸਰਸੂਤੀ ਨਦੀ ਦੇ ਕੰਢੇ ਉਤੇ ਵਸੇ ਹੋਏ ਸਨ। ਇਹ ਨਦੀ ਪਹਿਲਾਂ ਪਹੋਇ (ਜਿਲਾ ਕਰਨਾਲ) ਕੋਲੋਂ ਦੀ ਵਗਦੀ ਸੀ। ਜੇਹੜੇ ਭੱਟ ਨਦੀ ਦੇ ਉਰਲੇ ਪਾਸੇ ਵਸਦੇ ਸਨ ਉਹ ਸਾਰਸੁਤ ਤੇ, ਜੇਹੜੇ ਪਰਲੇ ਪਾਸੇ ਵਸਦੇ ਸਨ ਉਹੁ ਗੌੜ ਅਖਵਾਣ ਲੱਗ ਪਏ।

ਜਿਸ ਸੱਜਨ ਪਾਸੋਂ ਗਿ: ਗੁਰਦਿੱਤ ਸਿੰਘ ਜੀ ਨੂੰ ਭੱਟਾਂ ਦੀ ਬੰਸਾਵਲੀ ਮਿਲੀ। ਉਹ ਹਨ ਭਾਈ ਸੰਤ ਜੀ ਭੱਟ, ਪਿੰਡ ਕਰ ਸਿੰਧੂ ਤਸੀਲ ਜੀਂਦ ਦੇ ਰਹਿਣ ਵਾਲੇ। ਸੁਲਤਾਨ ਪੁਰ ਭਾਦਸੋ ਪਰਗਣਾ ਲਾਡਵਾ (ਜਿਲਾ ਕਰਨਾਲ) ਅਤੇ ਤਲੌਂਢਾ ਪਰਗਣਾ। ਜੀਂਦ ਵਿਚ ਸਰਸੂਤੀ ਨਦੀ ਦੇ ਕੰਢੇ ਦੇ ਪਿੰਡਾਂ ਵਿਚ ਕਿਤਨੇ ਹੀ ਭੱਟ ਰਹਿੰਦੇ ਹਨ। ਇਨਹਾਂ ਹੀ ਭੱਟਾਂ ਦੇ ਕੁਝ ਖਾਨਦਾਨ ਯੂ. ਪੀ. ਸੀ. ਪੀ. ਵਿਚ ਵੀ ਜਾ ਵਸੇ ਹਨ, ਤੇ ਕੁਝ ਸਹਾਰਨਪੁਰ ਤੇ ਜਗਾਧਰੀ ਦੇ ਇਲਾਕੇ ਵਿਚ ਰਹਿੰਦੇ ਹਨ। ਇਹਨਾ ਸਭਨਾਂ ਭੱਟਾਂ ਦੇ ਪਾਸ ਵਹੀਆਂ ਹਨ, ਜਿਨ੍ਹਾ ਉਤੇ ਉਹ ਆਪਣੇ ਜਜਮਾਨਾ ਦੀ ਬੰਸਾਵਲੀ ਲਿਖਦੇ ਆ ਰਹੇ ਹਨ।

ਭੱਟ ਸੰਤ ਸਿੰਘ ਜੀ ਦੀ ਪੰਜਾਬ ਵਾਲੀ ਵਹੀ (ਜਿਸਨੂੰ ਮੋਹਰਾਂ ਵਾਲੀ ਵਹੀ ਭੀ ਆਖਦੇ ਹਨ) ਦੇ ਅਨੁਸਾਰ ਭੱਟ ਭਿੱਖਾ ਅਤੇ ਟੋਡਾ ਭੱਟ ਰਈਏ ਦੇ ਪੁੱਤਰ (ਸਕੇ ਭਰਾ) ਸਨ। ਉਸ ਵਹੀ ਤੋਂ ਇਹ ਪਤਾ ਭੀ ਚਲਦਾ ਹੈ ਕਿ ਇਹ ਭੱਟ ਸੁਲਤਾਨਪੁਰ ਦੇ ਰਹਿਣ ਵਾਲੇ ਸਨ।

ਬੰਸਾਵਲੀ ਭੱਟ ਭਗੀਰਥ ਤੋਂ ਸ਼ੁਰੂ ਹੁੰਦੀ ਹੈ। ਭਗੀਰਥ ਤੋਂ ਨਾਵੀਂ ਪੀਹੜੀ ਵਿਚ ਭੱਟ ਰਈਆ ਹੋਇਆ, ਜਿਸਦੇ ਛੇ ਪੁੱਤਰ ਸਨ—ਭਿੱਖਾ, ਸੇਖਾ, ਤੋਖਾ, ਗੋਖਾ, ਚੋਖਾ ਅਤੇ

ਟੋਡਾ, ਸ੍ਰੀ ਗੁਰੂ ਗ੍ਰੰਥ ਵਿਚ ਜਿਨ੍ਹਾਂ ਭੱਟਾਂ ਦੀ ਬਾਣੀ ਦਰਜ ਹੈ, ਉਹਨਾ ਵਿਚੋਂ ਮਥੁਰਾ, ਜਾਲਪ, ਅਤੇ ਕੀਰਤ, ਇਹ ਤਿੰਨ ਭੱਟ ਭ੍ਰਿੱਖੇ ਦੇ ਪੁੱਤ੍ਰ ਸਨ। ਭੱਟ ਸੱਲ੍ਹ ਅਤੇ ਭੱਲ ਇਹ ਦੋ ਭੱਟ ਭਿਖੇ ਦੇ ਛੋਟੇ ਭਰਾ ਸੋਖੇ ਦੇ ਪੁੱਤਰ ਸਨ। ਭੱਟ ਬੱਲ੍ਹ ਭਿਖੇ ਦੇ ਛੋਟੇ ਭਰਾ ਤੋਖੇ ਦਾ ਪੁੱਤਰ ਸੀ। ਭੱਟ ਹਰਬੰਸ ਭੱਟ ਭਿੱਖੇ ਦੇ ਭਰਾ ਗੋਖੇ ਦਾ ਪੁੱਤਰ ਸੀ। ਭੱਟ ਕਲਸਹਾਰ ਅਤੇ ਗਯੰਦ ਭੱਟ ਭਿੱਖੇ ਦੇ ਭਰਾ ਚੋਖੇ ਦੇ ਪੁੱਤਰ ਸਨ।

ਭੱਟ ਰਈਏ ਦੇ ਪੋਤਰੇ—ਭਟ ਕੀਰਤ ਦੇ ਪੋਤਰੇ ਸਿੱਘ ਸਜ ਗਏ ਸਨ। ਭਿੱਖਾ ਭਟ ਗੁਰੂ ਅਮਰਦਾਸ ਜੀ ਦੇ ਵੇਲੇ ਸਿੱਖ ਬਣਿਆ ਸੀ। ਭਾਈ ਗੁਰਦਾਸ ਜੀ ਨੇ ਇਸ ਦਾ ਨਾਮ ਸਤਿਗੁਰੂ ਅਮਰਦਾਸ ਜੀ ਦੇ ਸਿੱਖਾਂ ਵਿਚ ਲਿਖਿਆ ਹੈ।

ਪਰ ਕਈ ਵਿਦਵਾਨ ਸਜਣ ਭੱਟਾ ਦੀ ਇਸ ਬੰਸਾਵਲੀ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਦੇ ਹਨ।

## ਸ਼ੱਕ ਪੈਣੀ ਸਹੀ ਹੈ

ਉਪ੍ਰੋਕਤ ਭੱਟਾਂ ਦੀ ਗਿਣਤੀ, ਭਿੱਖੇ ਭੱਟ ਸਮੇਤ ੧੦ ਹੁੰਦੀ ਹੈ। ਜੇ ਇਨ੍ਹਾਂ ਦੇ ਵਡਿੱਕਿਆਂ ਦੇ ਨਾਮ ਵੀ ਪਾਏ ਜਾਣ ਤਾਂ ਭੀ ਗਿਣਤੀ ੧੪ ਹੁੰਦੀ। ਇਹਨਾਂ ਭੱਟਾਂ ਵਿਚ, ਦਾਸ ਭੱਟ, ਸਦ ਰੰਗ ਭੱਟ, ਜੱਲਨ ਭੱਟ, ਟੱਲ ਭੱਟ, ਕਲ੍ਹ ਭੱਟ, ਜਲ੍ਹ ਭੱਟ, ਆਦਿ ਦੇ ਨਾਮ ਨਹੀਂ ਪਾਏ ਗਏ ਜਦ ਕਿ ਗ੍ਰੰਥ ਸਾਹਿਬ ਵਿਖੇ ਇਨ੍ਹਾਂ ਭੱਟਾਂ ਦੇ ਨਾਮਾਂ ਦੀ ਸਪਸ਼ਟਤਾ ਮਿਲਦੀ ਹੈ:—

(੧) ਸੁ ਕਹੁ "ਟਲ" ਗੁਰ ਸੇਵੀਐ ਅਹਿਨਿਸ ਸਹਜ ਸੁਭਾਇ॥
(ਸ੍ਵ: ਮ: ੨ ਕੇ ਅੰਕ ੧੦ ਪੰ: ੧੩੯੨)

(੨) ਜੋ ਗੁਰੁ ਗੁਰੁ ਅਹਿਨਿਸ ਜਪੈ "ਦਾਸ ਭੱਟ" ਬੇਨਤ ਕਹੈ॥
(ਸ੍ਵ: ਮ: ੪ ਕੇ ॥੩॥੭॥ ਪੰ: ੧੩੯੯)

(੩) ਗੋਬਿੰਦਵਾਲ ਗੋਬਿੰਦ ਪੁਰੀ ਸਮ "ਜੱਲ੍ਹਨ" ਤੀਰ ਬਿਪਾਸ ਬਨਾਯਉ॥
(ਮ: ੪ ਥੇ ਕੇ॥੬॥੧੦॥ ਪੰ: ੧੪੦੦)

(੪) "ਕਵਿ ਕੱਲ੍ਹ" ਠਕੁਰ ਹਰਿਦਾਸ ਤਨੇ ਗੁਰੂ ਰਾਮਦਾਸ ਸਰ ਅਭਰ ਭਰੇ॥
(ਸ੍ਵ: ਮ: ੪ ਕੇ ॥੧॥ ਪੰ: ੧੩੯੬)

(੫) "ਸਦਰੰਗ" ਸਹਜ ਕਲ ਉਚਰੇ ਜਪ ਜਪਿਓ ਲਹਣੇ ਰਸਣ॥
(ਸ੍ਵ: ਮ: ੨ ਕੇ ॥੭॥ ਪੰ: ੧੩੯੨)

(੬) ਤੇ ਲੋਭ ਕ੍ਰੋਧ ਤ੍ਰਿਸਨਾ ਤਜੀ ਸੁ ਮਤਿ "ਜਲ੍ਹ" ਜਾਣੀ ਜੁਗਤਿ॥
(ਸ੍ਵ: ਮ: ੩ ਕੇ ॥੪॥੧੩, ਪੰ: ੧੩੯੪)

ਆਦਿ ਗ੍ਰੰਥ ਵਿਚਲੇ ਭਟਾਂ ਦੇ ਦੋ ਯਾਂ ਤਿੰਨ ਨਾਮ ਨਹੀਂ ਮਿਲਦੇ, ਜਿਵੇਂ ਆਮ ਕਵੀ ਆਪਣਾ ਦੂਸਰਾ ਉਪਨਾਮ (ਤੁਖੱਲਸ) ਰਖਦੇ ਹਨ, ਜੈਸੇ :—ਭਾਈ ਨੰਦ ਲਾਲ ਜੀ ਨੇ ਆਪਣੀ ਕਵਿ ਛਾਪ "ਗੋਯਾ" ਕਲਗੀਧਰ ਦੀ ਕਵਿ ਛਾਪ ਰਾਮ-ਸਿਜਾਮ, ਹੋਰ ਕਵੀਆਂ ਦੀ "ਪਦਮ" "ਕੰਵਲ" ਭਾ: ਕਾਨ੍ਹ ਸਿੰਘ ਜੀ ਦੀ "ਵਿਰਜੇਸ਼" ਆਦਿ ਹਨ। ਤੈਸੇ ਭੱਟਾਂ ਦੀ ਨਹੀਂ। ਕਿਸੇ ਕਿਸੇ ਭੱਟ ਨੇ ਆਪਣੀ ਛਾਪ, "ਦਾਸ ਭੱਟ" "ਕੀਰਤ ਭੱਟ" ਯਾ ਕਵਿ ਕਲ ਆਦਿਕ ਦਸੀ ਹੈ। ਸਾਹਿਬ ਸਿੰਘ ਜੀ ਨੇ "ਟੱਲ"-ਹੇ ਟੱਲ ! ਹੇ ਕਲ ! ਆਖ ਕਲਸਹਾਰ ਕਵੀ ਦੀ ਪੁਸਟੀ ਕੀਤੀ ਹੈ। ਇਹੋ ਸਹੀ ਨਹੀਂ ਮੰਨੀ ਜਾ ਸਕਦੀ।

ਪ੍ਰੋਫੈਸਰ ਸਾਹਿਬ ਸਿੰਘ ਜੀ ਨੇ **"ਸਦ ਰੰਗ"** ਕਵਿ ਭੱਟ ਦਾ ਨਾਮ ਗਲਤ ਦੱਸਿਆ ਹੈ। ਪਰੰਤੂ ਸ੍ਵੈਈਏ ਮ: ੨ ਦੂਜੇ ਕੇ, "ਸਦ ਰੰਗ" ਕਵਿ ਦਾ ਨਾਮ ਸਪੱਸ਼ਟ ਹੈ, ਪਰ ਇਸ ਨੇ ਅਰਥ ਹੋਰ ਦਾ ਹੋਰ ਕੀਤਾ ਹੈ :—

"ਸਦਰੰਗ" ਸਹਜ ਕਲ ਉਚਰੇ ਜਸ ਜਪਓ ਲਹਣੇ ਰਸਣ ॥

**ਭਾਵ**—ਕਵੀ ਸਦਰੰਗ ਆਖਦਾ ਹੈ ਗੁਰੂ ਅੰਗਦ ਜੀ ਸਦਾ ਹੀ ਆਪਣੀ ਭਗਤੀ ਵਿਚ ਮਗਨ ਰਹਿੰਦੇ ਸਨ। "ਸਦਰੰਗ-ਸਹਜਿ ਅਵਸਥਾ ਕਲ-ਸ਼ਕਤੀ ਦਾ ਵਰਣਨ ਕਰਦਾ ਹੈ ਕਿ ਜਿਸ ਲਹਿਣੇ-ਅੰਗਦ ਨੇ ਸਚੇ ਪ੍ਰੇਮ ਦੀ ਰੰਗਣ ਵਿਚ ਰਹਿ ਕੇ ਇਹੋ ਰਸੁ ਭੁੰਚਿਆ ਹੈ, ਉਹ ਲਹਿਣੇ ਤੋਂ ਗੁਰੂ ਨਾਨਕ ਦੇ ਅੰਗ ਤੋਂ "ਅੰਗਦ" ਹੋ ਗਿਆ। ਇਤਿ ਆਦਿ।

ਸੰਗੀਤ ਕਾਵਿ ਰਚੇਤਾ ਵੀ ਇਕ "ਸਦਰੰਗ" ਕਵੀ ਹੋਇਆਂ ਹੈ। ਇਸ਼ ਨੇ ਬਸੰਤ ਬਹਾਰ ਵਿਖੇ ਗਾਉਣ ਲਈ ਕਵਿਤਾ ਛੰਦ-ਬੰਦ ਕੀਤੀ ਹੈ। ਇਹੋ ਤਾਲ ਤਿੰਨ ਵਿਚ ਗਾਈ ਜਾਂਦੀ ਹੈ।

**ਅਸਥਾਈ** :—

ਫੂਲ ਰਹੀ ਸਰਸੋਂ ਸਕਲ ਬਨ।

**ਅੰਤਰਾ** :—

"ਸਦਾਰੰਗ" ਆਵਣ ਕਹਿ ਗਏ ਅਜਹੂ ਨ ਆਏ ਬੀਤ ਗਏ ਬਰਸੋਂ।
ਸਕਲ ਬਨ ਫੂਲ ਰਹੀ ਸਰਸੋਂ ॥ ਆਦਿ।

ਇਹੋ ਕੋਈ ਅਨੋਖਾ ਨਾਮ ਦਾ ਕਵੀ ਨਹੀਂ, "ਸਦਰੰਗ" ਭੱਟ ਦਾ ਨਾਮ ਸਹੀ ਹੈ।

ਭੱਟ ਭਾਈਚਾਰੇ ਵਿਖੇ ਲਿਖਿਆ ਹੈ ਕਿ ਭਿੱਖਾ-ਟੋਡਾ ਦੋਨੋਂ ਸਕੇ ਭਰਾ ਸਨ ਗੁਰੂ ਅਮਰਦਾਸ ਜੀ ਦੇ ਸਿਖ ਸਨ। ਅਤੇ ਸੁਲਤਾਨ ਪੁਰ ਦੇ ਰਹਿਣ ਵਾਲ਼ੇ ਸਨ। ਗੋਇੰਦਵਾਲ ਸੁਲਤਾਨ ਪੁਰੋਂ ਕਿੰਨੀ ਕੁ ਲੰਮੀ ਵਾਟ ਤੇ ਹੈ। ਕੀ ਏਥੋਂ ਉਠ ਕੇ ਗੁਰੂ ਅਰਜਨ ਦੇਵ ਜੀ ਨੂੰ ਢੂੰਡਣ ਵਿਚ ਭੱਟਾਂ ਨੂੰ ਇਕ ਸਾਲ ਕਿਵੇਂ ਲਗ ਸਕਦਾ ਹੈ ? ਇਸ ਤੋਂ ਸਬੂਤ ਹੈ ਕਿ ਏਹ ਭਿਖਾਂ ਆਦਿ ਗ੍ਰੰਥ ਵਾਲੇ ਭੱਟਾਂ ਵਿਚੋਂ ਨਹੀਂ।

ਤਵਾਰੀਖ ਗੁਰੂ ਖਾਲਸਾ ਵਿਖੇ ਗਿ: ਲਾਲ ਸਿੰਘ ਜੀ ਨੇ ਉਦਾਹਰਣ ਦਿਤਾ ਹੈ ਕਿ ਭਾ। ਗੁ: ਜੀ ਨੇ ਗਿਆਰ੍ਹਵੀਂ ਵਾਰ ਪਉੜੀ ੨੧ ਵਿਖੇ ਲਿਖਿਆ ਹੈ ਕਿ:—

"ਭਿੱਖਾ ਟੋਡਾ ਭੱਟ ਦੋਇ ਧਾਰੋ ਸੂਦ ਮਹਿਲ ਤਿਸ ਭਾਰਾ" ਇਹ ਦੋਵੇਂ ਸੁਲਤਾਨ ਪੁਰ ਦੇ ਰਹਿਣ ਵਾਲੇ ਰਾਗੀ ਸਿੱਖ ਸਨ। **ਇਹ ਭੱਟ ਭਿੱਖਾ ਨਹੀਂ ਸੀ**। ਤੀਜਾ ਇਨ੍ਹਾਂ ਨਾਲ ਧਾਰੋ ਨਾਮ ਦਾ ਸੂਦ ਜਾਤੀ ਵਿਚੋਂ ਸਿੱਖ ਸੀ। ਭਿਖੇ ਦਾ ਭਾਈ ਟੋਡਾ ਸੀ। ਇਨ੍ਹਾਂ ਦੀ ਵੰਸ ਸੁਲਤਾਨ ਪੁਰ ਰਹਿੰਦੀ ਸੀ। ਮ: ਕੋਸ਼ ਦੇ ਕਰਤਾ ਨੇ ਬੀ ਇਨ੍ਹਾਂ ਦੀ ਰਹਾਇਸ਼ ਸੁਲਤਾਨ ਪੁਰ ਹੀ ਦਸੀ ਹੈ ਪਰ ਏਹ ਭੱਟ ਆਦਿ ਗ੍ਰੰਥ ਵਾਲੇ ਨਹੀਂ ਮੰਨੇ।

ਭਾ: ਗੁ: ਜੀ ਨੇ ਇਨ੍ਹਾਂ ਭੱਟਾਂ ਦੇ ਪੇਸ਼ੇ—ਕੰਮ ਕਾਰ ਆਪਣੀ ਵਾਰ ਵਿਚ ਇਸ ਪ੍ਰਕਾਰ ਲਿਖੇ ਹਨ—

ਸਚੁ ਦਤਾਰ ਵਿਸਾਰ ਕੇ ਮੰਗਤਿਆਂ ਨੂੰ ਮੰਗਣ ਜਾਹੀ।
ਢਾਡੀ ਵਾਰਾਂ ਗਾਂਵਦੇ ਵੈਰ ਵਿਰੋਧ ਜੋਧ ਸਲਾਹੀ।
ਨਾਈ ਗਾਵਨ ਸੱਦੜੇ ਕਰ ਕਰਤੂਤ ਮੂਏ ਬਦ ਰਾਹੀ।
ਪੜ੍ਹਦੇ ਭੱਟ ਕਵਿਤਾ ਕਰ ਕੂੜ ਕੁਸੱਤ ਮੁਖੋਂ ਅਲਾਹੀ।
ਹੋਇ ਅਸਰੀਤ ਪਰਹੋਤਾਂ ਪ੍ਰੀਤ ਅਪ੍ਰੀਤ ਵਿਰਤ ਮੰਗਾਹੀ।
ਫੁਰੀ ਮਾਰਨ ਪ੍ਰੰਖੀਏ ਹੱਟ ਹੱਟ ਮੰਗਦੇ ਭਿੱਖ ਗਵਾਹੀ।
ਗੁਰ ਪੂਰੇ ਵਿਣ ਰੋਵਣ ਧਾਹੀਂ।

(ਵਾਰ ੧੫ ਪਉੜੀ ੯/

ਕੀ ਤੁਸੀਂ ਸੋਚ ਸਕਦੇ ਹੋ ਕਿ ਐਸੀ ਖੋਟੀ ਵਿਰਤੀ ਵਾਲੇ ਭੱਟ ਅਕਾਲ ਪੁਰਖ ਗੁਰੂਆਂ ਦੀ ਉਪਮਾਂ ਵਿਚ ਕਿਵੇਂ ਗੁਰਮਤ ਨਾਲ ਮਿਲਵੇ ਸ਼ਬਦ ਉਚਾਰਣ ਕਰ ਸਕਦੇ ਸਨ ?

ਕਨਿੰਘਮ ਆਪਣੇ ਸਿੱਖ ਇਤਿਹਾਸ ਵਿਖੇ ਲਿਖਦਾ ਹੈ ਕਿ ਭੱਟ ੯ ਸਨ।

ਜੈਸੇ—੧. ਭੀਖਾ ਗੁਰੂ ਅਮਰਦਾਸ ਜੀ ਦਾ ਸਿੱਖ। ੨. "ਭੱਲ" ਗੁਰੂ ਰਾਮਦਾਸ ਜੀ ਦਾ ਸਿੱਖ। ੩, ਕਲ ਸੁਹੜ। ੪. ਜਾਲਪ ਗੁਰੂ ਅਰਜਨ ਦੇਵ ਜੀ ਦੇ ਸਿੱਖ। ੫. ਗੁਰੂ ਅਰਜਨ ਜੀ ਦਾ ਸਿੱਖ "ਸਲ੍ਹ" ੬. ਨਲ੍ਹ। ੭. ਮਥੁਰਾ। ੮. ਬਲ। ੯. ਕੀਰਤ ਆਦਿ। ਇਸ ਨੇ ਕੇਵਲ ੯ ਭੱਟ ਹੀ ਲਿਖੇ ਹਨ। ਪਰ ਗੁਰੂ ਗ੍ਰੰਥ ਵਾਲੇ ੧੭ "ਭੱਟ" ਸਹੀ ਸਮਝਦੇ ਚਾਹੀਏ। ਇਨ੍ਹਾਂ ਵਿਚ ਰੱਦੋ-ਬਦਲ ਕਰਨੀ ਅਯੋਗ ਹੈ। ਅਤੇ ਬ੍ਰਹਮ ਗਿਆਨੀ ਗੁਰੂਆਂ ਦੀ ਨਿਰਾਦਰੀ ਸਮਝੀ ਜਾਂਦੀ ਹੈ। ਐਸਾ ਕਰਨਾ ਗੈਰ ਲਿਖਾਰੀਆਂ ਨੂੰ ਅਲੋਚਨਾ ਕਰਨ ਦਾ ਮੌਕਾ ਦੇਣਾ ਹੈ। ਗੁਰਬਾਣੀ ਦੀ ਆਲੋਚਨਾ ਨਹੀਂ ਹੋ ਸਕਦੀ। ਕਿਉਂ ਇਹ ਕਿਸੇ ਐਸੇ ਵੈਸੇ ਕਵਿ ਦੀ ਰਚਨਾ ਨਹੀਂ, ਇਹ ਧੁਰ ਕੀ ਬਾਣੀ ਹੈ। ਇਸ ਤੋਂ ਜਗ ਮਹਿ ਚਾਨਣ ਮਿਲਦਾ ਹੈ।

ਬੀੜਾਂ ਵਿਚ ਫਰਕ ਇਸ ਕਰਕੇ ਪਾਏ ਜਾਂਦੇ ਹਨ। ਕਿ ਗੁਰੂ ਅਰਜਨ ਦੇਵ ਜੀ ਦੀ ਸੰਪਾਦਤ ਬੀੜ ਤੋਂ ਬਾਅਦ ਵੀ ਗੁਰ ਸਿੱਖਾਂ ਵਿਚ ਬੀੜਾਂ ਲਿਖਣ ਦਾ ਰਿਵਾਜ ਸੀ। ਇਸ ਕਰਕੇ ਫਰਕ ਆ ਜਾਣਾ ਸੰਭਵ ਹੈ। ਮਨ ਮਰਜੀ ਕਾਰਣ ਵਾਧੂ ਬਾਣੀ ਲਿਖਣੀ ਮੀਰਾਂ ਦਾ ਸ਼ਬਦ ਸੂਰ ਦਾ ਸ਼ਬਦ, ਜਿਤ ਦਰ ਲਖ ਮੁਹੰਮਦਾ ਸ਼ਿਵਨਾਭ ਰਾਜੇ ਦੀ ਕਥਾ ਐਸੀਆਂ ਲਿਖਤਾਂ ਗੁਰਬਾਣੀ ਦਾ ਦਰਜਾ ਨਹੀਂ ਰਖਦੀਆਂ ਸਗੋਂ ਗੁਰਬਾਣੀ ਦੀ ਮਹੱਤਤਾ ਤੇ ਸੱਟ ਮਾਰਦੀਆਂ ਹਨ। ਗੁਰੂ ਅਰਜਨ ਦੇਵ ਜੀ ਨੇ ਕਦੇ ਕਿਸੇ ਹੋਰ ਕਚੀ ਬਾਣੀ ਦਾ ਰਲਾਓ ਆਪਣੀ ਰਚਨਾ ਵਿਚ ਨਹੀਂ ਵਰਤਿਆ ਅਤੇ ਕਿਸੇ ਹੋਰ ਨੂੰ ਵਰਤਣ ਦੀ ਆਗਿਆ ਵੀ ਨਹੀਂ ਦਿਤੀ।

**ਪਗੜੀ ਦੀ ਰਸਮ—**

ਪ੍ਰੋ: ਸਾਹਿਬ ਸਿੰਘ ਜੀ ਨੇ ਪਗੜੀ ਦੀ ਰਸਮ (ਜਸ਼ਨ) ਗੁਰੂ ਅਰਜਨ ਸਾਹਿਬ ਨੂੰ ਗੁਰਗਦੀ ਅਰਪਣ ਕਾਲ ਕਰਨਾ ਲਿਖਿਆ ਹੈ, ਪਰ ਏਹੋ ਭੁੱਲ ਹੈ। ਗੁਰੂਆਂ ਦੀ ਗਦੀ ਨਸ਼ੀਨੀ ਸਮੇਂ ਪਗੜੀ ਦੀ ਰਸਮ ਉਤੇ ਜਸ਼ਨ ਨਹੀਂ ਹੁੰਦੇ ਸਨ। ਕਿਉਂਕਿ ਗੁਰੂ ਸਾਹਿਬ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਹੀ ਆਪਣੇ ਹੱਥੀਂ ਯੋਗ ਸਮਝ ਦੂਜੇ ਨੂੰ ਗੁਰਗਦੀ ਤੇ ਸਥਾਪਨ ਕਰ ਦਿੰਦੇ ਸਨ ਤਾਂਕਿ ਪਿਛੋਂ ਕੋਈ ਰਗੜਾ-ਝਗੜਾ ਨਾ ਖੜਾ ਹੋਵੇ। ਪਗੜੀ ਦੀ ਰਸਮ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ। ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਿੰਘ ਸਾਹਿਬ ਜੀ ਨੂੰ ਵੀ ਗੁਰੂ ਅਰਜਨ ਦੇਵ ਜੀ ਲਾਹੌਰ ਜਾਣ ਸਮੇਂ ਗੁਰਗਦੀ ਬਖਸ਼ ਗਏ ਸਨ, ਨਾਰੀਅਲ ਤੇ ਪੰਜ ਪੈਸੇ ਅਗੇ ਰਖ ਮੱਥਾ ਟੇਕਦੇ ਸਨ। ਕੇਵਲ ਬਾਬੇ ਬੁੱਢੇ ਦੁਆਰਾ ਭਾਲ ਮੇ ਤਿਲਕ ਦੀ ਰਸਮ ਹੁਦੀ ਰਹੀ ਲਿਖੀ ਹੈ।

ਦੁਨਿਆਵੀ ਲੋਕਾਂ ਵਾਂਗ ਪਿਤਾ ਦੇ ਗੁਜਰ ਜਾਣੇ ਪਰ ਜਿਵੇਂ ਬੜੇ ਪੁਤਰ ਨੂੰ ਪਗੜੀ ਬੰਧਾਈ ਜਾਂਦੀ ਹੈ, (ਅਜ ਤਾਈਂ ਭੀ ਏਹ ਰਸਮ ਚਲੀ ਆ ਰਹੀ ਹੈ) ਪਰੰਤੂ ਗੁਰੂ ਘਰ ਵਿਚ ਐਸੀ ਰੀਤੀ ਨਹੀਂ ਵਰਤੀ ਜਾਂਦੀ ਸੀ। ਕਿਉਂਕਿ--

ਭਗਤਾਂ ਤੇ ਸੰਸਾਰੀਆਂ ਜੋੜ ਕਦੇ ਨਾ ਆਇਆ ॥

ਪਗੜੀ ਦੀ ਰਸਮ ਲਿਖਣਾ ਗੈਰ ਖਿਆਲੀ ਅਨਜਾਣ ਲੋਕਾਂ ਦੀ ਕਾਢ ਹੈ। ਗੁਰੂ ਘਰ ਦੀ ਏਹ ਰੀਤ ਨਹੀਂ ਸੀ।

ਗੁਰੂ ਅਰਜਣ ਸਾਹਿਬ ਦੀ ਗੱਦੀ ਨਸ਼ੀਨੀ ਗੋਇੰਦਵਾਲ ਸਾਹਿਬ ਵਿਖੇ ਕੋਈ ਬੜਾ ਜਸ਼ਨ ਨਹੀ ਹੋਇਆ, ਗੁਰੂ ਰਾਮਦਾਸ ਸਾਹਿਬ ਜੀ ਨੇ ਜਿਨੀ ਕੁ ਸੰਗਤ ਹਰ ਰੋਜ ਮੌਜੂਦ ਹੁੰਦੀ ਸੀ ਇਸ ਦੇ ਸਨਮੁਤਾ ਹੀ ਗੁਰਤਾ ਗੁਰੂ ਅਰਜਣ ਜੀ ਨੂੰ ਪ੍ਰਦਾਨ ਕਰ ਦਿਤੀ ਸੀ। ਦੁਨਆਵੀ ਰੀਤਾਂ ਅਨੁਸਾਰ ਪ੍ਰਿਥੀਆਂ ਬੜਾ ਪੁਤਰ ਸੀ ਗੱਦੀ ਦਾ ਹੱਕ ਇਹ ਰਖਦਾ ਸੀ ਪਰ ਏਥੇ ਯੋਗਤਾ ਦਾ ਸਵਾਲ ਸੀ ਨਾ ਕੇ ਬੜੇ ਛੋਟੇ ਦੀ ਗਲ।

ਪ੍ਰਿਥੀਆ ਝਗੜਾਲੂ-ਕ੍ਰੋਧੀ-ਈਰਖਾਲੂ ਮੰਨਿਆ ਗਿਆ ਹੈ ਜੋ ਗੁਰੂ ਅਰਜਨ ਜੀਦੇ

ਬਰ–ਖਿਲਾਫ ਰਹਿੰਦਾ ਸੀ ਅਤੇ ਆਪਣੇ ਪਿਤਾ ਗੁਰੂ ਰਾਮਦਾਸ ਜੀ ਨਾਲ ਵੀ ਹਰ ਵੇਲੇ ਝਗੜਾ ਰਖਦਾ ਸੀ ਇਸ ਪਰ ਗੁਰੂ ਜੀ ਦਾ ਸਾਰੰਗ ਰਾਗ ਮ: ੪ਥੇ ਦਾ ਸ਼ਬਦ ਦੇਖੋ:–

ਕਾਹੇ ਪੂਤ ਝਗਰਤ ਹਉ ਸੰਗ ਬਾਪ ।
ਜਿਨਕੇ ਜਣੇ ਵਡੀਰੇ ਤੁਮ ਹੋਓ ਤਿਨ ਸਉ ਝਗਰਤ ਪਾਪ ॥

× × × × × × ×

ਗੁਰੂ ਹਰਿ ਕ੍ਰਿਸ਼ਨ ਜੀ ਨੇ ਅਪਣਾ ਅੰਤ ਸਮਾਂ ਜਾਣ ਹੀ ਦਿੱਲੀ ਤੋਂ ਹੁਕਮ ਸਾਦਰ ਕੀਤਾ ਸੀ ਕਿ ਬਾਬਾ ਬਕਾਲੇ, (ਬਾਬਾ ਗੁਰੂ ਤੇਗ ਬਹਾਦੁਰ) ਗੁਰੂ ਤੇਗ ਬਹਾਦੁਰ ਜੀ ਨੇ ਦਿਲੀ ਵਿਖੇ ਸੀਸ ਭੇਂਟ ਕਰਨ ਤੋਂ ਪਹਿਲਾ ਅਨੰਦਪੁਰ ਵਿਖੇ ਗੋਬਿੰਦ ਰਾਇ ਜੀ ਨੂੰ ਗੁਰਤਾ ਅਰਪਣ ਕਰ ਦਿਤੀ ਸੀ ।

ਗੁਰੂ ਅਰਜਣ ਦੇਵ ਜੀ ਦੀ ਗੁਰਗੱਦੀ ਕਾਲ ਪ੍ਰਿਥੀਆ ਗੋਇੰਦਵਾਲ ਮੌਜੂਦ ਨਹੀ ਸੀ ਪਰ ਪਤਾ ਚਲਣ ਤੇ ਅੱਗ ਭਬੂਕਾ ਹੋ ਗਿਆ ਈਰਖਾ ਦਾ ਪਾਰਾ ਦਿਨ ਪ੍ਰਤਿਦਿਨ ਵਧਦਾ ਹੀ ਗਿਆ । ਸੰਗਤਾਂ ਵਿਚ ਇਸ ਦਾ ਰਸੂਖ ਸ਼ੁਰੂ ਤੋਂ ਹੀ ਬਹੁਤਾ ਸੀ ਇਸ ਕਾਰਣ ਪੂਜਾ ਦਾ ਬਹੁਤਾ ਹਿਸਾ (ਭਾਗ) ਇਸ ਨੂੰ ਹੀ ਮਿਲਣ ਲਗ ਪਿਆ ਸੀ: ਤਾਹੀ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੇ ਲਕ ਬਨ੍ਹ ਇਸ ਦਾ ਵਿਰੋਧ ਕੀਤਾ ਅਤੇ ਸੰਗਤਾਂ ਨੂੰ ਗੁਰੂ ਅਰਜਣ ਦੇਵ ਵਲੀਂ ਪ੍ਰੇਰਿਆ, (ਲੜ ਲਾਇਆ) ਭਾ: ਗੁਰਦਾਸ ਜੀ ਨੇ ਤਾਂ ਏਥੋਂ ਤਕ ਲਿਖ ਦਿਤਾ ਕਿ:–

ਸਤਿਗੁਰ (ਗੁਰੂ ਅਰਜਣ ਦੇਵ) ਸੱਚਾ ਪਾਤਿਸ਼ਾਹ

ਮੂੰਹ ਕਾਲੇ ਮੀਣਾ (ਪ੍ਰਿਥੀਆ)

ਭੱਟ ਬੜੇ ਚਲਾਕ ਹੁੰਦੇ ਹਨ । ਭੱਟ ਸੰਤ ਸਿੰਘ ਜੋ ਦਸ਼ਮੇਸ਼ ਜੀ ਦਾ ਅੰਮ੍ਰਿਤਪਾਨ ਕਰ ਸਿੰਘ ਸਜਿਆ ਹੋਇਆ ਸੀ ਅਪਣੀ ਵਹੀ ਵਿਚ ਰਲਦੇ ਮਿਲਦੇ ਆਦਿ ਗ੍ਰੰਥ ਵਾਲੇ ਭੱਟਾਂ ਵਿਚੋਂ ਤੇ ਕੁਝ ਹੋਰ ਪਾ ਕੇ (ਅਖੇਪਕ) ਨਾਮ ਦਰਜ ਕਰ ਰਖੇ, ਤਾਂ ਕਿ ਸਿੱਖ ਪੰਥ ਗੁਰੂ ਘਰ ਨਾਲ ਸਬੰਧਤ ਭਟ ਜਾਣ ਆਦਰ ਸੰਨਮਾਨ ਕਰਨਾ ।

ਜਦ ਇਨ੍ਹਾਂ ਵਹੀਆਂ ਵਿਚ ਭੱਟ ਬੰਸਾਵਲੀ ਲਿਖੀ ਸੀ ਤਦੋਂ ਭੱਟਾਂ ਦੀਆਂ ਜਨਮ ਤਰੀਖਾਂ ਵੀ ਲਿਖਣੀਆਂ ਚਾਹੀਦੀਆਂ ਸਨ ਪਰ ਕਦੇ ਨਕਲ ਅਸਲ ਦਾ ਸਰੂਪ ਨਹੀ ਧਾਰਨ ਕਰ ਸਕਦੀ । ਪ੍ਰੋ. ਸਾਹਿਬ ਜੀ ਨੇ ਇਨ੍ਹਾਂ ਵਹੀਆਂ ਦੀ ਓਟ ਲੈਕ ਹੀ ਭੱਟਾਂ ਵਿਚ ਹੇਰ–ਫੇਰ ਕ਼ੀਤਾ ਹੈ, ਪਰ ਇਸ ਨੇ ਇਹ ਨਹੀ ਸੋਚਿਆ ਕਿ ਇਸ ਤਰਾਂ ਦੇ ਰਲਮੇ ਮਿਲਮੇ ਭੱਟਾਂ ਦੇ ਨਾਮ ਆਮ ਲੋਕ ਵੀ ਰਖ ਲੈਂਦੇ ਹਨ ।

ੴਕਾਰਾਂ ਨੂੰ ਹੇਠ ਉਤੇ ਕਰਨ ਵਿਚ ਵੀ ਇਸ ਭਦਰ ਪੁਰਸ਼ ਦਾ ਖਾਸ ਹਿੱਸਾ ਹੈ ਕਿਉਂ ਦਮਦਮੀ ਬੀੜ ਕਲਗੀਧਰ ਜੀ ਨੇ ਜ਼ੁਬਾਨੀ ਉਚਾਰੀ ਲਿਖਿਆ ਹੈ, ਫਿਰ ਉਨ੍ਹੀ ਇਕ ਓਅੰਕਾਰ ਕਿਉਂ ਸਾਰੇ ਉਪਰ ਨਹੀ ਕੀਤੇ ? ਗੁਰੂਆਂ ਦੀ ਕਰਨੀ ਨੂੰ ਰੱਦ ਕਰਕੇ ਅਪਣੀ ਚੜ੍ਹਾਈ ਘੱਟਣੀ' ਮਹਾਂਪੁਰਖ ਬ੍ਰਹੰਮ ਗਿਜਾਨੀਆਂ ਦੀ ਅਵਗਿਆ ਹੈ ।

## (੨) ਅੰਤਕਾ

## ਬਾਬਾ ਸੇਖ ਫਰੀਦ ਜੀ ਦੇ ਮਸਲੇ

ਮਸਲਿਆਂ ਵਿਖੇ ਜੋ ਸ਼ਬਦ—-ਅਤੇ, ਉਨ, ਇਹੁ, ਸੁ, ਹੁਨ, ਅਸਾਂ, ਜੱਸਾ ਆਦਿ ਨਾਮ ਆਏ ਹਨ ਇਹਨਾਂ ਤੋਂ ਸ਼ੰਕਾ ਉਠਦੀ ਹੈ ਕਿ ਇਹ ਸਾਰੇ ਸ਼ਬਦ ਪੰਜਾਬੀ ਵਿਚ ਘੁਲੇ-ਮਿਲੇ ਸ਼ਬਦ ਹਨ। ਹੋ ਸਕਦਾ ਹੈ ਕਿ ਇਹ ਮਸਲੇ ਵੀ ਬਾਬਾ ਫਰੀਦ ਜੀ ਦੀ ਬਾਹਰਵੀਂ ਗੱਦੀ ਸੇਖ ਬ੍ਰਹਿਮ ਤੋਂ ਵੀ ਬਾਦ ਲਿਖੇ ਗਏ ਹੋਣ। ਆਦਿ ਗੁਰੂ ਗ੍ਰੰਥ ਜੀ ਵਿਚਲੇ ਸ਼ਲੋਕਾਂ ਵਿਚ ਉਪ੍ਰੋਕਤ ਸ਼ਬਦ ਨਹੀ ਮਿਲਦੇ, ਇਸ ਤੋਂ ਵੀ ਸਿੱਧ ਹੁੰਦਾ ਹੈ ਕਿ ਇਹ ਸਭ ਗੁਰੂ ਗ੍ਰੰਥ ਵਾਲੇ ਗੁਰੂ ਮੁਖ ਉਚਾਰਣ ਸ਼ਲੋਕ ਹਨ।

ਦਰਅਸਲ ਜਦ ਤਾਂਈ ਭਗਤਾਂ ਦੀ ਬਾਣੀ (ਰਚਨਾ) ਗੁਰੂ ਨਾਨਕ ਕਾਲ ਦੀ ਨਹੀ ਮਿਲਦੀ ਓਦੋਂ ਤਕ ਸਹੀ ਮੁਤਾਲਿਆ ਨਹੀ ਸਮਝਿਆ ਜਾਦਾ ਕਿਉਂਕਿ ਕਬੀਰ ਬਾਣੀ ਜਿਨ੍ਹੀ ਵੀ ਆਦਿ ਗ੍ਰੰਥ ਤੋਂ ਬਾਹਰ ਹੈ ਉਹ ਹਿੰਦੀ ਵਿਦਵਾਨਾਂ ਨੇ ਕਾਫੀ ਸੋਧੀ ਹੋਈ ਹੈ। ਅਤੇ ਕਈ ਪ੍ਰਕਾਰ ਦੀ ਪਾਈ ਜਾਂਦੀ ਹੈ। ਅੰਦਰ ਜੋ ਅਸੀਂ ਮਿਲਵੇਂ ਸ਼ਬਦ ਭਗਤ ਬਾਣੀ ਅਤੇ ਗੁਰਬਾਣੀ ਨਾਲ ਦਿਖਾਏ ਹਨ, ਇਹਨਾਂ ਤੋਂ ਵੀ ਸਿੱਧ ਹੁੰਦਾ ਹੈ ਕਿ ਸਾਰੀ ਕਬੀਰ ਫਰੀਦ ਬਾਣੀ ਅਤੇ ਹੋਰ ਭਗਤਾਂ ਦੀ ਬਾਣੀ ਨਾਮ ਦੇਵ ਆਦਿਕਾਂ ਦੀ ਲਿਖੀ ਹੈ, ਉਹਨਾਂ ਵਿਖੇ ਵੀ ਸਿੱਧ ਹੈ ਕਿ ਸਾਰੀ ਭਗਤ ਬਾਣੀ ਗੁਰੂ ਮੁਖ ਉਚਾਰਣ ਹੈ। ਸੂਰਦਾਸ ਦੀ ਇਕ ਤੁਕ "ਛਾਡ ਮਨ ਹਰਿ ਬਿਮੁਖਨ ਕੋ ਸੰਗ" ਵੀ ਗੁਰ ਸਾਹਿਬਾਂ ਦੀ ਲਿਖੀ ਪ੍ਰਤੀਤ ਨਹੀ ਹੁੰਦੀ। ਰੈ ਦਾਸ ਜੀ ਦੀ ਰਚਨਾ ਵੀ ਉਸ ਦੇ ਚੇਲੇ ਹਰਿਦਾਸ–ਚਰਨਦਾਸ, ਆਦਿਕਾਂ ਦੀ ਲਿਖੀ ਜਾਪਦੀ ਹੈ।

ਜਿਨੇ ਭਗਤਾਂ ਦੀ ਬਾਣੀ ਆਦਿ ਗ੍ਰੰਥ ਜੀ ਵਿਖੇ ਪਾਈ ਜਾਦੀ ਹੈ ਉਹ ਸਾਰੀ ਮਿਲਨੀ ਕਠਨ ਹੈ, ਜੇ ਮਿਲ ਵੀ ਜਾਵੇ ਤਾਂ ਵੀ ਉਸ ਦਾ ਉਚਾਰਣ ਗੁਰਬਾਣੀ ਨਾਲ ਕਦਾਚਿੱਤ ਨਹੀ ਮੇਲ ਖਾ ਸਕਦਾ। ਇਹ ਨਿਸਚੇ ਹੈ।

ਫਰੀਦ ਜੀ ਦੇ ਚਾਰ ਸ਼ਬਦ ਦੋ ਸੂਹੀ ਰਾਗ ਤੇ ਦੋ ਆਸਾ ਰਾਗ ਵਿਚ ਹਨ ਉਹ ਤਾਂ ਗੁਰੂਮੁਖ ਉਚਾਰਣ ਹੀ ਹਨ, ਜੇ ਕਿਤੇ ਫਰੀਦ ਜੀ ਦੀ ਰਚਨਾ ਮਿਲ ਵੀ ਜਾਵੇ ਤਾਂ ਉਸ ਦਾ ਰੂਪ ਬਿਲਕੁਲ ਇਨ੍ਹਾਂ ਸ਼ਬਦਾਂ ਤੋਂ ਭਿੰਨ ਹੋਵੇਗਾ।

## ਅੰਤਕਾ ਨੰ: ੩

ਕੁਝ ਖ਼ਿਆਲ ਭਗਤਾਂ ਦੀਆਂ (ਗੁਰੂ ਅਰਜਨ ਦੁਆਰਾ) ਰੂਹਾਂ ਸਦ ਕੇ ਭਗਤਾਂ ਦੀ ਬਾਣੀ ਆਦਿ ਗ੍ਰੰਥ ਵਿਖੇ ਦਰਜ ਕਰਨ ਸਬੰਧੀ ਸ਼ੰਕਾਵਾਂ ਜੋ ਇਸ ਪੁਸਤਕ ਦੇ ਅੰਦਰਲੇ ਪੰਨਿਆਂ ਤੇ ਨਹੀਂ ਲਿਖੀਆਂ ਜਾ ਸਕੀਆਂ। ਉਹ ਇਸ ਅੰਤਕੇ ਵਿਚ ਪਾਠਕਾਂ ਦੇ ਧਿਆਨ ਗੋਚਰੇ ਬਹੁਤਾ ਸਸਝਣ ਲਈ ਨਿਮਨ ਲਿਖਦੇ ਹਾਂ।

ਜਿਨ੍ਹਾਂ ਵਿਦਵਾਨਾਂ ਨੂੰ ਏਹੋ ਨਿਸਚਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸੰਪਾਦਨ ਕਾਲ ਸੁਰਗ ਸਿਧਾਰੇ ਭਗਤਾਂ ਦੀਆਂ ਰੂਹਾਂ ਬੁਲਾ ਕੇ ਬਾਣੀ ਸੁਣੀ ਅਨੇ ਗੁਰੂ ਗ੍ਰੰਥ ਜੀ ਵਿਚ ਦਰਜ ਕੀਤੀ। ਇਸ ਧਾਰਨਾ ਤੇ ਕਈ ਸ਼ੰਕੇ ਪੈਦਾ ਹੋ ਸਕਦੇ ਹਨ।

ਭਗਤ ਕਬੀਰ ਜੀ ਦੀ ਜਨਮ ਤਿਥੀ ਸੰਮਤ ਬਿ: ੧੪੫੫ ਅਤੇ ਦੇਹਾਂਤ—੧੫੭੫ ਬਿ: ਮੰਨੀ ਗਈ ਹੈ। ਅਤੇ ਭਗਤ ਰਵਿਦਾਸ (ਰਵੀਦਾਸ) ਜੀ ਵੀ ਕਬੀਰ ਜੀ ਦੇ ਸਮਕਾਲੀ ਮੰਨੇ ਹਨ। ਭਗਤ ਪੀਪਾ ਜੀ ਇਸ ਦੀ ਜਨਮ ਤਿਥੀ—ਸੰ: ਬਿ: ੧੪੮੩ ਲਿਖਿਆ ਹੈ ਅਤੇ ਭਗਤ ਸ਼ੈਣ ਜੀ ਵੀ ਇਸ ਕਾਲ ਜੀਵਤ ਸਨ। ਏਹੋ ਉਪਰੋਕਤ ਭਗਤ ਗੁਸਾਈਂ ਰਾਮਾ ਨੰਦ ਜੀ ਦੇ ਚੇਲੇ (ਸਿੱਖ) ਸਨ।

ਸ੍ਰੀ ਰਾਮਾ ਨੰਦ ਜੀ ਦਾ ਜਨਮ ਸੰਮਤ ੧੪੧੩ ਬਿ: ਅਤੇ ਦੇਹਾਂਤ ਅੰਤ ੧੫੨੪ ਬਿਕ੍ਰਮੀ ਲਿਖਿਆ ਹੈ। ਪੰਥ ਪ੍ਰਕਾਸ਼ ਵਿਖੇ ਗਿ: ਗਿਆਨ ਸਿੰਘ ਜੀ ਨੇ ਗੁਰੂ ਨਾਨਕ ਅਤੇ ਕਬੀਰ ਦਾ ਮੇਲ ਹੋਣਾ ਸਿੱਧ ਕੀਤਾ ਹੈ। ਭਗਤ ਭੀਖਨ ਜੀ ਦਾ ਜਨਮ ਵੀ ੧੫੫੦ ਬਿਕ੍ਰ: ਤੇ ਦੇਹਾਂਤ ੧੬੩੧ ਬਿਕ੍ਰ: ਦਾ ਲਿਖਿਆ ਹੈ।

ਗੁਰੂ ਅਰਜਨ ਦੇਵ ਜੀ ਦਾ ਪ੍ਰਕਾਸ਼ ੧੯ (ਵਿਸਾਖ ਵਦੀ ੭) ਸੰਨ ੧੬੨੦ ਬਿ: ਨੂੰ ਅਤੇ ਬੀੜ ਦੀ ਤਿਆਰੀ ਦਾ ਸੰਮਤ ੧੬੬੧ ਬਿ: ਅਤੇ ਜੋਤੀ ਜੋਤਿ ਸੰ: ਬਿ: ੧੬੧੩ ਹੈ।

ਏਥੇ ਇਸ ਲਈ ਏਹ ਕਹਿਣਾ ਸਹੀ ਹੋਵੇਗਾ ਕਿ ਗੁਰੂ ਨਾਨਕ ਦੇਵ ਜੀ ਨੇ, (ਜੋਹੜੇ ਭਗਤ) ਗੁਰੂ ਨਾਨਕ ਕਾਲ ਤੋਂ ਪਹਿਲਾਂ ਸਵਰਗਵਾਸ ਹੋ ਚੁਕੇ ਸਨ ਉਹਨਾਂ ਭਗਤਾਂ ਦੇ ਜਾਂ ਨਸ਼ੀਨਾਂ ਪਾਸੋਂ ਗੁਰੂ ਜੀ ਨੇ ਰਚਨਾ ਲੈ ਕੇ ਆਪਣੀ ਰਚਨ ਛੈਲੀ ਅਨੁਸਾਰ ਢਾਲ ਕੇ, ਆਦਿ ਗ੍ਰੰਥ ਲਈ ਤਿਆਰ ਕਰ ਰਖੀਆਂ ਸਨ। ਅਤੇ ਜੋਹੜੇ ਭਗਤ, ਕਬੀਰ, ਰਵੀਦਾਸ, ਪੀਪਾ, ਸੈਣ, ਭੀਖਨ ਆਦਿ ਜੀਵਤ ਸਨ, ਉਨ੍ਹਾਂ ਦੀਆਂ ਵੀ ਲਿਖਤਾਂ ਲੈ ਕੇ ਸੋਧ ਰਖੀਆਂ ਸਨ। ਇਸ ਲਈ ਰੂਹਾਂ ਸਦਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਕੀ ਜੇ ਪ੍ਰਲੋਕ ਸਿਧਾਰ ਕਰ ਚੁਕੇ ਭਗਤਾਂ ਦੀਆਂ ਰੂਹਾਂ ਆਈਆਂ ਤਾਂ ਜੀਵਤ ਭਗਤਾਂ ਦੇ ਸਰੀਰ ਆਏ ਕਿ ਰੂਹਾਂ ?

## ਪਸ਼ੂ ਪੰਛੀਆਂ ਦੀਆ ਅਵਾਜਾਂ ਤੋਂ ਰਾਗ ਉਤਪਤੀ
## ਬੁਧ ਪ੍ਰਕਾਸ਼ ਦਰਪਣ ਅਨੁਸਾਰ

੧. ਸ੍ਰੀ ਰਾਗ ਦੀ ਸੁਰਭੀ ਗਊ ਦੀ ਅਵਾਜ ਤੋਂ ਉਪਜ।
੨. ਗਉੜੀ—ਦਾਦਰ (ਡੱਡੂ) ਦੀ ਅਵਾਜ ਤੋਂ ਉਪਜ।
੩. ਗੂਜਰੀ—ਮ੍ਰਿੱਗ-ਹਰਨ ਦੀ ਅਵਾਜ ਤੋਂ ਉਪਜ।
੪. ਸ਼ੋਰਠ—ਸਾਰਸ-ਇਕ ਕੂਜਜੇਹਾ ਪੰਛੀ ਜੋ ਜਲ ਦੇ ਕਿਨਾਰੇ ਰਹਿੰਦਾ ਹੈ।
੫. ਰਾ: ਟੋਡੀ—ਓਲੂਕ (ਉਲੂ) ਦੀ ਅਵਾਜ ਤੋਂ ਉਪਜ।
੬. ਬੈਰਾੜੀ—ਸੱਸੇ-ਸਾਹੇ-ਖਰਗੋਸ਼ ਦੀ ਅਵਾਜ ਤੋਂ ਉਪਜ।
੭. ਤਿਲੰਗ—ਪਥੱਰ ਦੀ ਸਾਂਣ ਤੇ ਕਿਰਪਾਨ ਦੇ ਘਸਣ ਦੀ ਅਵਾਜ ਤੋਂ ਉਪਜ।
੮. ਸੂਹੀ—ਮੇਘ-ਬੱਦਲ ਦੀ ਗਰਜਣ ਦੀ ਅਵਾਜ ਤੋਂ ਉਪਜ।
੯. ਬਿਲਾਵਲ—ਹਾਰਲੁ ਖੱਗ ਪੰਛੀ ਦੀ ਅਵਾਜ ਤੋਂ "ਰਸ" ਵਿਯੋਗੀ ਹੈ।
੧੦. ਰਾਮਕਲੀ—ਚਾਤ੍ਰੱਕ-ਪਪੀਹਾ ਦੀ ਅਵਾਜ ਤੋਂ ਉਪਜ।
੧੧. ਮਾਰੂ ਰਾਗ—ਹਰਿ ਰੱਥ ਵਿਸ਼ਨੂ ਵਾਹਨ (ਗਰੁੜ) ਦੀ ਅਵਾਜ ਤੋਂ ਉਪਜ
੧੨. ਕੇਦਾਰਾ—ਧੁਜਾ (ਝੰਡੇ) ਦੀ ਫਰ-ਫਰਾਹਟ ਦੀ ਅਵਾਜ ਤੋਂ ਉਪਜ।
੧੩. ਭੈਰਉ—ਬੈਲ ਨਾਲ ਕੋਹਲੂ ਦੇ ਫਿਰਨ ਦੀ ਅਵਾਜ ਤੋਂ ਉਪਜ।
ਦੂਸਰਾ—ਸੁਰਭੀ (ਗਊ) ਦੇ ਰੰਭਣ ਦੀ ਅਵਾਜ ਤੋਂ ਉਪਜ।
੧੪. ਰਾ: ਬਸੰਤ—ਸਵੇਰ ਵੇਲੇ ਕੁੱਕੜ ਬੋਲਦੇ ਦੀ ਅਵਾਜ ਤੋਂ ਉਪਜ।
੧੫. ਰਾ: ਸਾਰੰਗ—ਪਹਾੜੋਂ ਡਿਗ ਰਹੀ ਜਲ ਦੀ ਧਾਰ ਦੀ ਅਵਾਜ ਤੋਂ ਉਪਜ।
੧੬. ਰਾ: ਮਲਾਰ—ਬਿਜਲੀ ਦੀ ਕੜ-ਕੜਾਹਟ ਦੀ ਅਵਾਜ ਤੋਂ ਉਪਜ।
੧੭. ਰਾ: ਕਾਨੜਾ—ਕਾਂਸੀ (ਕਹੋਂ) ਦੇ ਭਾਂਡੇ ਦੀ ਅਵਾਜ ਤੋਂ ਉਪਜ।
੧੮. ਰਾ: ਕਲਜਾਨ—ਮੇਘ ਦੀ ਗੂੰਜ ਦੀ ਅਵਾਜ ਤੋਂ ਉਪਜ।
੧੯. ਪ੍ਰਭਾਤੀ ਬਿਭਾਸ—ਚਕ ਚੂੰਦਰ ਦੀ ਅਵਾਜ ਤੋਂ ਉਪਜ।
੨੦. ਏਕ ਸੁਆਨ ਕੈ ਘਰਿ ਗਾਵਣਾ ਕੂਕਰ ਦੀ ਅਵਾਜ ਤੋਂ ਉਪਜ।

## ਗ੍ਰੰਥ ਕਰਤਾ ਵਲੋਂ ਖਿਮਾਂ

ਸੰਸਾਰ ਭਰ ਵਿਚ ਜਿਤਨੇ ਵੀ ਗ੍ਰੰਥ ਅਜਤਕ ਪ੍ਰਕਾਸ਼ਤ ਹੋਏ ਹਨ ਉਹ ਸੰਪੂਰਣ ਨਹੀਂ ਕਹੇ ਜਾ ਸਕਦੇ, ਕਿਉਂ ਹਰੇਕ ਵਿਚ ਕੋਈ ਨਾ ਕੋਈ ਊਣਤਾਈ (ਬਿਨਾ ਗੁਰੂਆਂ ਬ੍ਰਹੰਮ ਗਿਆਨੀਆਂ ਦੀ ਰਚਨਾ ਤੋਂ) ਅਵੱਸ਼ ਸੰਭਵ ਹੋਈਆਂ ਹਨ। ਮੇਰੀ ਇਸ ਪੁਸਤਕਾਂ ਵਿਚ ਵੀ ਅਨੇਕ ਭੁਲਾਂ ਹੋਣਗੀਆਂ, ਕਿਉਂ "ਭੁਲਣ ਅੰਦਰ ਸਭ ਕੋ ਅਭੁੱਲ ਗੁਰੂ ਕਰਤਾਰ" ਹੀ ਹੈ ਜੋ ਸਭ ਨੂੰ ਨੀਚੋ ਊਚ ਕਰਨ ਲਈ ਸਮ੍ਰੱਥ ਹੈ।

ਇਸ ਲਈ ਜੇ ਮੇਰੀ ਇਸ ਨਿਗੁਣੀ ਜਿਹੀ ਰਚਨਾ ਤੋਂ ਆਮ ਸਿੱਖ ਜਗਤ ਤੇ ਜਨ ਸਾਧਾਰਨ ਦੇ ਗਿਆਨ ਵਿਚ ਕੁਝ ਵੀ ਨਵੀਂ ਵਾਕਫੀਅਤ ਹੋਈ ਤਦ ਮੈਂ ਅਪਣਾ ਪ੍ਰਯਾਸ ਤੇ ਮੇਹਨਤ ਸਫਲ ਸਮਝਾਂਗਾਂ। ਇਸ ਵਿਚ ਜੋ ਅਛਾਈ ਹੈ ਉਹ ਮੇਰੇ ਗੁਰੂ ਨਾਨਕ ਲੋ ਵਾਲੀ ਅਕਾਲ ਪੁਰਖ ਸਤਿਗੁਰੂ ਜੀ ਦੀ ਮੇਹਰ ਨਜ਼ਰ ਸਦਕਾ ਹੈ ਅਤੇ ਇਸ ਵਿਚ ਜੋ ਉਕਾਈਆਂ ਹਨ ਉਹ ਮੇਰੀ ਅਲਪ ਬੁਧਿ ਦਾ ਕਾਰਨ ਹੈ। ਜਿਸ ਦੀ ਮੈਂ ਪਾਠਕਾਂ ਪਾਸੋਂ ਸਨਿੰਮ੍ਰ ਖਿਮਾਂ ਯਾਚਨਾ ਕਰਦਾ ਹੈ।

ਸ੍ਰੀ ਗੁਰੂ ਨਾਥ ਪ੍ਰਭਾਵ ਤੇ ਹੋਤ ਮਨੋਰਥ ਸਿੱਧ।
ਘਨ ਤੇ ਤਰੁ ਜਿਉਂ ਵੇਲ ਦਲ ਫੂਲਫਲਨ ਕੀ ਬ੍ਰਿੱਧ॥

(ਕਵਿ ਬ੍ਰਿੱਧ)

**ਵਿਦਵਾਨਾਂ ਦਾ ਸੇਵਕ**
**ਫੂੰਮਣ ਸਿੰਘ "ਕੰਵਲ"**

# ਗੁਰਮੁਖੀ ਸਹਾਇਕ ਗਰੰਥ ਸੂਚੀ


੧. ਸ੍ਰੀ ਆਦਿ ਗ੍ਰੰਥ ਗੁਰਬਾਣੀ
੨. ਸ੍ਰੀ ਦਸਮ ਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਸਾਹਿਬ
੩. ਸ੍ਰੀ ਸੂਰਜ ਪ੍ਰਕਾਸ਼ ਗ੍ਰੰਥ ਭਾ ਸੰਤੋਖ ਸਿੰਘ ਜੀ
੪. ਸ੍ਰੀ ਮਹਾਨ ਕੋਸ਼ ਗ੍ਰੰਥ ਭਾ: ਕਾਨ੍ਹ ਸਿੰਘ ਜੀ
੫. ਸ੍ਰੀ ਜਨਮ ਸਾਖੀ ਪੁਰਾਤਨ ਗੁਰੂ ਨਾਨਕ ਦੇਵ ਜੀ
੬. ਸ੍ਰੀ ਬਾਣੀ ਬਿਓਰਾ ਡਾ: ਚਰਨ ਸਿੰਘ
੭. ਸ੍ਰੀ ਗੁਰਮਤ ਨਿਰਣੈ ਸਾਗਰ | ਪੰ: ਤਾਰਾ ਸਿੰਘ "ਨਰੋਤਮ"
੮. ਸ੍ਰੀ ਗੁਰ ਗ੍ਰਿਾਰਥ ਕੋਸ਼ | ਪੰ: ਤਾਰਾ ਸਿੰਘ "ਨਰੋਤਮ"
੯. ਸ੍ਰੀ ਭਗਤ ਬਾਣੀ ਟੀਕਾ ਪੰ: ਤਾਰਾ ਸਿੰਘ "ਨਰੋਤਮ"
੧੦. ਸ੍ਰੀ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ
੧੧. ਸ੍ਰੀ ਪੰਜਾਬੀ ਦਾ ਇਤਿਹਾਸ-ਸ੍ਰ: ਸੁਰਿੰਦ੍ਰ ਸਿੰਘ ਜੀ ਕੋਹਲੀ
੧੨. ਸ੍ਰੀ ਆਦਿ ਬੀੜ ਬਾਰੇ ਪ੍ਰੋ: ਸਾਹਿਬ ਸਿੰਘ ਜੀ
੧੩. ਸ੍ਰੀ ਮਸਲੇ ਸ਼ੇਖ ਫਰੀਦ ਜੀ ਪ੍ਰੋ: ਪਿਆਰਾ ਸਿੰਘ "ਪਦਮ"
੧੪. ਸ੍ਰੀ ਮਸਲੇ ,, ,, ਸ੍ਰੀ ਗੋਬਿੰਦ ਸਿੰਘ ਜੀ ਲਾਂਬਾ
੧੫. ਗੁਰਮੁਖੀ ਲਿੱਪੀ ਦਾ ਇਤਿਹਾਸ ਪ੍ਰੋ: ਪਿਆਰਾ ਸਿੰਘ "ਪਦਮ"
੧੬. ਸ੍ਰੀ ਸਾਹਿਬੋ ਕੁਮਾਲ ਲਾਲਾ ਦੌਲਤ ਰਾਇ ਜੀ
੧੭. ਵਾਰਾਂ ਭਾ: ਗੁ: ਜੀ
੧੮. ਸ੍ਰੀ ਜੀਵਨ ਚਰਿੱਤ੍ਰ ਸ੍ਰੀ ਗੁਰੂ ਨਾਨਕ ਦੇਵ ਜੀ ਡਾ: ਤ੍ਰਿਲੋਚਨ ਸਿੰਘ
੧੯. ਵੈਯਾਂ ਕਰਣ ਭਾਗ ਦੂਜਾ ਭਾ: ਰਾਮ ਸਿੰਘ ਜੀ
੨੦. ਸ੍ਰੀ ਤਵਾਰੀਖ ਗੁਰੂ ਖ਼ਾਲਸਾ ਗਿ: ਲਾਲ ਸਿੰਘ ਜੀ
੨੧. ਸ੍ਰੀ ਬਾਬਾ ਫਰੀਦ ਜੀ ਖੋਜ ਪਤ੍ਰਤਾਂ ਸੰ: ਜੀਤ ਸਿੰਘ "ਸੀਤਲ"
੨੨. ਸ੍ਰੀ ਨਾਮਦੇਵ ਜੀ ਦੀ ਪਦਾਵਲੀ ਛਾਪਕ ਰਾਧਾ ਸੁਆਮੀ ਬਿਆਸ
੨੩. ਸ੍ਰੀ ਅਨੰਦ ਕਾਰਜ ਦੀ ਭੂਮਕਾ ਸ੍ਰੀ ਚੱਕ੍ਰਵਰਤੀ ਜੀ ਪਟਿਆਲਾ
੨੪. ਸ੍ਰੀ ਘਟ ਰਾਮਾਇਣ ਹੰਸਾ ਹੀਰਾ ਮੋਤੀ ਚੁਗਣਾ ਵਿਚੋਂ
੨੫. ਸ੍ਰੀ ਸਿੱਖ ਧਰਮ ਦਰਸ਼ਨ ਦੀ ਪ੍ਰਸਤਾਵਨਾ ਸ੍ਰ: ਸਰਦੂਲ ਸਿੰਘ ਕਵੀਸਰ
੩੦. ਡਾ: ਕਾਲਾ ਸਿੰਘ ਜੀ ਬੇਦੀ ਨਾਨਕ ਪ੍ਰਕਾਸ਼ ਖੋਜ ਪੱਤ੍ਰਕਾ

## ਹਿੰਦੀ ਸਹਾਇਕ ਗ੍ਰੰਥ ਸੂਚੀ


੧. ਰਿਗਵੇਦ ਟੀਕਾ
੨. ਭਾਰਤੀ ਤਾਲੋਂਕਾ ਸ਼ਾਸਤ੍ਰੀ ਵਵੇਚਨ ਡਾ: ਅਰਣ ਕੁਮਾਰ ਸੇਨ
੩, ਰਵਿਦਾਸ ਦੀ ਹੱਥ ਲਿਖਤ ਬਾਣੀ
੪. ਕਬੀਰ ਦੀ ਬਾਣੀ ਡਾ: ਰਾਜੇਸ੍ਵਰ ਗਣ
੫. ਨਾਮਦੇਵ ਜੀ ਦੇ (ਅਭੰਗ) ਅਨੁ-ਪ੍ਰਭਾਕਰ ਮਾਚਵੇ
੬. ਭਜਨ ਸੰਗ੍ਰਹ-ਗੀਤਾ ਪ੍ਰੈਸ ਗੋਰਖਪੁਰ
੭. ਈਸ਼ਾਦ ਨੌ ਉਪਨਿਸ਼ਦ, ਟੀਕਾ ਗੀਤਾ ਪ੍ਰੈਸ ਗੋਰਖਪੁਰ

# ਨਿਵੇਦਨ

ਅਸਾਂ ਸ੍ਰੀ ਭੂਮਣ ਸਿੰਘ ਕ੍ਰਿੱਤ ਪੁਸਤਕ-(ਗੁਰਬਾਣੀ ਅਤੇ ਭਗਤ ਬਾਣੀ ਦੇ ਸੂਖਸ਼ਮ ਭੇਦ ਦਾ ਵਿਵੇਚਨ) ਪੜ੍ਹਿਆ, ਵਾਚਿਆ ਤੇ ਘੋਖਿਆ ਹੈ। ਸਾਡੀਆਂ ਨਜ਼ਰਾਂ ਵਿਚ ਇਹ ਪੁਸਤਕ ਇਕ ਸੋਧ ਪ੍ਰਬੰਧ ਹੈ, ਜਿਸ ਵਿਚ ਖੋਜ ਕਾਰ ਨੇ ਆਪਣੇ ਵਿਸ਼ੇ ਨੂੰ ਸਪਸ਼ਟ ਕਰਨ ਲਈ ਕਾਫੀ ਤੋਂ ਜਿਆਦਾ ਸਮੱਗਰੀ ਇਕੱਠੀ ਕੀਤੀ ਹੈ। ਇਸ ਸੋਧ ਪ੍ਰਬੰਧ ਵਿਚ ਕਈ ਸ਼ੰਕਾਵਾਂ ਦਾ ਸਮਾਧਾਨ ਕੀਤਾ ਗਿਆ ਹੈ।

ਸਾਡੇ ਵਿਚਾਰ ਵਿਚ "ਕੰਵਲ" ਸਾਹਿਬ ਨੇ ਇਹ ਪੁਸਤਕ ਲਿਖਕੇ ਇਕ ਬੰਨੇ ਗੁਰਬਾਣੀ ਪ੍ਰੇਮੀਆਂ ਲਈ ਤੇ ਦੂਜੇ ਬੰਨੇ ਖੋਜੀ ਵਿਦਵਾਨਾਂ ਲਈ ਇਕ ਮਹਾਨ ਉਪਕਾਰ ਕੀਤਾ ਹੈ, ਸਾਡੇ ਨਜਰੀਏ ਅਨੁਸਾਰ ਇਹ ਪੁਸਤਕ ਪੰਜਾਬੀ ਸਾਹਿਤ ਵਿਚ ਇਕ ਅਮੋਲ ਤੇ ਸਿਹਤ ਮੰਦ ਵਾਧਾ ਸਾਬਤ ਹੋਵੇਗੀ।

ਸੀਂ ਸ਼ਫਾਰਸ਼ ਕਰਦੇ ਹਾਂ ਕਿ ਇਹ ਪੁਸਤਕ ਹਰ ਮਿਆਰੀ-ਲਾਇਬਰੇਰੀ ਦਾ ਸ਼ਿੰਗਾਰ ਬਣਨਾ ਚਾਹੀਦੀ ਹੈ। ਤਦ ਹੀ ਵਿਦਵਾਨ ਦੀਆਂ ਘਾਲਾਂ ਦਾ ਅਸੀਂ ਮੁਲੰਕਣ ਕਰ ਸਕਾਂਗੇ ਤੇ ਲੇਖਕ ਨੂੰ ਉਤਸਾਹ ਦੇ ਸਕਾਂਗੇ।

ਡਾ: ਕਾਲੂ ਸਿੰਘ ਬੇਦੀ
ਪਹਾੜ ਗੰਜ ਨਵੀਂ ਦਿਲੀ 55